# ਸਾਦਰ ਸਮਰਪਿਤ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ
ਮਿੱਠੀ ਯਾਦ ਨੂੰ,
ਜਿਨ੍ਹਾਂ ਦੀ ਰਹਿਮਤ ਨੇ,
ਸੁਰਤਿ ਸਵਾਰ ਕੇ,
ਆਤਮ ਲੋਕ ਦੇ ਰਹੱਸਮਈ ਅੱਖਰਾਂ ਸ਼ਬਦਾਂ ਦਾ,
ਵਿਚਾਰ ਮੰਥਨ ਕਰਵਾ ਕੇ,
ਕਈ ਅਨਮੋਲ ਰਤਨ, ਹੱਥ ਫੜਾ ਦਿੱਤੇ।

# ਤਤਕਰਾ

# ਮੁਖਬੰਧ

ਸਤਿ ਅਤੇਂ ਸਦਾਚਾਰ, ਸਾਰੇ ਧਰਮ ਸ਼ਾਸ਼ਤ੍ਰ, ਦੋ ਦੀਆਂ ਹੀ ਗੱਲਾਂ ਕਰਿ ਰਹੇ ਹਨ। ਪ੍ਰਮਾਤਮਾ ਸਤਿ ਹੈ... ਆਤਮਾ ਸਤਿ ਹੈ। ਦੋਂਵੇਂ ਸਦੀਵੀ, ਸ਼ਾਸ਼ਵਤ, ਜਨਮ-ਮਰਣ ਤੋਂ ਰਹਿਤ ਹਨ। ਗੀਤਾ ਵਿਚ, ਭਗਵਾਨ ਕ੍ਰਿਸ਼ਨ ਕਹਿੰਦੇ ਹਨ, ਆਤਮਾ ਬਾਬਤ,

ਨੈਨੰ ਛਿੰਦੰਤੀ ਸ਼ਸ਼ਤ੍ਰਾਣੀ, ਨੈਨੰ ਦਹਤੀ ਪਾਵਕ :
ਨਚੈਂਨ ਕਲੇਦਯੰਤੀਆਪੋ ਨ ਸ਼ੋਸ਼ਯਤੀ ਮਾਰੂਤ : ॥ (2:23)

ਆਤਮਾ ਨੂੰ ਸ਼ਸ਼ਤ੍ਰ ਕੱਟ ਨਹੀਂ ਸਕਦੇਂ, ਅੱਗ ਸਾੜਿ ਨਹੀ ਸਕਦੀ, ਪਾਣੀ ਡੋਬ ਨਹੀ ਸਕਦਾ, ਹਵਾ ਸੁਕਾ ਨਹੀ ਸਕਦੀ।

ਇਸੇ ਭਾਵ ਵਿਚ, ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਨਾ ਇਹੁ ਬੂਢਾ ਨਾ ਇਹੁ ਬਾਲਾ। ਨਾ ਇਸੁ ਦੂਖੁ ਨਹੀ ਜਮ ਜਾਲਾ
ਨਾ ਇਹੁ ਬਿਨਸੈ ਨਾ ਇਹੁ ਜਾਇ। ਆਦਿ ਜੁਗਾਦਿ ਰਹਿਆ ਸਮਾਇ।
(ਪੰ. 868)

ਦੋਵੇਂ ਸਤਿ... ਦੋਵੇਂ ਸਨਾਤਨ। ਕਿਸੇ ਅਵੱਗਿਆ ਕਰਕੇ ਵਿਛੋੜਾ ਪੈ ਗਿਆ। ਜੀਵਾਤਮਾ ਮਾਤਲੋਕ ਤੇ ਧੱਕੀ ਗਈ। ਕਿਸੇ ਸਰੀਰ ਵਿਚ ਵਾਸ ਹੋਇਆ। ਇਕ ਸਾਗਰ... ਦੂਜੀ ਬੂੰਦ ! ਬੂੰਦ ਨੂੰ, ਤਾਂਘ ਹੈ, ਸਾਗਰ ਮਿਲਨ ਦੀ—

"ਕਵਨ ਸੰਜੋਗ ਮਿਲਉ ਪ੍ਰਭ ਅਪੁਨੇ"—(ਪੰਨਾ-70) (ਪੰਜਵੇਂ ਪਾਤਸ਼ਾਹ) ਦੋ ਬਿੰਦੂ ! ਆਤਮਾ ਅਤੇ ਪ੍ਰਮਾਤਮਾ ! ਇਨ੍ਹਾਂ ਦੁਹਾਂ ਬਿੰਦੂਆਂ ਨੂੰ ਮਿਲੌਣ ਲਈ, ਰੀਸ਼ੀਆਂ, ਮੁਨੀਆਂ, ਗੁਰੂਆਂ ਨੇ, ਇਕ ਲਕੀਰ ਖਿੱਚੀ। ਇਹ ਲਕੀਰ ਹੀ "ਧਰਮ" ਕਹਿਲਾਈ। ਆਤਮਾ-ਪ੍ਰਮਾਤਮਾ ਨੂੰ ਜੋੜਨ ਵਾਲਾ ਰਾਹ ! ਇਹ ਆਤਮ-ਮਾਰਗ ਹੈ।

ਦੂਜਾ ਤੱਤ ਹੈ, ਮਨੁੱਖ (ਪ੍ਰਾਣੀ)। ਮਨੁੱਖ ਸ਼ਿਖਰ ਹੈ, ਪ੍ਰਾਣੀ ਜਗਤ ਦਾ। ਪ੍ਰਭੂ ਮਿਲਨ ਦੀ ਅੰਤਮ ਪਉੜੀ ! ਪਰਬਤ ਦੀ ਅੰਤਮ ਚੋਟੀ ! ਅੱਗੇ, ਗਹਿਰੇ-ਅਨੰਤ ਦਾ ਵਿਰਾਟ ਅਸਤਿਤਵ ! ਬਸ, ਇਕ ਕਦਮ, ਗੁਰੂ-ਮਤਿ ਅਨੁਸਾਰ... ਔਰ ਗਹਿਰੇ ਸੁੰਨ ਵਿਚ ਵਿਲਯ। ਇਹ ਬ੍ਰਹਮਾਂਡੀ ਚੇਤਨਾ ਦਾ ਗਗਨ ਮੰਡਲ ਹੁੰਦੈ। ਇਹ ਮਨੁੱਖ ਦੇਹ, ਬਹੁਤ ਉਪਯੋਗੀ ਹੈ। ਇਸ ਵਿਚ ਦੋ ਲੋਕਾਂ ਦੇ ਤੱਤ ਮੌਜੂਦ ਹਨ। ਮਿੱਟੀ ਸੰਸਾਰ ਦੀ... ਰੂਹ ਨਿਰੰਕਾਰ ਦੀ। ਤੁਰਦਾ ਫਿਰਦਾ, ਪ੍ਰਭੂ ਦਾ ਮੰਦਰ ! ਇਸ ਮਨੁੱਖ-ਮੰਦਰ ਨੂੰ, ਸੁਖੀ, ਸ਼ਾਂਤ ਅਤੇ ਸੁਰਖਿਅਤ ਰਖਣਾ ਬਹੁਤ ਜਰੂਰੀ ਹੈਂ। ਇਸੇ ਪ੍ਰਿਪੇਖ ਵਿਚ, ਧਰਮ ਦੇ ਸੱਤ ਤੱਤਾਂ ਦੀ ਸ਼ਿਨਾਖ਼ਤ ਕੀਤੀ ਗਈ—"ਸਤਿਅੰ, ਅਹਿੰਸਾ, ਦਯਾ, ਛਮਾ, ਦਮੋ, ਅਸਤੇਯੰ ਅਪਰਿਗ੍ਰਹਃ... ਧਰਮਸਯ ਸਪਤਮ ਲੱਛਣਮ ॥

ਸਤਿ, ਅਹਿੰਸਾ, ਦਇਆ, ਖਿਮਾ, ਜਤਿ, ਪਰਾਇਆ ਹੱਕ ਨਾ ਖੋਹਣਾ, ਲੋੜੋਂ ਵੱਧ ਧਨ ਦਾ ਸੰਗ੍ਰਹਿ ਨਾ ਕਰਨਾ.. ਧਰਮ ਦੇ ਸੱਤ-ਤੱਤ ਹਨ

ਗੁਰੂ ਨਾਨਕ ਪਾਤਸ਼ਾਹ ਨੇ, ਧਰਮ ਨੂੰ ਦਇਆ ਦੀ ਕੁੱਖ ਤੋਂ ਜੱਮੇ ਪੁੱਤ ਦੀ ਸੰਗਿਆ ਦਿਤੀ—

"ਧੌਲੁ ਧਰਮੁ ਦਇਆ ਕਾ ਪੂਤੁ।"

ਇਹ, ਇਕ ਐਸੇ ਸਮਾਜ ਨਿਰਮਾਣ ਦਾ ਸੰਕਲਪ ਸੀ, ਜਿਸ ਵਿਚ ਰਹਿੰਦਾ ਹਰ ਮਨੁੱਖ, ਇਕ ਦੂਜੇ ਪ੍ਰਤੀ ਦਇਆ ਭਾਵ ਰੱਖੇ, ਸਹਿਯੋਗ ਭਾਵ ਰੱਖੇ। ਹਰ ਮਨੁੱਖ, ਸੱਚਾ ਰਹੇ, ਸੰਤੋਖੀ ਰਹੇ। ਵਾਸਤਵ ਵਿਚ, ਇਹ ਧਰਮ ਸੰਕਲਪ, ਧਰਤੀ ਨੂੰ ਸਵਰਗ ਬਣੋਨ ਦਾ ਮਨੋਰਥ ਸੀ।

ਤਾਂ, ਧਰਮ ਸ਼ਾਸ਼ਤ੍ਰ ਦੋ ਦੀਆਂ ਗੱਲਾਂ ਕਰਦੇ ਹਨ, ਸਤਿ ਅਤੇ ਸਦਾਚਾਰ ਸਤਿ, ਆਤਮਾ ਦਾ ਤਲ ਹੈਂ... ਸਦਾਚਾਰ ਦੇਹ ਦਾ ਤਲ ਹੈ। ਗੁਰਬਾਣੀ ਦੇ ਹੀ ਵੱਖ-ਵੱਖ ਸਿਰਲੇਖਾਂ ਹੇਠ, ਇਹ ਪੁਸਤਕ, ਸੰਸਾਰ ਅਤੇ ਕਰਤਾਰ ਦੇ ਵਿਚਲੇ, ਅਦਿੱਖ ਰਿਸ਼ਤੇ ਦੀ ਸ਼ਿਨਾਖ਼ਤ ਅਤੇ ਆਪਣੇ ਅੰਦਰਲੇ "ਨਿਜ-ਥਾਂਵ" ਪ੍ਰਤੀ ਸਮਝ ਵਿਕਸਤ ਕਰਨ ਲਈ, ਨਿੱਕਾ ਜਿਹਾ ਪ੍ਰਯਾਸ ਹੈ...।

**—ਗੁਰੂਬਚਨ ਸਿੰਘ ਨਾਮਧਾਰੀ**

24-08-2018

## ਦੋ ਸ਼ਬਦ

ਸ਼ਰੀਰ ਦੀ ਜਦੋਂ ਸੁਧ ਆਈ, ਤਾਂ ਸੰਸਾਰ, ਭ੍ਰੂੰਗੇ ਵਿਚ ਮਿਲਿਆ ਦਿਸਿਆ। ਸਤਿਗੁਰ ਜਗਜੀਤ ਸਿੰਘ ਜੀ ਦੀ ਚਰਣ ਛੋਹ ਮਿਲੀ, ਤਾਂ ਆਤਮ-ਆਕਾਸ਼ ਤੇ ਪਹੁ ਫੁੱਟਦੀ ਜਾਪਣ ਲਗੀ। ਇਨ੍ਹਾਂ ਦੁਹਾਂ ਵਜੂਦਾਂ, ਦੇਹ ਅਤੇ ਆਤਮਾ ਨੂੰ ਸੰਭਾਲ ਕੇ, ਜੀਵਨ ਦੇ ਭਰਿ ਵਹਿੰਦੇ ਦਰਿਆ ਵਿਚ ਵਗਦਿਆਂ, ਉਮ੍ਰ ਦੇ 70 ਵੇਂ ਪੜਾਅ ਤੇ ਪਹੁੰਚ ਗਿਆਂ।

ਮੈਂ ਆਪਣੇ ਹੀ ਅੰਦਰਲੇ ਦੁਹਾਂ ਵਜੂਦਾਂ ਦੀ ਰੱਸਾਕੱਸੀ ਦਾ ਗਵਾਹ ਹਾਂ। ਅਜੇ ਤਕ ਨਾ ਮੈਂ ਇਕੱਲੀ ਆਤਮਾ ਦੀ ਹੋਂਦ ਸਵੀਕਾਰ ਸਕਿਆਂ ਹਾਂ ਨਾਂ ਭੌਤਕ ਦੇਹ ਨੂੰ ਪੂਰੀ ਤਰ੍ਹਾਂ ਨਕਾਰ ਸਕਿਆਂ। ਮੈਂ ਮਹਿਸੂਸ ਕਰਦਾ ਹਾਂ, ਮੇਰੇ ਲਈ, ਦੋਵੇਂ ਜ਼ਰੂਰੀ ਹਨ। ਜੇ ਆਤਮਾ ਨਾ ਰਹੇ, ਤੌਂ ਦੇਹ ਲਾਸ਼ ਬਣ ਜਾਂਦੀ ਹੈ ਅਤੇ ਜੇ ਦੇਹ ਚੋ ਬਾਹਰ ਹੋ ਜਾਇ ਤਾਂ ਆਤਮਾ, ਭੂਤ, ਪ੍ਰੇਤ ਜਿਹੀ ਭਿਆਨਕ ਭਾਸਦੀ ਹੈ।

ਮੈਂ ਵਹਿੰਗੀ ਬਣ, ਦੁਹਾਂ ਨੂੰ ਚੁੱਕੀ ਤੁਰਦਾ ਰਿਹਾਂ। ਆਪਣੇ ਹੀ ਅੰਦਰਲੇ ਦਵੰਦ ਨੂੰ, ਸਫਿਆਂ ਤੇ ਉਤਾਰਦਿਆਂ, ਇਹ ਪੁਸਤਕ ਬਣ ਗਈ। ਕਿਸੇ ਸੁਭਾਗੇ ਵੇਲੇ, ਕਿਸੀ ਸੁਲੱਖਣੀ ਘੜੀ, ਰੂਹ ਦੇ ਸੁੰਨ ਚੋਂ, ਕੁਝ ਸੰਦੇਸ਼ ਤਰੰਗਾਂ, ਚੇਤਨ ਵਿਚ ਉਤਰੀਆਂ। ਉਨ੍ਹਾਂ ਅਤਿ ਸੰਵੇਦਨਸ਼ੀਲ ਲਹਿਰਾਂ ਨੂੰ ਮੇਰੀ ਸਿਮ੍ਰੀਤਿਆਂ ਨੇ ਬੁੱਕ ਵਿਚ ਸਾਂਭ ਲਿਆ। ਇਹ ਪੁਸਤਕ ਉਨਾਂ ਰਹੱਸਮਈ-ਘਟਨਾਵਾਂ ਦੀ ਸਾਕਸ਼ੀ ਹੈ .... ਆਤਮਾ-ਪ੍ਰਮਾਤਮਾ ਦਾ ਸੰਵਾਦ ਹੈ।

ਮੈਂ ਹਿਰਦੈ ਤੋਂ ਆਭਾਰੀ ਹਾਂ, ਸ੍ਰੀ ਸਤਿਗੁਰ ਉਦੇ ਸਿੰਘ ਜੀ ਦਾ, ਜਿਨ੍ਹਾਂ ਨੇ, ਉਤਸਾਹ ਦੇ ਕੇ, ਮੈਨੂੰ ਪੁਸਤਕ-ਸਿਰਜਣ ਲਈ ਪ੍ਰੇਰਿਆ।

ਮੈਂ ਧਨਵਾਦੀ ਹਾਂ, ਪੰਜਾਬ ਕੇਸਰੀ ਪ੍ਰਕਾਸ਼ਨ ਪਰਿਵਾਰ ਦਾ, ਜਿਨ੍ਹਾਂ ਨੇ "ਜਗਬਾਣੀ" ਰਾਹੀਂ, ਮੇਰੇ ਲੇਖਾਂ ਨੂੰ ਕਰੋੜਾਂ ਪਾਠਕਾਂ ਤਕ ਪੁਚਾਇਆ।

ਮੈਂ ਧੰਨਵਾਦੀ ਹਾਂ, ਸੋਲਨ, (ਹਿਮਾਚਲ), "ਨਿਰਗੁਣ ਬਾਲਕ ਆਸ਼੍ਰਮ" ਦੇ ਪ੍ਰਬੰਧਕੀ ਮੰਡਲ ਦਾ, ਵਿਸ਼ੇਸ਼ ਕਰ ਡੇਰਾ ਮੁਖੀ, ਡਾਕਟਰ ਪੁਰਸ਼ਤਮ ਮੇਹਰਾ ਜੀ ਦਾ, ਜਿਨ੍ਹਾਂ ਨੇ, ਉਚੇ ਪਹਾੜਾਂ ਅਤੇ ਮਨੋਰਮ ਘਾਟੀਆਂ ਦੀ ਸ਼ਾਂਤ ਏਕਾਂਤ ਵਾਦੀ 'ਚ, ਸੇਬਾਂ-ਨਾਸ਼ਪਤੀਆਂ ਲੱਦੇ ਦਰਖ਼ਤਾਂ ਦੀ ਛਾਂ ਹੇਠ ਵਸੇ ਹੋਇ ਆਸ਼੍ਰਮ ਵਿਚ, ਮੇਰੇ ਪ੍ਰਵਾਸ ਦੀ ਸੋਹਣੀ... ਵਿਅਵਸਥਾ ਕਰਿ, ਪੁਸਤਕ ਸਿਰਜਣ ਦਾ ਸੁਯੋਗ ਅਵਸਰ ਦਿੱਤਾ।

23 ਅਗਸਤ 2018

**ਗੁਰਬਚਨ ਸਿੰਘ ਨਾਮਧਾਰੀ**
ਆਰ 54 ਸੈਕਟਰ 74, ਮੋਹਾਲੀ

# ਗੁਰਬਾਣੀ ਅਤੇ ਵੇਦਾਂਤ

ਖੋਜ ਬਹੁਤ ਪੁਰਾਣੀ ਹੈ, ਜਨਮਾਂ-ਜਨਮਾਂ ਦੀ। ਮਨੁੱਖੀ ਸਭਿਅਤਾ ਦੇ ਵਿਕਾਸ ਦੇ ਨਾਲ, ਜਿਹੜੀ ਪਹਿਲੀ ਜਗਿਆਸਾ ਮਨੁੱਖ ਵਿਚ ਜਾਗ੍ਰਿਤ ਹੋਈ, ਉਹ ਸੀ "ਮਨੁੱਖ ਕਿਉ ਜਨਮ ਲੈਂਦਾ ਹੈ? ਕਿਉ ਦੁੱਖ ਸੁੱਖ ਭੋਗਦਾ ਹੈ ਅਤੇ ਕਿਉਂ ਮਰ ਜਾਂਦਾ ਹੈ। ਸਾਰੇ ਸੰਸਾਰ ਦਾ ਮਨੁੱਖ ਮਾਤਰ, ਇਸ ਗੁੰਝਲ ਨੂੰ ਸੁਲਝਾਉਣ ਦਾ ਜਤਨ ਕਰਦਾ ਰਿਹਾ। ਇਹ ਪ੍ਰਸ਼ਨ, ਰਿਸ਼ੀਆਂ, ਮੁਨੀਆਂ, ਗੁਰੂਆਂ ਅਤੇ ਪੀਰਾਂ ਪੈਗੰਬਰਾਂ ਨੂੰ ਵੀ ਆਂਦੋਲਤ ਕਰਦਾ ਰਿਹਾ। ਅੱਜ ਵੀ ਇਹ ਪ੍ਰਸ਼ਨ ਉਤਨਾਂ ਹੀ ਪ੍ਰਾਸੰਗਿਕ ਹੈ। ਇਸ ਲੇਖ ਵਿਚ, ਸਭ ਤੋਂ ਪ੍ਰਾਚੀਨ ਅਤੇ ਪ੍ਰਮਾਣਤ ਧਰਮ ਗ੍ਰੰਥ ਵੇਦ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਧਿਆਤਮਕ-ਆਲੋਕ ਹੇਠ, ਇਸ ਬੋਧਿਕ ਸਮੱਸਿਆ ਦਾ ਸਮਾਧਾਨ ਢੂੰਡਣ ਦੀ ਕੋਸ਼ਿਸ਼ ਕਰਾਂਗੇ।

ਭਾਰਤ ਵਾਸੀਆਂ ਨੂੰ ਗਰਵ ਹੈ ਕਿ ਇਸ ਪਵਿਤਰ ਧਰਤੀ ਤੇ ਪ੍ਰਕ੍ਰਿਤੀ ਦੇ ਕਈ ਰਹੱਸਾਂ ਤੋਂ ਪਰਦਾ ਚੁੱਕਣ ਵਾਲੇ, ਚਾਰ ਵੇਦ ਅਵਤਰਿਤ ਹੋਇ। ਹਲਾਂਕਿ ਇਨ੍ਹਾਂ ਵੇਦਾਂ ਦੇ ਸਿਰਜਨ ਅਤੇ ਸਮੇਂ ਦਾ ਪ੍ਰਮਾਣਿਤ ਗਿਆਨ ਨਹੀਂ ਹੈ, ਪਰ ਕਿਹਾ ਜਾਂਦਾ ਹੈ ਕਿ ਇਹ ਬ੍ਰਹਮਾ ਜੀ ਦੇ ਮੁਖ ਤੋਂ (ਨਿਃਸ੍ਰੀਤ) ਹੋਇ। ਵੇਦ ਮੁਖ ਦੋ ਭਾਗ 'ਚ ਵੰਡੇ ਹੋਏ ਹਨ; ਕਰਮ ਕਾਂਡ ਅਤੇ ਗਿਆਨ ਕਾਂਡ। ਕਰਮ ਕਾਂਡ ਵਿਚ ਹਵਨ, ਯੱਗ ਆਦਿ ਅਨੁਸਠਾਨ ਨਾਲ ਸੰਬਧਤ ਪ੍ਰਖਿਆਤ ਮੰਤਰ ਹਨ। ਦੂਸਰੇ ਭਾਗ ਵਿਚ, ਧਾਰਮਕ ਦਰਸ਼ਨ ਪ੍ਰਕਰਨ ਦਾ ਵਿਵਰਨ ਹੈ। ਵੇਦਾਂ ਦਾ ਸਿਰਜਨ ਕਾਲ ਅਤਿ ਪ੍ਰਾਚੀਨ ਹੋਣ ਕਰਕੇ ਵੇਦਾਂ ਦੀ ਅਤਿ ਪ੍ਰਾਚੀਨ ਵਿਆਖਿਆ ਜਾਂ ਭਾਸਿਆ ਉਪਲਬਧ ਨਹੀਂ। ਪਰ, ਕਰੀਬ ਢਾਈ ਹਜ਼ਾਰ ਸਾਲ ਪਹਿਲਾਂ, ਬੋਧ ਧਰਮ ਦੀ ਪ੍ਰਚਾਰ-ਵੰਗਾਰ ਦੇ ਜਵਾਬ ਵਿਚ, ਬੋਧਾਯਨ ਅਤੇ ਉਨ੍ਹਾਂ ਤੋਂ ਬਾਦ ਸ਼ੰਕਰਾਚਾਰੀਆ, ਮਹਰਸ਼ੀ ਕੁਣਾਦ, ਮਹਰਸ਼ੀ ਕਪਿਲ, ਰਾਮਾਨੁਜ, ਮਾਧਵਾਚਾਰਿਆ ਅਤੇ ਫੇਰ ਬੰਗ ਵਿਦਵਾਨ-.ਚੈਤਨਯ ਮਹਾਪ੍ਰਭੂ ਜੇਹੇ ਕਈ ਧਰਮ ਮਰਮੱਗ ਵਿਦਵਾਨਾਂ ਦੇ ਭਾਸਿਆ ਅਤੇ ਵਿਆਖਿਆਂ ਪ੍ਰਕਾਸ਼ ਵਿਚ ਆਈਆਂ। ਵੇਦਾਂ ਦੇ ਦਾਰਸ਼ਨਿਕ ਪ੍ਰਕਰਨ ਵਾਲੇ ਭਾਗ, ਉਪਨਿਸ਼ਦ ਕਹਿਲਾਏ। ਇਨ੍ਹਾਂ (ਲਗਭਗ 108) ਉਪਨਿਸਦਾਂ ਦਾ ਸੰਕਲਣ, ਵੇਦਾਂਤ ਹੈ। ਵੇਦਾਂਤ ਦਾ ਅਰਥ ਹੈ, ਵੇਦਾ ਦਾ ਅੰਤ ਅਰਥਾਤ ਵੇਦਾਂ ਦਾ ਸਾਰ ਰੂਪ।

ਵਖ ਵਖ ਵਿਦਵਾਨਾਂ ਨੇ ਵੱਖ ਵੱਖ ਤਰੀਕੇ ਨਾਲ ਵੇਦ ਵਿਆਖਿਆਂਵਾਂ ਕੀਤੀਆਂ। ਉਨ੍ਹਾਂ ਵਿਦਵਾਨਾ ਦੀ ਮਤਿ ਅਨੁਸਾਰ, ਵੇਦਾਂਤ, ਮੁੱਖ ਤਿਨ ਸੰਪਰਦਾਵਾਂ ਵਿਚ ਵੰਡਿਆ ਗਿਆ, ਦਵੈਤ, ਅਦਵੈਤ ਅਤੇ ਵਸ਼ਿਸ਼ਟ ਅਦਵੈਤ। ਬੋਧਾਯਾਨ ਤੋਂ ਪ੍ਰੇਰਤ ਹੋ ਕੇ ਆਦਿ ਸ਼ਕਰਾਚਾਰਿਆਂ ਨੇ ਅਦਵੈਤ ਮਤ, ਰਾਮਾਨੁਜ ਨੇ ਵਸਿਸਟ ਅਦਵੈਤ ਅਤੇ ਮਾਧਵ ਨੇ ਦਵੈਤ ਮਤ ਦਾ ਸਿਧਾਂਤ ਸਥਾਪਤ ਕੀਤਾ। ਵੇਦਾਂਤ ਦਾ

ਮੁੱਖ ਮਤ ਹੈ ਕਿ ਜੀਅ ਦਿੱਵ ਹੈ.... ਪ੍ਰਮਾਤਮਾ ਦੀ ਸੂਖਮ ਜੋਤ ਹੈ, ਆਤਮਾ। ਮਿੱਟੀ, ਪਾਣੀ, ਹਵਾ, ਅਗਨੀ ਅਤੇ ਆਕਾਸ਼ ਪੰਚ ਭੌਤਕ ਸ਼ਰੀਰ, ਸੰਸਾਰੀ ਹੈ, ਪਰ ਇਸ ਦੇ ਅੰਦਰਲੀ 'ਰੂਹ' ਨਿਰੰਕਾਰੀ ਹੈ। ਸੰਸਾਰ ਦੀ ਮਾਇਆ ਦਾ, ਆਤਮਾ ਤੇ ਅਧਿਆਸ ਹੋਣ ਕਰਕੇ, ਮਨੁੱਖ ਉਸ ਦਿੱਵ ਰੂਪ ਆਤਮਾ ਨੂੰ ਨਹੀਂ ਵੇਖ ਸਕਦਾ। ਇਸ ਦਬੀ ਹੋਈ-ਆਤਮਾ ਦੀ ਚੇਤਨਾ ਜਾਗ੍ਰਿਤੀ, ਧਰਮ ਸ਼ਾਸ਼ਤ੍ਰਾਂ ਦਾ ਮੰਤਵ ਹੈ। ਇਸੇ ਚੇਤਨਾ ਦੀ ਲੋਅ ਵਿਚ ਬ੍ਰਹਮ ਨਾਲ ਜੀਅ ਦਾ ਮਿਲਨਾ ਹੁੰਦੈ। ਇਸੇ ਕਰਕੇ ਆਦਿ ਸ਼ੰਕਰਾਚਾਰਿਆ ਨੇ 11 ਉਪਨਿਸ਼ਦਾ ਅਤੇ ਬ੍ਰਹਮਸੂਤ੍ਰ ਤੇ ਭਾਸਿਆ ਲਿਖਣ ਤੋਂ ਪਹਿਲਾਂ, "ਅਧਿਆਸ ਭਾਸਿਆ" ਲਿਖਿਆ। ਜੀਅ ਤੇ ਮਾਇਆ ਦਾ ਨਿਰੂਪਣ ਹੋਣ ਕਰਕੇ ਉਹ, ਬ੍ਰਹਮ ਤੋਂ ਆਪਣੇ ਆਪ ਨੂੰ ਬੇਗਾਨਾ ਸਮਝਦੈ। ਜੇ ਸੰਖੇਪ ਵਿਚ ਵੇਦਾਂਤ ਦਾ ਪ੍ਰਿਚੈ ਦੇਣਾ ਹੋਵੈ, ਤੰ ਕਹਾਂਗੇ, "ਵੇਦਾਂਤ, ਜਾਂ ਤਾਂ ਵੇਦਾਂ ਦੇ ਹੀ ਭਾਗ ਹਨ ਜਾਂ ਵੇਦਾਂ ਵਿਚ ਦੱਸੇ ਹੋਇ ਗਿਆਨ ਦਾ ਸਾਰ ਹਨ।

"ਵੇਦ ਅਹਮੇਤ ਪੁਰੁਸ਼ ਮਹਾਂਤਮ। ਆਦਿਤਯ ਵਰਨ ਤਮਸ: ਪਰਸਤਾਤ।
ਤਮੇਵ ਵਿਦਿਤਵਾ ਅਤਿ ਮ੍ਰਿਤਯੁਮੇਤੀ, ਨ ਅਨਯ ਪੰਥ: ਵਿਦਅਤੇ ਅਯਨਾਮ"
ਸ਼ਵੇਤਾਸ਼ਵਤਰ ਉਪਨਿਸ਼ਦ (3.8)

ਅਰਥ—ਮੈ ਉਸ ਅਨਾਦਿ ਪੁਰਸ਼ ਨੂੰ ਜਾਣ ਲਿਆ ਹੈ। ਕੇਵਲ ਉਸ ਪੁਰਸ਼ ਨੂੰ ਜਾਣ ਕੇ ਹੀ ਜੀਵਨ ਮਿਰਤੂ (ਆਵਾਗਮਨ) ਤੋਂ ਛੁਟਕਾਰਾ ਹੋ ਸਕਦਾ ਹੈ, ਹੋਰ ਕੋਈ ਰਾਹ ਨਹੀਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਆਪਣੇ ਆਪ ਵਿਚ ਸੰਪੂਰਨ ਅਤੇ ਅਦੁੱਤੀ ਧਰਮ ਗ੍ਰੰਥ ਹਨ। ਇਸ ਵਿਚ, ਦਵੈਤ, ਅਦਵੈਤ ਵਸਿਸਟ ਅਦਵੈਤ, ਤਿੰਨੇ ਮਤ, ਧਰਮ, ਅਰਥ, ਕਾਮ, ਮੋਖ ਚਾਰੇ ਪੁਰਸ਼ਾਰਥ, ਬ੍ਰਾਹਮਣ ਕਸ਼ਤ੍ਰਿਯ, ਵੈਸਯ ਸ਼ੂਦਰ ਚਾਰੇ ਵਰਨ, ਬ੍ਰਹਮਚਰਿਆ, ਗ੍ਰਿਹਸਥ, ਵਾਣਪ੍ਰਸਥ, ਸੰਨਿਆਸ, ਚਾਰੇ ਆਸ਼੍ਰਮ, ਸ੍ਰਧਾ ਗਿਆਨ, ਵੇਰਾਗ ਤੇ ਮੋਖ ਚਾਰੇ ਧਰਮ ਅਧਾਰ ਅਤੇ ਛੇ ਸੰਪਤੀਆਂ -ਸ਼ਮ, ਦਮ, ਤਿਤਿੱਛਾ, ਉਪਰਤੀ, ਸ੍ਰਧਾ ਅਤੇ ਸਮਾਧਾਨ ਦਾ ਅਦੁਤੀ ਪ੍ਰਕਾਸ਼ ਪੁੰਜ ਅਤੇ ਵਿਸ਼ਵ ਮਨੁੱਖ ਮਾਤਰ ਦੀ ਏਕਾਤਮਤਾ, ਸੁਖਸ਼ਾਂਤੀ ਅਤੇ ਮੋਖ ਦਾ ਸਾਂਝਾ ਸੰਕਲਪ ਹੈ।

ਵੇਦ ਅਤੇ ਗੁਰਬਾਣੀ ਦੀ ਸਭ ਤੋਂ ਵੱਡੀ ਸਮਾਨਤਾ ਇਹ ਹੈ ਕਿ ਦੋਵੇਂ ਰੱਬੀ ਬਾਣੀਆਂ ਹਨ। ਵੇਦ, ਬ੍ਰਹਮਾ ਜੀ ਦੇ ਮੁਖ ਤੋਂ ਉਚਾਰਤ ਹੋਈ ਅਤੇ ਗੁਰਬਾਣੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਹਾਵਾਕ ਅਨੁਸਾਰ "ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ" (ਪੰਨਾ-922-23)। ਅਨੁਸਾਰ ਇਹ ਰੱਬੀ ਬਾਣੀ ਹੈ, ਜੋ ਪ੍ਰਮੇਸਰ ਦੀ ਪ੍ਰੇਰਣਾ ਨਾਲ ਗੁਰੂਆਂ ਦੇ ਮੁਖਾਰਬਿੰਦ ਤੋਂ ਪ੍ਰਗਟ ਹੋਈ। ਭਾਰਤੀ ਧਰਮ ਦਰਸ਼ਨ, ਪੱਛਮੀ ਮੁਲਕਾਂ ਦੇ ਸ੍ਰਿਸ਼ਟੀਵਾਦ ਸਿਧਾਂਤ ਨੂੰ ਨਹੀਂ ਮੰਨਦਾ, ਜਿਸ ਅਨੁਸਾਰ ਅਸੱਤ ਸੱਤਾ ਤੋਂ ਸੱਤ ਦੀ ਸਿਰਜਣਾ ਹੋਈ। ਵੇਦਾਂਤ ਅਤੇ ਗੁਰਬਾਣੀ ਦੋਵੇਂ ਕਹਿੰਦੇ ਹਨ ਕਿ ਸ੍ਰਿਸਟੀ ਦੀ ਸਿਰਜਨਾ ਅਤੇ ਪ੍ਰਲਯ, ਜਿਸਦੇ ਇਕ ਫੁਰਨੇ

ਨਾਲ ਹੁੰਦੈ, ਉਹ ਸਦਾ ਸ਼ਾਸ਼ਵਤ, ਅਨਾਦਿ ਅਨੰਤ, ਪੂਰਨ ਚੇਤਨ ਸੱਤ ਹੈ ਅਤੇ ਉਸਦਾ ਸਾਰਥਕ ਨਾਂ ਓਮ (ਓਂਕਾਰ) ਹੈ। ਉਹ ਇਕ ਨਾਦਾਤਮਕ ਸ਼ਬਦ ਹੈ ਜੋ ਅ, ਉ ਅਤੇ ਮ ਤਿਨ ਅੱਖਰਾਂ ਦੇ ਸੰਜੋਗ ਨਾਲ ਬਣਿਆ ਹੈ। ਅ ਬੋਲਿਆਂ ਮੂੰਹ ਖੁਲਦੈ, ਇਹ ਸ੍ਰਿਸਟੀ ਸਿਰਜਨਾ ਦਾ ਪ੍ਰਤੀਕ ਹੈ। ਉ ਬੋਲਿਆਂ ਮੂੰਹ ਦੇ ਅੰਦਰ ਭਰਮਣ (ਸੰਚਾਰ) ਹੁੰਦੈ, ਇਹ ਸੰਸਾਰ ਦੀ ਪਾਲਣਾ ਦਾ ਪ੍ਰਤੀਕ ਹੈ ਅਤੇ ਮ ਕਹਿਆਂ ਮੂੰਹ ਬੰਦ ਹੋ ਜਾਂਦੈ.... ਇਹ ਸ੍ਰਿਸਟੀ ਦੇ ਪ੍ਰਲਯ ਦਾ ਪ੍ਰਤੀਕ ਹੈ। 'ਓਮ' ਸ੍ਰਿਸਟੀ ਦੀ ਉਤਪਤੀ, ਪਾਲਨਾ ਅਤੇ ਪ੍ਰਲਯਕਾਰੀ ਸੈਂਭਂ ਸ਼ਕਤੀ "ਸਤਿ" ਦਾ ਪ੍ਰਤੀਕਾਤਮਕ ਨਾਂ ਹੈ। ਗੁਰਬਾਣੀ ਨੇ ਵੀ 'ਸਤਿ' ਤੋਂ ਸ੍ਰਿਸਟੀ ਦੀ ਉਤਪਤੀ ਸਿਧਾਂਤ ਦੀ ਪ੍ਰੋੜਤਾ ਕੀਤੀ ਹੈ—

"ਆਪਿ ਸਤਿ ਕੀਆ ਸਭਿ ਸਤਿ।
ਤਿਸ ਪ੍ਰਭ ਤੇ ਸਗਲੀ ਉਤਪਤਿ"॥ (ਸੁਖਮਨੀ ਪਾ. 5ਵੀਂ)

ਗੁਰੂ ਨਾਨਕ ਪਾਤਸ਼ਾਹ ਨੇ ਉਸ "ਸਤਿਨਾਮ" ਦੇ ਸਨਾਤਮ ਪ੍ਰਤੀਕਾਤਮਕ ਨਾਮ ਉਂਕਾਰ ਦੇ ਅੱਗੇ ੧ ਲਾ ਕੇ "ੴ" ਗੁੰਜਾਇਮਾਨ-ਕੀਤਾ ਜੋ ਇਕ ਮਾਤਰ, ਕਰਤਾ ਪੁਰਖੁ, ਨਿਰਭਉ, ਨਿਰਵੈਰ, ਅਕਾਲ ਮੂਰਤਿ—ਦਾ ਯਥਾਰਥ ਨਾਮਕਰਨ ਹੈ ਅਤੇ ਜੋ ਵੇਦਾਂਤ ਸੂਤਰ, "ਏਕੰ ਸਤਿ ਵਿਪ੍ਰਾ ਬਹੁਧਾ ਬਦੰਤੀ"—ਪ੍ਰਮਾਤਮਾ ਇਕ ਹੈ, ਵੱਖ ਵੱਖ ਮਤ ਦੇ ਵਿਦਵਾਨ ਉਸ ਨੂੰ ਵੱਖ ਵੱਖ ਨਾਵਾਂ ਨਾਲ ਸੰਬੋਧਤ ਕਰਦੇ ਹਨ, ਦਾ ਪ੍ਰਤੀਰੂਪਿ ਹੈ। ਪੰਜਵੇਂ ਪਾਤਸ਼ਾਹ, ਸਰਵਵਿਆਪੀ "ਸਤਿ" ਦੇ ਨਾਮ ਅਤੇ ਰੂਪ ਬਾਬਤ ਉਪਦੇਸ ਦਿੰਦੇ ਹਨ—"ਸਤਿ-ਰੂਪ, ਸਤਿਨਾਮੁ, ਸਤੁ ਸੰਤੋਖ ਧਰਿਓ ਉਰਿ।

ਆਦਿ ਪੁਰਖਿ ਪਰਤਖਿ ਲਿਖਉ ਅਠਰੁ ਮਸਤਕਿ-ਧੁਰਿ"॥ (ਪੰਨਾ-1408)

ਦਸਮ ਪਾਤਸ਼ਾਹ ਵੀ ਆਦਿ ਅਨਾਦਿ ਸੱਤ ਪੁਰਖ ਦੀ ਵੰਦਨਾ, "ਅਕਾਲ ਉਸਤਤ" ਵਿਚ ਇਸ ਤਰ੍ਹਾਂ ਕਰਦੇ ਹਨ—

"ਪ੍ਰਣਵੋ ਆਦਿ ਏਕੰਕਾਰਾ। ਜਲ ਥਲ ਮਹੀਆਲ ਕੀਓ ਪਸਾਰਾ।
ਆਦਿ ਪੁਰਖ ਅਬਿਗਤ ਅਬਿਨਾਸੀ। ਲੋਕ ਚਤ੍ਰਦਸ ਜੋਤਿ ਪ੍ਰਕਾਸ਼ੀ"॥

ਪ੍ਰਣਵ ਤੇ ਏਕੰਕਾਰ, ਇਸ 'ਸਤਿ' ਦੇ ਹੀ ਪਰਿਯਾਇਵਾਚੀ ਸ਼ਬਦ ਹਨ।

ਦਸਮ ਪਾਤਸ਼ਾਹ, ਜਲ, ਥਲ, ਆਕਾਸ਼, ਸਹਿਤ 14 ਲੋਕਾਂ ਵਿਚ ਪ੍ਰਕਾਸ਼ਮਾਨ ਪ੍ਰਮੇਸ਼ਰ ਦੀ ਉਸਤਤ ਕਰਦੇ ਹਨ।

ਗੁਰਨਾਨਕ ਪਾਤਸ਼ਾਹ, ਗੁਰਬਾਣੀ ਦੇ ਆਰੰਭ ਵਿਚ ਕਹਿੰਦੇ ਹਨ, "ੴ ਸਤਿਨਾਮ।" ਸ੍ਰਿਸ਼ਟੀ ਦੀ ਸਿਰਜਨਾ, ਪਾਲਣ ਅਤੇ ਸੰਘਾਰਕ ਪ੍ਰਮੇਸਰ, 'ਸਤਿ' ਸਰੂਪ ਹੈ ਅਤੇ ਉਸ ਦਾ ਸਾਰਥਕ ਨਾਮ, "ੴ" ਹੈ।

ਗੁਰਬਾਣੀ ਅਤੇ ਵੇਦਾਂਤ, ਦੋਵੇਂ, ਸਮਾਨ ਭਾਵ ਅਰਥ ਅਤੇ ਵਿਚਾਰਧਾਰਾ ਦੀ ਅਭਿਵਿਅਕਤੀ ਕਰਦੇ ਹਨ।

ਵੇਦਾਂਤ ਸੂਤ੍ਰ ਹੈ, "ਏਕਮੇਵ ਅਦਵੀਤੀਯ ਅਯਮ।" ਪ੍ਰਮੇਸਰ ਇਕ ਹੈ... ਉਸ ਜਿਹਾ ਕੋਈ ਦੂਸਰਾ ਨਹੀਂ ਹੋ ਸਕਦਾ। ਉਸਦੇ ਨਾਮ ਵੱਖ ਵੱਖ ਹੋ ਸਕਦੇ ਹਨ.... ਉਸ ਤਕ ਪੁਜਣ ਦੇ ਰਾਸਤੇ ਵੱਖ ਵੱਖ ਹੋ ਸਕਦੇ ਹਨ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

"ਏਤੁ ਰਾਹ ਪਤਿ ਪਵੜੀਆ ਚੜੀਐ ਹੋਇ ਇਕੀਸ॥"

ਅਰਥਾਤ—ਪ੍ਰਮੇਸਰ ਤਕ ਪੁਜਣ ਦੇ ਰਾਸਤੇ ਵੱਖ ਹੋ ਸਕਦੇ ਹਨ... ਪਰ ਜੇ ਪਉੜੀਆਂ ਚੜ੍ਹ ਜਾਈਐ ਤਾਂ ਉਪਰ ਉਹ ਇਕੀਸ ... ਇਕ ਈਸ ਹੀ ਹੈ। ਪੰਜਵੇਂ ਪਾਤਸ਼ਾਹ, ਦਵੈਤ-ਅਦਵੈਤ ਦੇ ਝਗੜਿਆਂ ਭਰੇ ਸਮੇਂ ਵਿਚ, ਪ੍ਰਮੇਸਰ ਦੀ ਏਕਾਤਮਤਾ ਘੋਸ਼ਤ ਕੀਤੀ।

"ਚਾਰਿ ਪੁਕਾਰਹਿ ਨਾ ਤੂ ਮਾਨਹਿ, ਖਟ ਭੀ ਏਕਾ ਬਾਤ ਵਖਾਨਹਿ।
ਦਸ ਅਸਟੀ ਮਿਲਿ ਏਕੋ ਕਹਿਆ, ਤਾ ਭੀ ਜੋਗੀ ਭੇਦੁ ਨ ਲਹਿਆ॥
(ਪੰ. 886)

-ਚਾਰੇ ਵੇਦ ਪੁਕਾਰ-ਪੁਕਾਰ ਕੇ ਕਹਿ ਰਹੇ ਹਨ.... ਛੇ ਸਾਸਤ੍ਰ ਵੀ ਇਕੋ ਪ੍ਰਮਾਤਮਾ ਦੀ ਹੋਂਦ ਦਸ ਰਹੇ ਹਨ.... ਅਠਾਰਾਂ ਪੁਰਾਣ, ਇਕੋ ਦਸ ਰਹੇ ਹਨ, ਤਾਂ ਭੀ, ਹੇ ਜੋਗੀ ਜਨ, ਤੁਸੀਂ ਨਹੀਂ ਸਮਝ ਰਹੇ।

ਵੇਦਾਂਤ ਕਹਿੰਦੈ—"ਆਤਮੇਵ ਇਦਂ ਸਰਵ।" ਉਹ ਪਰਮਜੋਤ ਪ੍ਰਮਾਤਮਾ, ਹਰ ਜੀਅ ਵਿਚ ਹਰ ਜੱਰੇ ਵਿਚ ਵਿਦਮਾਨ ਹੈ।

ਗੁਰਬਾਣੀ ਵਿਚ ਭਗਤ ਨਾਮਦੇਵ ਕਹਿੰਦੇ ਹਨ—

"ਏਕਲ ਮਾਟੀ ਕੁੰਚਰ ਚੀਟੀ ਭਾਜਨ ਹੈ ਬਹੁ ਨਾਨਾ ਰੇ।
ਅਰਥਾਵਰ ਜੰਗਮ ਕੀਟ ਪੰਤਗਮ, ਘਟਿ ਘਟਿ ਰਾਮ ਸਮਾਨਾ ਰੇ॥"
(ਪੰ.-988)

ਚੀਟੀ ਹਾਥੀ, ਕੀੜੇ ਫਤਿੰਗੇ, ਰੂਪ ਰੰਗ, ਆਕਾਰ ਦਾ ਭੇਦ ਹੋ ਸਕਦੈ ਪਰ ਅਸਥਾਵਰ, ਜੰਗਮ, ਹਰ ਪ੍ਰਜਾਤੀ, ਜੜ-ਚੇਤਨ ਵਿਚ ਉਹੀ "ਰਾਮ" ਰਮਿਆ ਹੋਇਆ ਹੈ।

ਸਨ 1892 ਸ਼ਿਕਾਗੋ ਦੀ ਵਿਸਵ ਧਰਮ ਸੰਸਦ ਵਿਚ, ਸਵਾਮੀ ਵਿਵੇਕਾਨੰਦ ਨੇ ਉਪਨਿਸਦ ਦੇ ਵਾਕ ਨਾਲ ਸੰਬੋਧਤ ਕੀਤਾ।

ਸ੍ਰਣਵੰਤੁ ਵਿਸ਼ਵ ਅਮ੍ਰਿਤਸਯ ਪੁਤ੍ਰਾ।
ਆਏ ਧਾਮਾਨੀ ਦਿਵਯਾਨੀ ਤਸਥੋ॥ (ਸ਼ਵੇਤਾਸਵਤਰ-ਉਪਨਿਸਦ)

ਹੇ ਸੰਸਾਰ ਦੇ ਅਮ੍ਰਿਤ (ਅਮਰ) ਪੁਤਰੋ! ਆਓ, ਆਪਣੇ ਦਿੱਵ ਰੂਪ ਦੀ ਪਛਾਣ ਕਰੋ। ਤੀਸਰੇ ਪਾਤਸ਼ਾਹ, ਸ੍ਰੀ ਗੁਰ ਅਮਰਦਾਸ ਜੀ, ਮਨੁੱਖ ਨੂੰ ਇਸੇ ਭਾਵ ਵਿਚ ਅੰਦਰਲੀ ਦਿੱਵ ਜੋਤਿ ਨਾਲ ਜੋੜਨ ਲਈ ਕਹਿੰਦੇ ਹਨ—

ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ।
ਮਨ ਹਰਿ ਜੀ ਤੇਰੇ ਨਾਲਿ ਹੈ, ਗੁਰਮਤੀ ਰੰਗੁ ਮਾਣ॥ (ਪੰ. 441)

ਵੇਦਾਂਤ ਕਹਿੰਦੈ—"ਪੂਰਨਮਅਦਃ ਪੂਰਨਮਿੰਦਂ, ਪੂਰਨਾਤ, ਪੂਰਨਮੁਦੂਚ ਅਤੇ-ਪੂਰਨਮੁਚੁਚਅਤੇ ਪੂਰਨਸਯ ਪੂਰਨਮਾਦਾਇ, ਪੂਰਨਮਏਵ ਅਵਸਿਸਯ ਤੇ।" ਸ਼ਵੇਤਾਸ਼ਵਤਰ ਓਪਨਿਸਦ (18:12)

ਉਹ ਪ੍ਰਮੇਸਰ ਪੂਰਾ ਹੈ, ਸਦਾ ਪੂਰਾ, ਸੰਪੂਰਨ ਰਹਿੰਦੈ। ਉਸ ਪੂਰੇ 'ਚੋਂ ਪੂਰਾ ਹੀ ਕੱਢ ਲਈਏ ਤਾਂ ਵੀ ਉਹ ਪੂਰਾ ਹੀ ਰਹਿ ਜਾਂਦੈ।

ਪੰਜਵੇਂ ਪਾਤਸ਼ਾਹ ਇਸੇ ਭਾਵ ਨੂੰ ਵਿਅਕਤ ਕਰਦੇ ਹਨ—

ਆਦਿ ਪੂਰਨ ਮਧਿ ਪੂਰਨ ਅੰਤ ਪੂਰਨ-ਪਰਮੇਸੁਰਹ।
ਸਿਮਰੰਤ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ॥

(ਪੰਨਾ. 705)

ਉਹ ਜਗਦੀਸ਼, ਆਦਿ ਮਧਿ ਅਤੇ ਅੰਤ, ਸਦਾ ਪੂਰਨ ਰਹਿੰਦੈ।

ਉਸ ਸਰਵ ਵਿਆਪੀ ਪਰਮੇਸਰ ਦਾ ਹੀ ਸਿਮਰਨ, ਸੰਤ ਕਰਦੇ ਹਨ।

ਮਹਾਭਾਰਤ ਵਿਚ ਪ੍ਰਸੰਗ ਆਉਂਦੈ। ਅਗਿਆਤ ਵਾਸ ਸਮੇਂ ਪਾਣੀ ਲੈਣ ਗਏ ਚਾਰ ਪਾਂਡਵ ਭਰਾਵਾਂ ਤੋਂ ਯੱਛ ਨੇ ਪ੍ਰਸ਼ਨ ਕੀਤਾ, "ਕਿੰ ਆਸਚਰਯੰ?" ਸਭ ਤੋਂ ਵੱਡਾ ਅਚਰਜ ਕੀ ਹੈ? ਉਤਰ ਨਾ ਦੇ ਸਕੇ, ਪੱਥਰ ਬਣ ਗਏ। ਮਹਾਗਿਆਨੀ, ਧਰਮਅਵਤਾਰ ਯੁਧਿਸਠਰ ਨੇ ਜਵਾਬ ਦਿੱਤਾ।

ਅਹਨਯਹਾਨੀ ਭੂਤਾਨੀ, ਗੱਛੰਤੀ ਯਮ ਮੰਦਿਰਮ। ਸ਼ੇਸ਼ਾ ਸਥਾਵਰਮ, ਇਛੰਤੀ, ਕਿੰ ਆਸ ਚਰਯੰ ਅਤਃ ਪਰਮ॥

ਅਰਥ—ਇਸ ਨਾਸਵਾਨ ਸੰਸਾਰ ਵਿਚ ਹਰ ਖਿਣ ਲੋਗ ਮਰ ਰਹੇ ਹਨ। ਜਿਹੜੇ ਜੀਉਂਦੇ ਹਨ ਉਹ ਸਦਾ ਥਿਰ ਰਹਿਣਾ ਲੋਚਦੇ ਹਨ, ਇਸਤੋਂ ਵੱਡਾ ਅਚਰਜ ਨਹੀਂ। ਨੌਵੇਂ ਪਾਤਸ਼ਾਹ, ਗੁਰਬਾਣੀ ਵਿਚ ਇਸੇ ਭਾਵ ਨੂੰ ਪ੍ਰਕਟ ਕਰਦੇ ਹਨ।

"ਇਕਿ ਬਿਨਸੈ ਇਕ ਅਸਥਿਰੁ ਮਾਨੈ,
ਅਚਰਜੁ ਲਖਿਓ ਨ ਜਾਈ॥ (ਪੰ. 219)

ਭਗਵਾਨ ਸ੍ਰੀ ਕ੍ਰਿਸ਼ਨ ਗੀਤਾ ਵਿਚ ਕਹਿੰਦੇ ਹਨ—

ਯਾ ਨਿਸ਼ਾ ਸਰਵ ਭੂਤਾਨਾਂ, ਤਸਿਆਂ ਜਾਗਰਤੀ ਸੰਜਮੀ।
ਯਾਸਿਆਂ ਜਾਗਰਤੀ ਭੂਤਾਨੀ, ਸਾ ਨਿਸ਼ਾ ਪਸ਼ਯਤੇ ਮੁਨੇ

(ਸ੍ਰੀਮਦ ਭਗਵਤ ਗੀਤਾ) 2.69)

ਹੇ ਅਰਜਨ। ਜਦੋਂ ਸਾਰੀ ਦੁਨੀਆਂ ਰਾਤ ਨੂੰ ਸਉਂਦੀ ਹੈ, ਉਦੋਂ ਸੰਤ ਜਨ ਜਾਗ ਕੇ ਪ੍ਰਭੂ ਦਾ ਸਿਮਰਨ ਕਰਦੇ ਹਨ। ਜਦੋਂ ਸੰਸਾਰ, ਦਿਨੇ, ਕੰਮ-ਧੰਧਿਆਂ ਵਿਚ ਦੋੜਦਾ ਹੈ, ਉਦੋਂ ਯੋਗੀ ਜਨ ਅੱਖਾਂ ਬੰਦ ਰਖਦੇ ਹਨ।

ਇਸੇ ਭਾਵ ਨੂੰ ਪੰਜਵੇਂ ਪਾਤਸ਼ਾਹ, ਆਸਾ ਰਾਗ ਵਿਚ, ਇਸ ਤਰਾਂ ਕਹਿੰਦੇ ਹਨ—

"ਭਿੰਨੀ ਰੈਨੜੀਐ ਚਾਮਕਨਿ ਤਾਰੇ।
ਜਾਗਹਿ-ਸੰਤ ਜਨਾ ਮੇਰੇ ਰਾਮ ਪਿਆਰੇ॥" (ਪੰ. 459)

ਜੀਵਾਤਮਾ ਬਾਬਤ, ਭਗਵਾਨ ਕ੍ਰਿਸ਼ਨ, ਅਰਜਨ ਨੂੰ ਕਹਿੰਦੇ ਹਨ-ਨ ਜਾਯਤੇ ਮ੍ਰਿਯਤੇ ਵਾ ਕਦਾਚਿਤ ਅਯਮ, ਭੂਤਵਾ ਭਵਿਤਾ ਵਾਨ ਭੂਯਃ।

ਅਜੋ ਨਿਤਯਃ ਸ਼ਾਸਵਤੋ ਅਯੰ ਪੁਰਾਣੋ, ਨ ਹਨਯਤੇ ਹਨਯਮਾਨੇ, ਸ਼ਰੀਰੇ (ਗੀਤਾ 2. 20)

ਇਹ ਆਤਮਾ ਜਮਦੀ ਨਹੀਂ, ਮਰਦੀ ਨਹੀਂ। ਇਹ ਸਦੀਵੀ ਹੈ ਸ਼ਾਸ਼ਵਤ ਹੈਂ।

ਸਰੀਰ ਦੇ ਮਰਿ ਜਾਣ ਤੇ ਵੀ ਨਹੀਂ ਮਰਦੀ। ਤਾਂ ਪੰਜਵੇਂ ਪਾਤਸ਼ਾਹ ਇਸੇ ਭਾਵ ਨੂੰ ਇਸ ਤਰਾਂ ਪ੍ਰਕਟ ਕਰਦੇ ਹਨ—

"ਨਾ ਇਹੁ ਬੂਢਾ ਨਾ ਇਹੁ ਬਾਲਾ। ਨਾ ਇਸੁ ਦੂਖੁ ਨਹੀਂ ਜਮ ਜਾਲਾ।
ਨਾ ਇਹੁ ਬਿਨਸੈ ਨਾ ਇਹੁ ਜਾਇ। ਆਦਿ ਜੁਗਾਦੀ ਰਹਿਆ ਸਮਾਇ।"
(ਪੰ.868)

ਵੇਦਾਂਤ ਪ੍ਰਭੁਜਨਾਂ ਦੀ ਉਸਤਤਿ ਕਰਦੈਂ—

"ਤਸਮਿਨ ਤਤਜਨੇ ਭੇਦ ਅਭਾਵਤ।" (ਕਠੋਪਨਿਸ਼ਦ 7.13)

ਪ੍ਰਭੂ ਅਤੇ ਪ੍ਰਭੂਜਨ ਵਿਚ ਭੇਦ ਨਹੀਂ ਹੂੰਦਾ।

ਦਸਮ ਪਾਤਸ਼ਾਹ ਕਹਿੰਦੇ ਹਨ—ਹਰਿ, ਹਰਿਜਨ, ਦੁਈ ਏਕ ਹੈ, ਬਿਬ ਬਿਚਾਰ ਕਛੂ ਨਾਹਿ।

ਜਲ ਤੋਂ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥
(ਬਚਿਤ੍ਰ ਨਾਟਕ 60.53)

ਗੁਰਬਾਣੀ ਅਤੇ ਵੇਦਾਂਤ ਦੋਵੇਂ ਸਮਾਨ ਵਿਚਾਰ ਅਤੇ ਭਾਵ ਦੀ ਧਰਾਤਲ ਤੇ ਸਿਰਜੇ ਗਏ। ਇਹ ਦੋਵੇਂ ਇਕ ਦੂਜੇ ਨੂੰ ਪ੍ਰਤੀਬਿੰਬਤ ਕਰਦੇ ਹਨ, ਦਰਪਣ ਵਾਂਗ। ਗੁਰੂ ਨਾਨਕ ਪਾਤਸ਼ਾਹ ਤਾਂ ਜਪੁਜੀ ਦੇ ਅੰਤ ਵਿਚ ਹਿਦਾਇਤ ਦੇਂਦੇ ਹਨ,

"ਮਾਇਆ ਦੁਆਰਾ ਸਿਰਜੇ ਤਿਲਸਮੀ ਧੁੰਧੂਕਾਰੇ ਨੂੰ ਬੇਧਣ ਲਈ, ਜਤਿ (ਸਦਾਚਾਰ), ਧੀਰਜ, ਵਿਵੇਕ ਅਤੇ ਵੇਦ (ਗਿਆਨ) ਚਾਰ ਅਸਤ੍ਰਿ ਲੋੜੀਂਦੇ ਹਨ।

"ਜਤੁ ਪਾਹਾਰਾ, ਧੀਰਜ ਸੁਨਿਆਰੁ, ਅਹਰਣਿ ਮਤਿ, ਵੇਦੁ ਹਥੀਆਰੁ॥"

# ਚਾਰੇ ਯੁੱਗ ਚਾਰੇ ਵੇਦ

ਕਾਲ ਨੂੰ ਚਾਰ ਖੰਡ ਵਿਚ ਵੰਡਿਆ ਗਿਆ ਹੈ, ਸਤਿਜੁਗ, ਤ੍ਰੇਤਾ ਦਵਾਪਰ ਅਤੇ ਕਲਿਜੁਗ। ਐਸਾ ਸਮਝਿਆ ਜਾਂਦੈ, ਕਿ ਸਤਿਜੁਗ ਵਿਚ ਸਾਰਾ ਕੁਝ ਸ਼ੁਭ ਵਰਤਦਾ ਸੀ। ਸਾਰੇ ਸਤਿ ਕਰਮ ਹੁੰਦੇ ਸਨ। ਪਰ ਇਹ ਯਥਾਰਥ ਨਹੀਂ ਹੈ। ਸਤਿਜੁਗ ਵਿਚ ਵੀ ਕਲਿਜੁਗੀ ਕਾਰਨਾਮੇ ਹੁੰਦੈ ਰਹੇ ਹਨ। ਗੋਤਮ ਰਿਸੀ ਦੀ ਪਤਨੀ, ਅਹਿਲਯਾ, ਬ੍ਰਹਮਾਂ ਜੀ ਦੀ ਗੋਦ ਲਈ ਪੁਤਰੀ ਸੀ। ਇਕ ਸਿਧੀ ਸਾਦੀ, ਸੁੰਦਰ ਸੁਆਣੀ ਸੀ... ਪੂਰਨ ਪਤਿਵ੍ਰਤਾ ਨਾਰੀ। ਅਹਿਲਯਾ ਦੀ ਸੁੰਦਰਤਾ ਤੇ ਮੋਹਿਤ ਹੋ ਕੇ, ਦੇਵਰਾਜ ਇੰਦਰ ਨੇ, ਭੇਖ ਬਦਲ ਕੇ, ਛਲ ਨਾਲ ਆਪਿ ਗੋਤਮ ਰਿਸ਼ੀ ਦਾ ਰੂਪ ਧਾਰ, ਸ਼ੀਲ ਹਰਿ ਲਿਆ। ਇਸ਼ਨਾਨ ਕਰਕੇ ਵਾਪਸ ਆਉਣ ਤੇ ਰਿਸ਼ੀ ਨੂੰ ਪਤਾ ਲਗਾ ਤਾਂ ਪਤਨੀ ਅਹਿਲਯਾ ਨੂੰ ਪੱਥਰ ਹੋ ਜਾਣ ਦਾ ਸ਼ਾਪ ਦੇ ਦਿਤਾ। ਅਪਰਾਧੀ ਇੰਦਰ ਪਹਿਲਾਂ ਵਾਂਗ ਦੇਵਰਾਜ ਬਣ ਇੰਦਰਪੁਰੀ ਦਾ ਰਾਜ ਭੋਗਦਾ ਰਿਹਾ। ਪਤੀ ਦਾ ਸ਼੍ਰਾਪ ਸਿਰ ਤੇ ਧਾਰਨ ਵਾਲੀ ਅਹਿਲਯਾ, ਪੂਰਾ ਇਕ ਯੁੱਗ ਪੱਥਰ ਬਣੀ ਰਹੀ। ਤ੍ਰੇਤਾ ਯੁਗ ਵਿਚ, ਭਗਵਾਨ ਰਾਮ ਨੇ ਬਨਵਾਸ ਸਮੇਂ ਗੰਗਾ ਲੰਘਣ ਵੇਲੇ ਪੈਰ ਦੇ ਸਪਰਸ਼ ਨਾਲ ਉਧਾਰ ਕੀਤਾ। ਕੀ, ਇਹ ਸਤਿਜੁਗ ਦਾ ਪ੍ਰਮਾਣ ਹੋ ਸਕਦੈ।

ਤ੍ਰੇਤਾ ਯੁਗ ਵਿਚ ਕਿਹਾ ਜਾਂਦੈ ਘਟਿ ਘਟਿ ਦੀ ਜਾਣਨ ਸੁਣਨ ਵਾਲੇ ਭਗਵਾਨ ਸ੍ਰੀ ਰਾਮ ਨੇ, ਇਕ ਧੋਬੀ ਦੰਪਤੀ ਦੀ ਚਰਚਾ ਸਣੀ। ਪੂਰਨ ਪਤਿਵ੍ਰਤਾ, ਸਮਰਪਿਤ ਪਤਨੀ, ਜਗਤ ਜਨਨੀ, ਮਾਂ ਸੀਤਾ ਦਾ ਤਿਆਗ ਕਿਸੇ ਪੱਖੋਂ ਯੁੱਗ ਦੀ ਮਹਾਨਤਾ ਦਾ ਲਖਾਇਕ ਨਹੀਂ।

ਦੁਆਪਰ ਵਿਚ ਹਸਤਿਨਾਪੁਰ ਦੇ ਦਰਬਾਰ ਵਿਚ ਜੂਆ ਖੇਡਣਾ, ਪਤਨੀ ਨੂੰ ਦਾਅ ਤੇ ਲਾ ਦੇਣਾ ... ਹਾਰ ਜਾਣ ਤੇ ਭਰੀ ਸਭਾ ਵਿਚ ਨਗਨ ਕਰਨ ਦੀ ਰੋਗੀ ਮਾਨਸਿਕਤਾ, ਕਦੀ ਚੰਗੇ ਯੁੱਗ ਦੀ ਪ੍ਰਤੀਕ ਨਹੀਂ ਹੋ ਸਕਦੀ।

ਯਥਾਰਥ ਤਾਂ ਹੈ ਕਿ ਚਾਰੇ ਯੁੱਗ, ਹਰ ਮਨੁੱਖ ਵਿਚ ਹਰ ਵਕਤ ਮੌਜੂਦ ਰਹਿੰਦੇ ਹਨ। ਸਮੇਂ ਅਤੇ ਕਰਮ ਅਨੁਸਾਰ ਉਹ ਜੁੱਗ, ਬਾਹਰ ਪ੍ਰਕਟ ਹੁੰਦੈ ਹਨ। ਕੋਈ ਸੱਜਣ ਮਨੁੱਖ, ਕਿਸੇ ਸੰਤ, ਮਹਾਪੁਰਖ ਦੀ ਸ਼ਰਣ ਵਿਚ ਪ੍ਰਭੂ ਸਿਮਰਨ ਕਰ ਰਹੈ .... ਚਿਤ ਸਾਂਤ ਹੈ ਉਹ ਸਤਿਜੁਗ ਵਿਚ ਵਿਚਰ ਰਿਹੈ। ਉਸ ਤੋਂ ਸੋ ਗਜ ਦੂਰ, ਕੋਈ ਲੜਾਈ ਝਗੜਾ, ਗਾਲ੍ਹਾਂ ਵਿਚ ਗਲਤਾਨ ਹੈ, ਕਿਹਾ ਜਾਇਗਾ, ਉਹ ਸਖਸ਼ ਕਲਿਜੁਗੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਆਸਾ ਦੀ ਵਾਰ ਵਿਚ, ਇਸੇ ਭਾਵ ਵਿਚ, ਜੁਗਾਂ ਦਾ ਭੇਦ ਖੋਲਿਆ ਹੈ

ਨਾਨਕ ਮੇਰ ਸਰੀਰ ਕਾ ਇਕ ਰਥੁ ਇਕ ਰਥਵਾਹ।
"ਜੁਗ ਜੁਗ ਫੇਰਿ ਵਟਾਇਅਹਿ-ਗਿਆਨੀ ਬੁਝਹਿ ਤਾਹਿ।"

ਮੇਰਾ ਸਰੀਰ ਇਕ ਰਥ ਹੈ। ਮੇਰੀ ਸੋਚ, ਮੇਰੀ ਸੁਰਤਿ, ਇਸ ਰਥ ਦੀ ਰਥਵਾਹੁ ਹੈ। ਕਾਲ ਅਤੇ ਕਰਮ ਅਨੁਸਾਰ, ਇਸ ਕਾਲ-ਰਥ ਦੀ ਪਛਾਣ ਤਬਦੀਲ ਹੁੰਦੀ ਰਹਿੰਦੀ ਹੈ।

"ਸਤਿਜੁਗ ਰਥ ਸੰਤੋਖ ਕਾ, ਧਰਮ ਅਗੇ ਰਥਵਾਹੁ॥"

ਜੇ ਮਨੁੱਖ ਵਿਚ ਸੰਤੋਖ ਹੈ, ਰਥ ਸੰਤੋਖ ਦਾ ਹੈ ਅਤੇ ਉਸ ਦਾ ਸੰਚਾਲਨ ਧਰਮ ਅਨੁਸਾਰ ਹੋ ਰਿਹੈ, ਤਾਂ ਨਿਸ਼ਚੈ, ਉਹ ਮਨੁੱਖ ਸਤਿਜੁਗ ਵਿਚ ਵਿਚਰ ਰਿਹੈ।

"ਤ੍ਰੇਤੈ ਰਥ ਜਤੈ ਕਾ ਜੋਰ ਅਗੇ ਰਥਵਾਹੁ॥"

ਜੇ ਸੁਭਾਅ ਵਿਚ ਬ੍ਰਹਮਚਰਿਆ ਹੈ, ਦਮ ਹੈ, ਤੇਜ ਹੈ, ਤਾਂ ਉਹ ਮਨੁੱਖ ਤ੍ਰੇਤਾ ਯੁੱਗ ਵਿਚ ਜੀ ਰਿਹੈ।

"ਦੁਆਪੁਰਿ ਰਥ ਤਪੈ ਕਾ ਸਤ ਅਗੈ ਰਥਵਾਹੁ"

ਜੇ ਮਨੋਦਸਾ ਵਿਚ ਤਪ ਚਲ ਰਿਹੈ, ਅਤੇ ਉਸ ਦੀ ਸੋਚ ਵਿਵਹਾਰ ਸਤਿ ਪੂਰਨ ਹੈ, ਤਾਂ ਉਹ ਮਨੁੱਖ ਦੁਆਪੁਰਿ ਦਾ ਪ੍ਰਤੀਕ ਹੈ।

"ਕਲਿਜੁਗ ਰਥ ਅਗਨਿ ਕਾ, ਕੂੜ ਅਗੈ ਰਥਵਾਹ॥"

ਜੇ ਸੁਭਾਅ ਵਿਚ ਕ੍ਰੋਧ ਹੈ, ਅਗਨਿ ਹੈ .... ਬਾਣੀ ਵਿਚ ਤਪਸ਼ ਹੈ ਔਰ ਉਸ ਜੀਵਨ-ਰਥ ਦਾ ਸੰਚਾਲਨ ਝੂਠ, ਫਰੇਬ ਕਰ ਰਹੇ ਹਨ, ਤਾਂ ਉਹ ਮਨੁੱਖ ਕਲਿਜੁਗੀ ਹੈ।

ਇਹ ਸਾਰੇ ਯੁੱਗ, ਸਮੇਂ ਅਤੇ ਸੋਚ ਦੀ ਤਬਦੀਲੀ ਅਨੁਸਾਰ ਬਦਲਦੇ ਰਹਿੰਦੇ ਹਨ। ਮਨੁੱਖ ਦੀ ਸੋਚ, ਕਰਮ ਅਤੇ ਕਾਲ, ਤਿੰਨ-ਤੱਤਾਂ ਦੇ ਪ੍ਰਭਾਵ ਨਾਲ, ਉਨ੍ਹਾਂ ਯੁੱਗਾਂ ਦੀ ਪਰਵਿਰਤੀ ਅਤੇ ਨਿਵਰਤੀ ਹੁੰਦੀ ਰਹਿੰਦੀ ਹੈ। ਰਤਨਾਕਰ ਡਾਕੂ ਸੀ, ਬਟਮਾਰ ਸੀ, ਕਲਿਜੁਗੀ ਪ੍ਰਵਿਰਤੀ ਦਾ ਸੀ। ਕਾਲ ਅਨੁਕੂਲ ਹੋਇਆ, ਪ੍ਰਮੇਸ਼ਰ ਮੇਹਰਵਾਨ ਹੋਇਆ, ਨਾਰਦ ਰੂਪ ਵਿਚ ਸੰਤ ਮਿਲਾ ਦਿੱਤਾ .... ਸੋਚ ਔਰ ਕਰਮ ਦੋਵੇਂ ਬਦਲ ਗਏ। ਉਹ ਸ਼ਖਸ਼ ਭਗਵਾਨ ਬਾਲਮੀਕਿ ਬਣ ਪ੍ਰਕਟ ਹੋਇ।

ਇਸੇ ਤਰ੍ਹਾਂ ਚਾਰੇ ਵੇਦ ਵਿਗਿਆਨ ਭਰਪੂਰ ਹਨ। ਵਿਗਿਆਨ ਦਾ ਅਰਥ ਹੈ, ਵਿਸ਼ੇਸ਼ ਗਿਆਨ। ਆਤਮ ਗਿਆਨੀ ਰਿਸ਼ੀਆਂ ਦੇ ਗਹਿਰੇ ਅਨੁਭਵ ਦਾ ਪ੍ਰਗਟਾਵਾ ਅਤੇ ਪ੍ਰਕ੍ਰਿਤੀ ਦੇ ਅਨੇਕਾਂ ਰਹੱਸਾਂ ਦੇ ਉਦਘਾਟਨ ਦੇ ਪ੍ਰਤੀਕ ਹਨ, ਇਹ ਮਹਾਨ ਧਰਮ ਗ੍ਰੰਥ। ਇਹ ਚਾਰੇ ਵੇਦ, ਮਨੁੱਖੀ ਜੀਵਨ ਜਾਚ ਔਰ ਸੁਖੀ, ਸਾਂਤ ਅਤੇ ਸੁਰਖਿਅਤ ਮਾਨਵ ਸਮਾਜ ਨਿਰਮਾਣ ਦਾ ਸੰਕਲਪ ਦਿੰਦੇ ਹਨ। ਚਾਰੇ ਵੇਦਾਂ ਦੀ ਵਿਆਖਿਆ ਗੁਰੂ ਨਾਨਕ ਪਾਤਸ਼ਾਹ ਇਸ ਤਰ੍ਹਾਂ ਕਰਦੇ ਹਨ।

ਸਾਮ ਕਹੈ ਸੇਤੰਬਰ ਸੁਆਮੀ, ਸਚਿ ਮਹਿ ਆਛੈ ਸਾਚਿ ਰਹੇ।

ਸੇਤੰਬਰ .... ਸ਼ਵੇਤ ਅੰਬਰ ... ਸੁਫੇਦ ਵਸਤ੍ਰ... ਸਤਿ ਪੂਰਨ ਜੀਵਨ, ਸੱਚੇ, ਸੁਚੇ ਵਿਚਾਰ! ਐਸਾ ਮਨੁੱਖ ਸ਼ਾਮ ਵੇਦ ਦਾ ਧਾਰਨੀ ਹੈ। ਇਹ ਵੇਦ ਸਤਿਜੁਗ ਦਾ ਪ੍ਰਤੀਕ ਹੈ।

"ਰਿਗ ਕਹੈ ਰਹਿਆ ਭਰਪੂਰਿ। ਰਾਮ ਨਾਮ ਦੇਵਾ ਮਹਿ ਸੂਰ॥"

ਰਿਗਵੇਦ, ਤ੍ਰੇਤਾ ਯੁਗ ਦੇ ਭਗਵਾਨ ਰਾਮ ਦਾ ਪ੍ਰਤੀਕ ਹੈ। ਮਰਿਆਦਾ ਪੁਰਸ਼ੋਤਮ, ਭਗਵਾਨ ਰਾਮ ਜਿਹੇ ਵਿਵੇਕ ਪੂਰਨ ਦਾਈਤਵ ਨਿਰਵਾਹ ਦਾ ਸੰਕਲਪ ਹੈ, ਰਿਗ ਵੇਦ। ਮਾਤਾ-ਪਿਤਾ, ਭਾਈ-ਮਿੱਤਰ, ਰਾਜਾ, ਪ੍ਰਜਾ ਸਾਰਿਆਂ ਪ੍ਰਤੀ ਸਮਾਨ ਸੰਵੇਦਨ ਸ਼ੀਲਤਾ ਯੁਕਤ ਵਿਵਹਾਰ ਦਾ ਪ੍ਰਤੀਕ!

"ਜੁਜ ਮਹਿ ਜੋਰ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸ਼ਨੁ ਜਾਦਮੁ ਭਇਆ।

ਪਾਰ ਜਾਤੁ ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ।'

ਯਜੁਰਵੇਦ, ਭਗਵਾਨ ਕ੍ਰਿਸ਼ਨ ਦੇ ਦੁਆਪਰ ਯੁੱਗ ਦਾ ਪ੍ਰਤੀਕ ਹੈ। ਗੀਤਾ ਦੇ ਰੂਪ ਵਿਚ ਮਹਾਗਿਆਨ ਅਤੇ ਬਾਲ-ਕਾਲ ਤੋਂ ਹੀ ਸੰਘਰਸ਼ ਕਰਦਿਆਂ, ਅਸਮਾਜਕ ਅਨਸਰਾਂ, ਮਨੁੱਖਤਾ ਵਿਰੋਧੀ ਸ਼ਕਤੀਆਂ ਨਾਲ ਜੂਝਦੇ ਹੋਇ, ਸੁਖੀ ਸਮਾਜ ਲਈ ਪ੍ਰਤਿਬੱਧਤਾ ਦਾ ਪ੍ਰਤੀਕ ਵੇਦ!

"ਕਲਿ ਮਹਿ ਬੇਦ ਅਥਰਬਨ ਹੂਆ, ਨਾਉ ਖੁਦਾਈ ਅਲਹੁ ਭਇਆ॥" ਅਥਰਵ ਵੇਦ ਕਲਿਜੁਗ ਦਾ ਪ੍ਰਤੀਕ ਹੈ। ਇਸ ਵੇਦ ਵਿਚ ਆਰਥਿਕ ਸਮਾਜਕ ਅਤੇ ਉਦਯੋਗਿਕ ਵਿਕਾਸਸ਼ੀਲਤਾ ਦੇ ਕਈ ਫੰਡਿਆ ਦਾ ਪ੍ਰਯੋਗ ਹੈ। ਇਸ ਕਾਲ ਵਿਚ ਭਾਰਤ ਉਤੇ ਕਈ ਵਿਦੇਸ਼ੀ ਹਮਲਾਵਰ, ਲੁਟੇਰਿਆਂ ਦੇ ਆਗਮਨ ਨਾਲ ਪ੍ਰਮੇਸਰ ਦੇ ਨਾਂ ਨਾਲ, ਅੱਲਾ, ਖੁਦਾ ਜਿਹੇ ਕਈ ਨਾਮ ਸ਼ਾਮਲ ਹੋ ਗਏ। ਅਥਰਵ ਵੇਦ ਇੰਨਾਂ ਸਾਰਿਆਂ ਸੰਦਰਭਾਂ ਦੇ ਪ੍ਰਿਪੇਖ ਵਿਚ ਵੇਖਿਆ ਜਾਣਾ ਚਾਹੀਦੈ। ਤਾਂ ਚਾਰੇ ਯੁੱਗ, ਚਾਰੇ ਵੇਦ, ਹਰ ਮਨੁੱਖ ਦੇ ਮਾਨਸ-ਪਟਲ ਤੇ ਹਰ ਵਕਤ ਸਰਗਰਮ ਰਹਿੰਦੇ ਹਨ। ਉਨ੍ਹਾਂ ਵੇਦਾਂ ਅਤੇ ਜੁੱਗਾਂ ਦੀ ਮਤਿ ਅਤੇ ਮਾਨਤਾ ਅਨੁਸਾਰ ਜੀਵਨ ਜਿਊਣਾ ਮਨੁੱਖੀ ਜੀਵਨ ਦੀ ਸਾਰਥਕਤਾ ਹੈ।

# ਖਸਮੁ ਮਰੈ ਤਉ ਨਾਰਿ ਨ ਰੋਵੈ

ਮਨੁੱਖ, ਦਰਪਣ ਵਿਚ ਆਪਣੇ ਆਪਿ ਨੂੰ ਵੇਖਦੈ ਸਜਦੈ ਸਵਰਦੈ-ਬਹੁਤ ਖੁਸ਼ ਹੁੰਦੈ ਪਰ ਇਕ ਮੌਤ ਵੇਖਦੈ, ਤਾਂ ਜੀਵਨ ਪ੍ਰਤੀ ਹਜ਼ਾਰ-ਹਜ਼ਾਰ ਸ਼ੰਕਾਵਾਂ, ਸਵਾਲ ਉਠ ਖਲੋਂਦੇ ਹਨ। ਮਨੁੱਖ ਦਾ ਜਨਮ, ਇਕ ਕਾਰਮਿਕ ਘਟਨਾ ਹੈ ... ਉਸਦੇ ਕੀਤੇ ਕਰਮਾ ਅਨਰੂਪ ਜੀਵਨ ਮਿਲਿਆ। ਮਾਤ ਗਰਭ ਵਿਚ ਹੀ ਜੀਵਾਤਮਾ ਨੂੰ ਦੇਹ ਨੇ ਘੇਰੇ ਵਿਚ ਲੈ ਲਿਆ। ਭੌਤਕ ਤੱਤਾਂ ਤੋਂ ਸਿਰਜੀ ਦੇਹ ਦਾ ਰਸ ਸੰਸਾਰ ਨਾਲ ਹੁੰਦੈ ਅਤੇ ਪ੍ਰਮਾਤਮਾ ਤੋਂ ਵਿਛੜ ਕੇ ਆਈ ਜੀਵਾਤਮਾ ਦੀ ਤਾਂਘ ਨਿਰੰਕਾਰ ਵਲ ਹੁੰਦੀ ਏ। ਦੋਵੇਂ ਇਕ ਨਾਲ ਰਹਿੰਦੇ ਹਨ, ਪਰ ਸੁਭਾਅ ਅਨੁਸਾਰ ਦੋਵੇਂ ਵਿਪਰੀਤ ਮਾਰਗੀ ਹਨ। ਸਾਰੇ ਧਰਮ ਸ਼ਾਸਤ੍ਰ ਗੁਰਬਾਣੀ ਇਸੇ ਮਨੁੱਖੀ ਵਿਡੰਬਨਾ ਨੂੰ ਖੋਲਦੇ ਹਨ ਅਤੇ ਸੰਸਾਰ ਤੋਂ ਨਿਰੰਕਾਰ ਵਲ ਰੂਪਾਂਤਰਣ ਲਈ ਪ੍ਰੇਰਦੇ ਹਨ।

ਭਗਤ ਕਬੀਰ ਜੀ, ਇਕ ਮੜ੍ਹੀ, ਸ਼ਮਸਾਨ ਵਿਚ ਗਏ। ਅਮੂਮਨ ਇਹ ਥਾਂ ਸ਼ਾਂਤ ਹੁੰਦੈ ਹਨ, ਬੰਦਗੀ ਜੋਗ। ਕਬੀਰ ਜੀ ਨੇ ਵੇਖਿਆ, ਇਕ ਦਿਨ ਪਹਿਲਾਂ ਮਰੇ ਸੇਠ ਦੀ ਖੋਪੜੀ, ਪੂਰੀ ਤਰ੍ਹਾਂ ਸਸਕਾਰ ਨਾ ਹੋਣ ਕਰਕੇ ਖੋਪੜੀ ਅੱਧਜਲੀ ਰਹਿ ਗਈ ਸੀ, ਇਕ ਕਾਂ, ਉਸ ਖੋਪੜੀ ਤੇ ਚੁੰਜ ਰਗੜਿ ਰਿਹਾ ਸੀ। ਭਗਤ ਜੀ ਨੇ ਬਾਣੀ ਉਚਾਰਣ ਕੀਤੀ–

ਜਿਹ ਸਿਰ ਰਚਿ ਰਚਿ ਬਾਂਧਤ ਪਾਗਿ
ਸੋ ਸਿਰ ਚੁੰਚ ਸਵਾਰਹਿ-ਕਾਗ॥

ਉਹੋ ਸਿਰ ਹੈ, ਜਿਸਤੇ ਸੇਠ ਪੂਰੇ ਸ਼ਉਕ ਔਰ ਸਾਵਧਾਨੀ ਨਾਲ ਪਗੜੀ ਸਜੋਂਦਾ ਸੀ... ਅੱਜ ਕਾਗ ਉਸੇ ਤੇ ਆਪਣੀ ਚੁੰਜ ਸਵਾਰ ਰਿਹੈਂ। ਕਿਥੇ ਰਹਿ ਗਈ ਸੇਠ ਦੀ ਬੇਸ਼ੁਮਾਰ ਦੌਲਤ, ਰਿਸ਼ਤੇ ਨਾਤੇਦਾਰ ਕੁਟੰਬੀ। ਤਾਂ ਉਥੇ ਹੀ ਗੌਂਡ ਰਾਗ ਵਿਚ ਸ਼ਬਦ ਉਚਾਰਣ ਕੀਤਾ,

ਖਸਮੁ ਮਰੈ ਤਉ ਨਾਰਿ ਨ ਰੋਵੈ। ਉਸ ਰਖਵਾਰਾ ਅਉਰੋ ਹੋਵੈ।
ਰਖਵਾਰੇ ਕਾ ਹੋਇ ਬਿਨਾਸ। ਆਗੈ ਨਰਕ ਈਹਾ ਭੋਗ ਬਿਲਾਸ॥ (ਪੰ. 871)

ਇਸ ਖੁਦਗਰਜ ਸੰਸਾਰ ਵਿਚ ਸਾਰੇ ਰਿਸ਼ਤੇ ਬੇਮਾਨੀ ਹਨ। ਇਥੇ ਖਸਮ ਮਰਿ ਜਾਇ ਤਾਂ ਨਾਰਿ ਨਹੀਂ ਰੋਂਦੀ। ਇਹ ਕਉੜਾ ਸੱਤਿ ਹੈ, ਸੰਸਾਰ ਦਾ ਯਥਾਰਥ! ਇਥੇ ਨਾਰ ਦਾ ਅਰਥ ਹੈ, ਜ਼ਮੀਨ ਜਾਇਦਾਦ, ਧਨ ਸੰਪਤੀ ਅਤੇ ਖਸਮ ਦਾ ਅਰਥ ਹੈ ਉਸ ਸੰਪਤੀ ਦਾ ਸਵਾਮੀ, ਸੇਠ। ਇਸ ਸੰਸਾਰ ਵਿਚ ਸੇਠ, ਸਾਹੂਕਾਰ, ਨਵਾਬ ਰਾਜੇ, ਸਮ੍ਰਾਟ... ਨਿਤ ਮੌਤ ਹੋ ਰਹੀ ਹੈ। ਉਸ ਦੀ ਨਾਰਿ ਅਰਥਾਤ ਸੰਪਤੀ ਧਨ ਦੌਲਤ, ਕਦੇ ਨਹੀਂ ਰੋਂਦੀ.... ਕਦੇ ਦੁਖਿ ਦਾ ਪ੍ਰਗਟਾਵਾ ਨਹੀਂ ਕਰਦੀ। ਉਸ ਦਾ ਰਖਵਾਰਾ ਕੋਈ

ਹੋਰ.... ਸੰਪਤੀ ਦੇ ਕਈ-ਕਈ ਵਾਰਿਸ਼, ਦਾਹਵੇਦਾਰ, ਸੰਭਾਲਨ ਲਈ ਆ ਖਲੋਂਦੇ ਹਨ।

ਸਨ 712 ਵਿਚ ਮੁਹੱਮਦ ਬੀਨ ਕਾਸੀਮ ਨੇ ਪਹਿਲੀ ਵਾਰ ਸਿੰਧ ਤੇ ਹਮਲਾ ਕੀਤਾ। ਹਾਥੀ ਘੋੜਿਆਂ ਤੇ ਲੱਦ ਕੇ ਹੀਰੇ ਜਵਾਹਰਾਤ ਦੇ ਨਾਲ ਨਾਲ ਸੁੰਦਰ ਲੜਕੀਆਂ, ਔਰਤਾਂ ਵੀ ਲੈ ਗਿਆ। ਫੇਰ ਕਦੀ ਗੋਰੀ ਕਦੀ ਗਜਨੀ, ਕਦੀ ਤੈਮੂਰ ਕਦੀ ਤੁਗਲਕ, ਲੁਟੇਰਿਆਂ ਦਾ ਤਾਂਤਾ ਲਗਾ ਰਿਹਾ। ਲੋਧੀ ਵੰਸ਼ ਤੋਂ ਬਾਦ ਬਾਬਰ ਨੇ ਦਿਲੀ ਤੇ ਤਖਤ ਬਣਾਇਆ। ਉਸ ਤੋਂ ਬਾਦ ਹਮਾਯੂ, ਸ਼ੇਰਸ਼ਾਹ, ਅਕਬਰ, ਜਹਾਂਗੀਰ, ਸ਼ਾਹਜਹਾਂ, ਔਰਗਜੇਬ, ਬਹਾਦੁਰਸ਼ਾਹ, ਔਰ ਫੇਰ ਅੰਗ੍ਰੇਜ਼! ਕਈ ਆਇ, ਚਲੇ ਗਏ.... ਦਿੱਲੀ ਅੱਜ ਵੀ ਓਥੇ ਹੈ। ਤਾਂ ਭਗਤ ਕਬੀਰ ਜੀ ਕਹਿੰਦੇ ਹਨ, "ਖਸਮ ਮਰੈ ਤਉ ਨਾਰਿ ਨ ਰੋਵੈ। ਉਸ ਰਖਵਾਰਾ ਅਉਰੋਂ ਹੋਵੈ।"

ਭੌਤਕ ਸੰਸਾਰ, ਭੌਤਕ ਸਮਾਜ ਦੀ ਹੋੜ, ਰਾਜ ਕਰਨ ਵਾਲੇ ਵੀ ਭੌਤਕ ਦੇਹ ਨਾਲ, ਆਉਂਦੇ ਜਾ ਰਹੇਂ, ਜਾਈ ਜਾ ਰਹੇ। ਮਨੁੱਖ ਮ੍ਰਿਗ ਤ੍ਰਿਸ਼ਣਾ ਵਿਚ ਦੌੜੀ ਜਾ ਰਿਹੈ... ਦਮ ਤੋੜੀ ਜਾ ਰਿਹੈਂ।

ਸਟੀਵ ਜਾੱਬਸ—ਐਪਲ ਮੋਬਾਈਲ ਕੰਪਨੀ ਦਾ ਮਾਲਕ, ਸੰਸਥਾਪਕ। ਅਸਾਧਿ ਕੈਂਸਰ ਹੋ ਗਿਆ। ਅੰਤਿਮ ਸਮੇਂ ਸੰਸਾਰ ਨੂੰ ਸੰਦੇਸ਼ ਦਿੱਤਾ, "ਅੱਜ ਮੈਂ ਮਸ਼ੀਨਾਂ, ਵੇਂਟੀਲੇਟਰ ਦਾ ਮੁਹਤਾਜ... ਇਕ ਇਕ ਖਿਣ ਮੌਤ ਨੂੰ ਆਉਂਦਿਆਂ ਵੇਖ ਰਿਹਾ। ਮੇਰੀ ਬੇਸ਼ੁਮਾਰ ਦੌਲਤ, ਰਿਸ਼ਤੇਦਾਰ ਕੰਪਨੀ ਦੇ ਲੱਖਾਂ ਮੁਲਾਜਮ ਕੋਈ ਮੇਰੇ ਕੰਮ ਨਹੀਂ ਭਗਤ ਤ੍ਰਿਲੋਚਨ ਕਹਿੰਦੇ ਹਨ

ਬਿਖਮ ਘੋਰ ਪੱਖ ਚਲਣਾ ਪ੍ਰਾਣੀ, ਰਵਿ ਸਸਿ ਤਹ ਨ ਪ੍ਰਵੇਸੰ।
ਮਾਇਆ ਮੋਹੁ ਤਬ ਬਿਸਰ ਗਿਆ, ਜਾਂ ਤਜੀਅਲੇ ਸੰਸਾਰੰ॥ (ਪੰ-92)

ਮਨੁੱਖ ਹਰ ਪਲ, ਸ਼ਰੀਰ ਪਰਿਵਾਰ, ਧਨ ਸੰਪਤੀ, ਪ੍ਰਭੁਤਾ ਦੀ ਪ੍ਰਾਪਤੀ ਲਈ ਵਿਉਂਤ ਰਚਦਾ ਰਹਿੰਦੈ। ਇਹੀ ਧਨ, ਉਸਦਾ ਵੈਰੀ ਹੋ ਜਾਂਦੈ। ਗੁਰੂ ਨਾਨਕ ਪਾਤਸ਼ਾਹ ਨੇ ਮਲਿਕ ਭਾਗੋ ਨੂੰ ਸਮਝਾਇਆ, ਧਨ ਦੌਲਤ ਗੁਜਾਰੇ ਲਈ ਹੂੰਦੀਏ। ਬਹੁਤੀ ਲੋਕਹਿਤ ਵਿਚ ਖਰਚ ਕਰਿ ਦੇ ਇਕ ਦਿਨ ਇਹੀ ਧਨ, ਮਹਿਲਾਂ ਦੀਆਂ ਖੂਬਸੂਰਤ ਔਰਤਾਂ ਵੀ ਵੈਰੀ ਹੋ ਜਾਂਦੀਆਂ ਹਨ। ਬਾਬਰ ਦਾ ਹਮਲਾ ਹੋਇਆ। ਸਾਰੀ ਹਵੇਲੀ ਲੁੱਟ ਲਈ, ਬੰਦੇ ਮਾਰਿ ਦਿਤੇ, ਸੁੰਦਰ ਔਰਤਾਂ ਘਸੀਟ ਕੇ ਨਾਲ ਲੈ ਗਏ। ਤਾਂ ਪਾਤਸ਼ਾਹ ਨੇ ਆਸਾ ਰਾਗ ਵਿਚ ਬਾਣੀ ਉਚਾਰਣ ਕੀਤਾ—

ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ।
ਦੂਤਾਂ ਨੋ ਫ਼ਰਮਾਇਆ, ਲੈ ਚਲੇ ਪਤਿ ਗਵਾਇ॥ (ਪੰ-936)

ਉਪਨਿਸ਼ਦ ਕਹਿੰਦੇ ਹਨ—

"ਯੌਵਨੰ, ਧਨ, ਸੰਪਤੀ, ਪ੍ਰਭੁਤਵੰ, ਅਵਿਵੇਕਤਾ।
ਏਕੈਕਮ ਅਪਿ ਅਨਰਥਾਇ, ਕਿਮੁ ਯਤ੍ਰ ਚਤੁਸਟਯਮ॥"

ਜਵਾਨੀ, ਧਨ, ਸੰਪਤੀ, ਪ੍ਰਭੁਤਾ ਅਤੇ ਅਗਿਆਨਤਾ—ਇਹ ਇਕ ਇਕ ਅਨਰਥ ਕਰ ਸਕਦੀ ਏਂ, ਵਿਨਾਸ਼ ਕਰ ਸਕਦੀ ਏ। ਜਿਥੇ ਚਾਰੇ ਇਕ ਨਾਲ ਹੋਣ, ਉਸਦਾ ਕੀ ਹਾਲ ਹੋਵੇਗਾ।"

ਮੈਰਲੀਨ ਮੁਨਰੋ, ਅਮੇਰਿਕਾ ਦੀ ਖੂਬਸੂਰਤ ਲੜਕੀ। ਇਸ ਦੀ ਸੁੰਦਰਤਾ ਦਾ ਦੀਵਾਨਾ ਧਨਾਢ ਸੰਸਾਰ। 1960 ਦੇ ਦਹਾਕੇ ਵਿਚ ਅਰਬ ਮੁਲਕਾਂ ਦੇ ਖਲੀਫੇ, ਕਈ ਮੁਲਕਾਂ ਦੇ ਪ੍ਰਧਾਨ, ਅਮੇਰਿਕਾ ਦਾ ਪ੍ਰੇਸੀਡੈਂਟ ਜਾੱਨ ਐਫ ਕੇਨੈਡੀ ਵੀ ਉਸਦੇ ਨਿਵਾਸ ਸਥਾਨ ਤੇ ਹਾਜ਼ਰ ਹੋਣ ਨੂੰ ਤਰਸਦੇ.... ਹਰ ਸ਼ੈਅ ਉਸਤੋਂ ਕੁਰਬਾਣ ਕਰਨ ਨੂੰ ਲੋਚਦੇ। ਇਕ ਦਿਨ 5 ਅਗਸਤ 1962 ਨੂੰ ਦੁਨੀਆਂ ਵਿਚ ਖਬਰ ਫਲੈਸ਼ ਹੋਈ, "ਮੈਰਲੀਨ ਮੁਨਰੋ ਨੇ ਖੁਦਕਸ਼ੀ ਕਰਿ ਲਈ।"

ਮਰਨ ਤੋਂ ਪਹਿਲਾਂ ਇਕ ਨੋਟ ਲਿਖ ਕੇ ਰਖਿ ਗਈ। ਅਮ੍ਰਿਤਾ ਪ੍ਰੀਤਮ ਨੇ ਉਸ ਨੋਟ ਦਾ ਪੰਜਾਬੀ ਤਰਜੁਮਾ ਕੀਤਾ—

"ਮੇਰਾ ਜੀਵਨ ਇਕ ਮੈਲੇ ਰੁਮਾਲ ਦੀ ਤਰ੍ਹਾਂ.... ਮੌਤ ਦੇ ਚਸ਼ਮੇ ਤੇ ਧੋਣ ਚੱਲੀ ਹਾਂ।

ਤਾਂ ਭਗਤ ਕਬੀਰ ਜੀ ਕਹਿੰਦੇ ਹਨ, ਇਹ ਸੰਸਾਰ ਬੜਾ ਬੇਰਹਮ ਹੈ। ਅੱਖਾਂ ਫੇਰਦਿਆਂ ਇਕ ਪਲ ਨਹੀਂ ਲਗਦਾ। ਰਿਸ਼ਤਾ ਆਪਣੇ ਆਪਿ ਨਾਲ, ਆਪਣੇ ਨਿਜ ਰੂਪਿ ਨਾਲ ਜੋੜ... ਪ੍ਰਮਾਤਮਾ ਦੀ ਲਿਵ ਨਾਲ ਜੋੜ।

ਦਸਮ ਪਾਤਸ਼ਾਹ! ਹੁਸੈਣੀ ਦੀ ਜੰਗ, ਦਸਮ ਪਾਤਸ਼ਾਹ ਦੀ ਸਹਾਇਤਾ ਨਾਲ ਜਿੱਤਣ ਤੋਂ ਬਾਦ, ਰਿਵਾਲਸਰ, ਵਸਾਖੀ ਦੇ ਮੇਲੇ ਤੇਂ, ਸਾਰੇ ਪਹਾੜੀ ਰਾਜੇ, ਲਾਵ ਲਸ਼ਕਰ ਨਾਲ ਪੁੱਜੇ। ਦਸਮ ਪਾਤਸ਼ਾਹ ਨੂੰ ਵੀ ਵਿਸ਼ੇਸ਼ ਤੋਰ ਤੇ ਸੱਦਾ ਭੇਜਿਆ ਗਿਆ। ਰਿਵਾਲਸਰ ਦਰਬਾਰ ਲੱਗਾ ਸੀ। ਪਾਤਸ਼ਾਹ ਆਪਣੇ ਸਿਘਾਸਨ ਤੇ ਵਿਰਾਜਮਾਨ ਸਨ। ਚੰਬੇ ਦੀ ਰਾਜ ਕੁਮਾਰੀ "ਪਦਮਾ", ਵੇਲੇ ਦੀ ਵਿਦੁਸੀ ਸੀ। ਉਸ ਦੀ ਵਿਦਵਤਾ, ਦੂਰਿ-ਦੂਰਿ ਤਕ ਪੁਜੀ ਸੀ। ਰਾਜਕੁਮਾਰੀ ਪਦਮਾ ਨੇ ਇਕ ਰੁੱਕੇ ਤੇ, ਅਰਜੀ ਲਿਖ ਕੇ ਦਸਮ ਪਾਤਸ਼ਾਹ ਅਗੇ ਰਖੀ ਔਰ ਮੱਥਾ ਟੇਕ ਇਕ ਪਾਸੇ ਖੜੀ ਹੋ ਗਈ। ਲਿਖਿਆ ਸੀ—"ਸਾਰਾ, ਪਉਣਾ, ਦੂਜਾ ਕਵਣਾ। ਨਰ ਨਾਰੀ ਥੇ ਦੋਨੇ ਭਵਣਾ। ਕੁਝ ਖਾਧਾ ਕੁਝ ਲੈ ਕੇ ਸਉਣਾ। ਉਤਰ ਦੇਹੁ ਗੁਰੂ ਜੀ ਕਉਣਾ?"

ਸਤਿਗੁਰ ਜੀ ਪੜ੍ਹਿ ਕੇ ਰਾਜਕੁਮਾਰੀ ਦੇ ਵਿਦਵਤਾ ਭਰੇ ਪ੍ਰਸ਼ਨ ਤੇ ਮੁਸਕਰਾ ਪਏ। ਅਰਥ ਸੀ—ਸਾਰਾ (ਸੰਪੂਰਨ) ਕਉਣ ਹੈਂ? ਪਉਣਾ ਕਉਣ ਹੈ? ਇਹ ਦੂਜਾ (ਦੁਵਿਧਾ) ਕਉਣ ਹੈ? ਕਿਸ ਨੇ ਮਨੁੱਖ ਦੀ ਦੇਹ ਅਤੇ ਆਤਮਾ ਦੁਹਾਂ ਨੂੰ ਸੁਕਣੇ ਪਾਇਆ ਏ। ਉਹ ਕਿਹੜਾ ਪਦਾਰਥ ਹੈ, ਜਿਹੜਾ ਮਨੁੱਖ ਕੁਝ ਖਾ ਲੈਂਦਾ ਹੈਂ—ਭੋਂਗ ਲੈਂਦਾ ਹੈ ਤੇ ਬਾਕੀ ਕਰਜ ਰਖ ਕੇ ਮਰਿ ਜਾਂਦੈ? ਸਤਿਗੁਰਾਂ—ਉਤਰ ਲਿਖ ਕੇ ਕਾਗਜ਼ ਦੇ ਦਿਤਾ—

"ਸਾਰਾ ਜਾਣੋ ਦੇਵ ਦੇਹ। ਪਉਣਾ ਮਾਨਸ ਦੇਹ। ਦੂਜੀ ਦੁਵਿਧਾ ਕਰੀ ਗਵਣ ਨਰ ਨਾਰੀ ਮਿਲ ਹੂਏ ਖੇਹ॥"

ਮਾਤਗਰਭ ਵਿਚ ਹਰ ਬਾਲਕ, ਦੇਵ ਦੇਹ ਹੁੰਦੈ। ਛਲ ਕਪਟ, ਚਿੰਤਾਂ ਤੋਂ ਪੂਰੀ ਤਰਾਂ ਮੁਕਤਿ... ਇਹ ਦੇਵ ਦੇਹ ਹੈ। ਜਨਮ ਲੈਂਦਿਆਂ ਮਾਇਆ ਪੈ ਗਈ। ਲੋਗ ਜਮਦਿਆਂ ਪ੍ਰਿਵਾਰਕ, ਸੰਪਰਦਾਇਕ ਰੰਗਵਿਚ ਉਸ ਅਬੋਧ ਬੱਚੇ ਨੂੰ ਰੰਗਣ ਦੇ ਉਪਰਾਲੇ ਆਰੰਭ ਕਰਿ ਦਿੰਦੇ ਹਨ। ਵਡਿਆਂ ਹੋ ਕੇ ਆਪਣੀ ਸਮਝ ਅਤੇ ਪੁਰਸਾਰਥ ਨਾਲ, ਬੰਦਗੀ ਤੇ ਕਰਮ ਨਾਲ ਉਹ ਚਉਥਾ ਖਾਲੀ ਹਿੱਸਾ ਭਰਣਾ ਹੂੰਦੈ। ਪਰ ਮਨੁੱਖ ਦੇ ਨਾਲ ਮੰਦ ਭਾਗਾ ਪੱਖ ਜੁੜਿ ਜਾਂਦੈ। ਦੁਵਿਧਾ ਪ੍ਰਵੇਸ਼ ਕਰਿ ਜਾਂਦੀ ਹੈ... ਸੰਸਾਰ ਦੀ ਮੋਹ ਮਾਇਆ ਉਸ ਨੂੰ ਆਪਣੇ ਸਤਿ ਮਾਰਗ ਤੋਂ ਵਿਚਲਿਤ ਕਰਿ ਦੇਂਦੀ ਹੈ ਔਰ ਮਨੁੱਖੀ ਜੀਵਾਤਮਾ (ਨਰ) ਮਾਇਆ (ਨਾਰੀ) ਨਾਲ ਲੱਗ ਕੇ ਖੇਹ ਹੋ ਜਾਂਦੈ।

ਇਹ ਸੰਸਾਰ ਹੈ। ਇਹ ਭੋਗ ਦਾ ਬਜਾਰ ਹੈ। ਜਦੋਂ ਜੀਉਂਦੈ, ਭੋਗਾ ਲਈ ਜੀਉਦੈ.... ਔਰ ਇਕ ਦਿਨ ਮਰਿ ਜਾਂਦੈ। ਗੁਰ ਨਾਨਕ ਪਾਤਸ਼ਾਹ ਇਸ ਮਨੁੱਖੀ ਮਨੋਵਿਗਿਆਨ ਬਾਬਤ ਕਹਿੰਦੇ ਹਨ—

"ਆਪੀ ਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰ ਸਿਧਾਇਆ।
ਵਡਾ ਹੋਆ ਦੁਨੀ ਦਾਰੁ ਗਲਿ ਸੰਗਲੁ ਘਤਿ ਚਲਾਇਆ॥

(ਆਸਾ (10 ਪੰਨਾ-464)

ਜੀਉਂਦਿਆ ਭੋਗ ਭੋਗਦਾ ਰਿਹਾ, ਆਪਣੀ ਜਿੱਤ ਦਾ ਸਫ਼ਲਤਾ ਦਾ ਜਸ਼ਨ ਮਨਾਉਂਦਾ ਰਿਹਾ। ਮੋਇਆ ਤਾਂ ਗੱਲ ਵਿਚ ਸੰਗਲ ਪਾ ਕੇ ਜਮਦੂਤਿ ਲੈ ਗਏ।

ਤਾਂ ਭਗਤ ਕਬੀਰ ਜੀ, ਸੁਚੇਤ ਕਰਦੇ ਹਨ, ਇਹ ਮਾਇਆ ਨਗਰੀ ਹੈ... ਤਿਲਸਮ ਦੀ ਦੁਨੀਆਂ। ਇਥੇ ਰਿਸ਼ਤੇ ਨਾਤੇ, ਧਨ, ਦੌਲਤ, ਸਭਿ ਜੀਉਂਦਿਆਂ ਦੇ ਮੇਲੇ ਹਨ। ਬੰਦ ਹੁਈ ਆਂਖੇਂ, ਫਿਰ ਲਾਖੋਂ ਕਿਸ ਕਾਮ ਕੀ।

## "ਹੇ ਦਇਆਲ ਲਾਲ"

"ਸੀਤਾ ਹਰਣ" ਦਾ ਪ੍ਰਸੰਗ, ਫਿਲਮਾਂ, ਟੀ.ਵੀ. ਸਿਰੀਅਲਾਂ, ਨਾਟਕਾਂ ਅਤੇ "ਰਾਮ ਲੀਲਾਵਾਂ" ਰਾਹੀਂ ਸਾਰੀ ਦੁਨੀਆਂ ਤਕ ਪੁਚਾਇਆ ਗਿਆ ਹੈ। ਗੋਸਵਾਮੀ ਤੁਲਸੀਦਾਸ ਕ੍ਰਿਤ, "ਸ੍ਰੀ ਰਾਮ ਚਰਿਤਮਾਨਸ" ਦੇ, ਅਰਣਿਆ ਕਾਂਡ ਵਿਚ ਵਰਨਣ ਹੈ, ਰਾਵਨ ਦਵਾਰਾ ਰਚੀ ਗਈ ਛਲ ਯੋਜਨਾ ਅਨੁਸਾਰ, ਮਾਰੀਚ, ਸੋਨੇ ਦਾ ਹਿਰਣ ਬਣ ਕੁਲਾਂਚਾਂ ਭਰਦਾ, ਕੁਟੀਆ ਦੇ ਬਾਹਰ ਬੈਠੀ, ਸੀਤਾ ਦੇ ਸਾਮੁਣਿਉਂ ਲੰਘਿਆ। ਐਸਾ ਅਦੁਤੀ ਹਿਰਣ ਵੇਖ, ਨਾਰੀ ਸੁਲਭ ਜਗਿਆਸਾ, ਮਾਂ ਜਾਨਕੀ ਵਿਚ, ਜਾਗ੍ਰਿਤ ਹੋਈ। ਤਤਕਾਲ ਮੰਗ ਕੀਤੀ—

"ਸੁਨਹੁ ਦੇਵ ਰਘੁਬੀਰ ਕਿਰਪਾਲਾ। ਏਹਿ ਮ੍ਰਿਗ ਕੇ ਅਤਿ ਸੁੰਦਰ ਛਾਲਾ।"

"ਕਿੰਨ੍ਹਾ ਸੋਹਣਾ ਹਰਿਣ! ਇਸਦੀ ਸੁਨਹਿਰੀ ਛਾਲ ਕਿਨੀ ਸੋਹਣੀ ਏ!

ਹੇ ਰਘੁਬੀਰ! ਮੈਨੂੰ ਇਹ ਲਿਆ ਦਿਉ। ਭਗਵਾਨ ਸ੍ਰੀ ਰਾਮ ਨੇ ਬਹੁਤ ਸਮਝਾਉਣ ਦੀ ਕੋਸ਼ਿਸ਼ ਕੀਤੀ, ਕਿ ਇਹ ਕੋਈ ਛੱਲ ਹੈ। ਹਰਿਣ ਵੀ ਕਿਤੇ ਸੋਣੇ ਦਾ ਹੋਇਐ? ਪਰ ਹੋਣੀ ਨੇ ਜਗਤਿ ਜਨਨੀ ਹੁੰਦਿਆਂ ਹੋਇਆਂ ਵੀ, ਮਤਿ ਫੇਰ ਦਿੱਤੀ। ਆਪਣੇ ਆਪਿ ਨੂੰ ਘਰਿਵਾਲੀ ਦੀ ਥਾਂ ਰਖਿ ਕੇ, ਹੱਕ ਨਾਲ ਬਾਰ-ਬਾਰ ਹਿਰਣ ਦੀ ਮੰਗ ਤੇ ਅੜੀ ਰਹੀ। ਤਾਂ ਪ੍ਰਭੂ ਸ੍ਰੀ, ਧਨੁਸ਼ ਬਾਣ ਲੈ ਕੇ ਹਰਿਣ ਵਲ ਦੌੜਿ ਪਏ...। ਸੀਤਾ ਦਾ ਅਪਹਰਣ ਹੋ ਗਿਆ। ਸੀਤਾ, ਆਮ ਮਨੁੱਖ ਦੀ ਪ੍ਰਤੀਕ ਹੈ। ਹਰਿ ਮਨੁੱਖ, ਮਾਯਾਵੀ ਸੰਸਾਰ ਰੂਪੀ ਹਰਿਣ ਦੀ ਚਾਹਤ ਵਿਚ ਅੜਿ ਜਾਂਦੈ। ਮਨ ਭਾਉਂਦੀ ਸ਼ੈਅ ਲਈ ਬਜਿੱਦ ਮਨੁੱਖ, ਆਪਣੇ ਇਸਟ ਤੋਂ ਸਤਿਗੁਰ ਤੋਂ ਬਾਰ-ਬਾਰ, ਮੰਗਦੈ। ਸਤਿਗੁਰ ਦੀ, ਪ੍ਰਮੇਸ਼ਰ ਦੀ ਰਮਜ਼ ਨਹੀਂ ਸਮਝ ਸਕਿਆ ਔਰ ਸ੍ਰਿਜਨਹਾਰ ਤੋਂ ਦੂਰਿ ਹੋ ਗਿਆ। ਫੇਰ, ਰਾਵਣ ਦੇ ਅਧੀਨ, ਸ੍ਰੀ ਲੰਕਾ ਦੀ ਇਕ ਵਾਟਿਕਾ ਵਿਚ, ਅਸ਼ੋਕ ਬਿਰਖ ਹੇਠਾਂ ਬੈਠੀ ਸੀਤਾ ਪਿਛਲੀਆਂ ਘਟਨਾਵਾਂ ਤੇ ਝਾਤਿ ਮਾਰਦੀ ਏ। ਬਾਰ-ਬਾਰ ਪ੍ਰਭੂ ਉਸ ਮਾਯਾਵੀ ਪ੍ਰਪੰਚ ਤੋਂ ਸੁਚੇਤ ਕਰਦੇ ਰਹੇ... ਪਰ ਮੈਂ ਮੁਰਖਿ, ਆਪਣੀ ਮੰਗ ਤੇ ਅੜੀ ਰਹੀ। ਪਿਛਲੀ ਭੁੱਲ ਤੇ ਪਛਤਾਵੇ ਦੇ ਹੰਝੂਆਂ ਨੇ, ਮਾਣ ਤੋਂ ਰਹਿਤ ਕਰਿ ਦਿੱਤਾ। ਹਨੂਮਾਨ, ਭਗਵਾਨ ਰਾਮ ਦੀ ਆਗਿਆ ਨਾਲ, ਉਥੇ ਪਹੁੰਚ ਗਏ। ਉਸੇ ਅਸ਼ੋਕ ਦੇ ਦਰਖਤ ਤੇ ਬੈਠੇ ਹਨ। ਸੀਤਾ ਸ਼ੋਕਾਤੁਰ ਹੋਈ, ਅਸ਼ੋਕ ਬਿਰਖ ਨੂੰ ਬੇਨਤੀ ਕਰਦੀ ਏ—

ਸੁਨਹੁ ਬਿਨੈ ਮਮ ਬਿਟਪ ਅਸ਼ੋਕਾ, ਸਤਿ ਨਾਮ ਕਰੂ, ਹਰੂ ਮਾਮ ਸ਼ੋਕਾ" (ਸੁੰਦਰ ਕਾਂਡ)

ਤੇਰਾ ਨਾਂ ਅਸ਼ੋਕ ਹੈ.... ਸ਼ੋਕ ਤੋਂ ਰਹਿਤ ਕਰਣ ਵਾਲਾ! ਆਪਣਾ ਨਾਂ ਸਾਰਥਕ ਕਰੋ, ਮੇਰਾ ਸ਼ੋਕ ਦੂਰਿ ਕਰੋਂ, ਮੇਰਾ ਪ੍ਰਭੂ ਮਿਲਾ ਦਿਉਂ। ਉਸੇ ਵੇਲੇ, ਪਵਨ ਪੁਤ੍ਰ ਨੇ

ਭਗਵਾਨ ਰਾਮ ਦੀ ਦਿੱਤੀ ਹੋਈ ਮੁੰਦਰੀ ਥੱਲੇ ਡੇਗੀ। ਆਪਣੇ ਪ੍ਰਿਅੱਤਮ ਦੀ ਮੁੰਦਰੀ ਪਛਾਣ, ਆਹਲਾਦਿਤ ਹੋ, ਆਸਚਰਿਆ ਵਿਚ ਉਪਰ ਵੇਖਣ ਲੱਗੀ। ਹਨੁਮਾਨ ਸਾਮ੍ਹਣੇ ਪ੍ਰਗਟ ਹੋ ਗਏ। ਸਾਰਾ ਬ੍ਰਿਤਾਂਤ, ਹਨੁਮਾਨ ਤੋਂ ਸੁਣਿਆ। ਆਪਣਾ ਸੁਨੇਹਾ ਦੇਂਦੀ ਏ, ਮੇਰੇ ਆਰਾਧਿਆ ਦੇਵ ਨੂੰ ਕਹੀਂ, ਮੈਂ ਮਾਇਆ ਤੋਂ ਪ੍ਰੇਰੀ ਗਈ.... ਭੁੱਲ ਹੋ ਗਈ... ਆਪਣਾ ਹੱਕ ਸਮਝ ਮਨ ਦੀ ਇੱਛਾ ਪੂਰਤੀ ਲਈ ਅੜੀ ਰਹੀ। ਹੁਣਿ ਹੇ ਤਾਤ, ਮੇਰੀ ਬੇਨਤੀ ਕਰੀਂ—

"ਦੀਨ ਦਇਆਨ ਬਿਰਧ ਸੰਭਾਰੀ। ਹਰਹੁੰ ਨਾਥ ਮਮ ਸੰਕਟ ਭਾਰੀ॥" ਤੁਸੀਂ ਅਨਾਥਾਂ ਦੇ ਨਾਥ ਹੋ.... ਦੀਨਾਂ ਦੇ ਦਇਆਲ ਹੋ। ਆਪਣੇ ਬਿਰਧ ਦੀ ਸੰਭਾਲ ਕਰੋ। ... ਮੁਝਿ ਅਭਾਗਨਿ ਨੂੰ ਚਰਣਾਂ ਨਾਲ ਮਿਲਾਉ! ਪ੍ਰਮੇਸਰ ਦੀਨ ਦਇਆਨ ਹੈਂ। ਦਇਆ ਦੇ ਘਰਿ ਵਿਚ ਆਏਂ, ਸਮੁੰਦਰ ਤੇ, ਪੱਥਰਾਂ, ਪਹਾੜਾਂ ਦਾ ਪੁੱਲ ਬਣਾ ਕੇ, ਬਾਂਦਰਾਂ ਰਿੱਛਾਂ ਦੀ ਸੇਣਾ ਨਾਲ, ਰਾਵਨ ਦਾ ਨਾਸ਼ ਕਰਿ, ਸੀਤਾ ਮੁਕਤਿ ਕਰਵਾਈ।

ਪ੍ਰਮੇਸ਼ਰ ਦਾ ਦਇਆਲ ਭਾਵ ਅਤੇ ਪ੍ਰਾਣੀ ਦੇ ਅਨਾਥ ਭਾਵ ਦੀ ਕਮੇਸਟ੍ਰੀ ਹੈ। ਤਾਂ ਪੰਜਵੇਂ ਪਾਤਸ਼ਾਹ ਮਲਾਰ ਰਾਗ ਵਿਚ, ਜੀਵਾਤਮਾ ਦੀ ਪੁਕਾਰ, ਪ੍ਰਕਟ ਕਰਦੇ ਹਨ—

"ਹੇ ਗੋਬਿੰਦ ਹੇ ਗੋਪਾਲ ਹੈ ਦਇਆਲ ਲਾਲ।
ਪ੍ਰਾਨ ਨਾਥ ਅਨਾਥ ਸਖੇ, ਦੀਨ ਦਰਦ ਨਿਵਾਰ।
ਹੇ ਸੰਮ੍ਰਥ ਅਗਮ ਪੂਰਨ, ਮੋਹਿ ਮਇਆ ਧਾਰਿ।
ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰਿ॥ (ਪੰ. 1273)

ਗੋਬਿੰਦ ਦਾ ਅਰਥ ਹੈ, ਪ੍ਰਮੇਸ਼ਰ, ਪ੍ਰਮਾਤਮਾ। ਪਰ ਇਹ ਦੋ ਸ਼ਬਦਾਂ ਦੇ ਜੋੜ ਨਾਲ ਬਣਿਆ ਹੈ, ਗੋ+ਬਿੰਦ। ਗੋ ਦਾ ਅਰਥ ਹੂੰਦੇ ਗਿਆਨ... ਗੋ ਦਾ ਅਰਥ ਹੂੰਦੈ ਧਰਤੀ। ਪੰਜਵੇਂ ਪਾਤਸ਼ਾਹ ਗੋਬਿੰਦ ਅਤੇ ਗੋਪਾਲ, ਬੜੇ ਗਹਿਰੇ ਅਰਥ ਵਿਚ ਪ੍ਰਯੋਗ ਕੀਤਾ ਹੈ। ਗੋ ਦਾ ਅਰਥ ਗਿਆਨ ਅਤੇ ਬਿੰਦ ਦਾ ਅਰਥ ਹੈ, ਬ੍ਰਹਮ। ਅਰਥਾਤ ਬ੍ਰਹਿਮ ਗਿਆਨ! ਸੁਖਮਨੀ ਵਿਚ ਪੰਜਵੇਂ ਪਾਤਸ਼ਾਹ, ਬਿੰਦ ਦਾ ਅਰਥ, ਬ੍ਰਹਮ ਕਰਦੇ ਹਨ—

"ਚਰਨ ਚਲਉ ਮਾਰਗਿ ਗੋਬਿੰਦ।
ਮਿਟਹਿ ਪਾਪ ਜਪੀਐ ਹਰਿ ਬਿੰਦ॥ (ਸੁਖਮਨੀ)

ਗੋਪਾਲ! ਗੋ ਦਾ ਅਰਥ ਧਰਤੀ, ਪਾਲ ਦਾ ਅਰਥ ਪਾਲਣ ਕਰਣ ਵਾਲਾ। ਗੋਪਾਲ ਦਾ ਅਰਥ ਸਿਰਫ਼ ਗਊ ਦੀ ਸੇਵਾ ਪਾਲਣਾ ਕਰਣ ਵਾਲਾ ਨਹੀਂ, ਉਹ ਸਰਬ ਪ੍ਰਤਿਪਾਲਕ ਪ੍ਰਮੇਸਰ ਹੈ, ਜਿਹੜਾ ਧਰਤੀ ਦੇ ਹਰ ਜੀਅ, ਮਨੁੱਖ, ਦੇਵ ਗੰਧਰਵ, ਯੱਛ ਕਿੰਨਰ, ਨਦੀ, ਪਹਾੜ ਸਾਗਰ, ਬਨਸਪਤਿ, ਪਰਿਆਵਰਣ, ਸਾਰਿਆਂ ਦੀ ਸੰਭਾਲ ਕਰਣ ਵਾਲਾ ਹੈਂ, ਗੋਪਾਲ।

ਤੇ ਪਾਤਸ਼ਾਹ ਕਹਿੰਦੇ ਹਨ—

"ਹੇ ਗੋਬਿੰਦ ਹੇ ਗੋਪਾਲ ਹੈ ਦਇਆਲ ਲਾਲ॥"

ਮੈਂ ਦੀਨ, ਗਰੀਬ... ਦੁਖੀਆਰਾ ਤੂੰ ਹੇ ਪ੍ਰਭੂ, ਪਾਰਬ੍ਰਹਮ, ਸਰਵ ਜੀਆਂ ਪ੍ਰਤਿਲਾਰਕ...। ਮੈਂ ਅਦਨਾ ਜਿਹਾ ਇਕ ਅਨਾਥ ਪ੍ਰਾਣੀ... ਤੂੰ ਪ੍ਰਾਨ ਨਾਥ, ਅਨਾਥਾਂ ਦੁਖਿਆਰਿਆਂ ਦਾ ਮਿੱਤਰ, ਮੇਰਾ ਦੁਖ ਮੇਰਾ, ਦਰਦ ਨਿਵਾਰੋ!

ਹਰ ਮਨੁੱਖ ਤੇ ਕਦੀ ਕੋਈ ਸਮਾਂ, ਕੋਈ ਖਿਣ ਐਸਾ ਆਉਂਦੈ, ਜਦੋਂ ਲਗਦੈ, ਮੈਂ ਅਸਾਧਿ ਸਮਸਿਆਂ ਵਿਚ ਘਿਰ ਗਿਆਂ। ਹਨੇਰਾ ਹੀ ਹਨੇਰਾ.... ਕੋਈ ਸਹਾਇਕ ਨਹੀਂ... ਪੂਰੀ ਤਰਾਂ ਹਾਰਿਆ ਥਕਿਆ ਜੀਵ, ਪ੍ਰਭੂ ਨੂੰ ਪੁਕਾਰੇ—

"ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰਿ॥"

ਹਨੇਰਾ ਖੂਹ, ਭਿਆਨਕ ਹਨੇਰਾ.... ਕੋਈ.... ਮਦਦਗਾਰ ਨਹੀਂ.... ਹੇ ਪ੍ਰਭੂ ਹੇ ਮੇਰੇ ਸਤਿਗੁਰ ਇਸ ਵਿਕਟ ਸਾਗਰ ਚੋਂ ਪਾਰਿ ਲੰਘਾ ਦੇ।

ਹਰੀ ਤਾਂ, ਹਾਰਿਆਂ ਦਾ ਸਹਾਰਾ ਹੁੰਦੈ। ਹਰਿ ਵਾਰ ਜਿੱਤ ਦੇ ਆਕਾਂਛੀ ਤਾਂ, ਹੰਕਾਰ ਦੇ ਸੌਦਾਗਰ ਹੁੰਦੇ ਨੇ। ਹਸਤਿਨਾਪੁਰ ਦੇ ਦਰਬਾਰ ਵਿਚ, ਜਦੋਂ ਦੁੱਸ਼ਾਸਨ, ਦ੍ਰੋਪਤੀ ਦਾ ਵਸਤ੍ਰ ਹਰਣ ਕਰਣ ਲੱਗਾ ਤਾਂ ਪਾਂਚਾਲੀ ਨੂੰ, ਰਾਜ ਪ੍ਰਿਵਾਰ ਦੀ ਨੂੰਹ ਹੋਣ ਦਾ, ਰਾਜਕੁਲ ਦੀ ਪ੍ਰਤਿਸ਼ਠਾ ਦਾ ਮਾਣ ਸੀ। ਭੀਸ਼ਮ ਪਿਤਾਮਾ ਤੇ ਗੁਰੂ ਦ੍ਰੋਣਾ ਚਾਰਿਆ ਤੇ, ਕ੍ਰਿਪਾਚਾਰਿਆ ਤੇ, ਮਹਬਾਲੀ ਪੰਜ ਪਾਂਡਵਾਂ ਤੇ ਬਹੁਤ ਮਾਣ ਸੀ। ਬਾਹਰ ਦੇ ਸਾਰੇ ਸਹਾਰੇ ਢਹਿੰਦੇ ਵੇਖੇਂ, ਪੰਜੇ ਪਾਂਡਵਾਂ ਨੂੰ ਹਾਰੇ ਹੋਇ ਜੁਆਰੀਆਂ ਨੂੰ ਸਿਰ ਥੱਲੇ ਸੁਟਿਆ ਵੇਖਿਆ, ਤਾਂ ਹਿਰਦਾ ਹਾਹਾਕਾਰ ਕਰਿ ਉਠਿਆ। ਹੇ ਸ਼ਾਮਾ, ਹੁਣਿ ਹੋਰ ਕੋਈ ਸਹਾਾਰਾ ਨਹੀਂ... ਕੋਈ ਆਸਾਰ ਨਹੀਂ...। ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਜਾ ਕਉ ਮੁਸਕਲ ਅਤਿ ਬਣੈ ਢੋਈ ਕੋਇ ਨ-ਦੇਇ।
ਲਾਗੂ ਹੋਇ ਦੁਸਮਨਾ, ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ॥ (ਪੰ. 70-71)

ਜਦੋਂ ਦ੍ਰੋਪਤੀ ਦੇ ਸਾਰੇ ਕਲਪਿਤ ਸਹਾਰੇ ਢਹਿ ਗਏ, ਤਾਂ ਸ਼ਾਮ ਦੇ ਅਦਿੱਖ ਹੱਥਾਂ ਨੇ ਵਸਤ੍ਰ ਦਾ ਪਹਾੜ ਖੜਾ ਕਰਿ ਦਿੱਤਾ। ਸਾੜੀ ਖਿੱਚਦਿਆਂ ਦੁਪਹਿਰ ਤੋਂ ਸ਼ਾਮ ਹੋ ਗਈ... ਹਾਥੀ ਦੇ ਬਲਵਾਲਾ ਦੁਸ਼ਾਸਨ, ਹਾਰਿ ਥੱਕ ਕੇ ਡਿੱਗ ਪਿਆ। ਭਾਈ ਗੁਰਦਾਸ ਕਹਿੰਦੇ ਹਨ, "ਘਰਿ ਆਈ ਠਾਕੁਰ ਮਿਲੇ, ਪੈਜ ਰਹੀ ਬੋਲੇ ਸ਼ਰਮਾਂਦੀ। ਨਾਥ ਅਨਾਥਾਂ ਬਾਣਿ ਧੁਰਾਂ ਦੀ॥"

ਪ੍ਰਭੂ ਤਾਂ ਦਇਆਲ ਹੈਂ। ਪਰ ਉਸ ਦੀ ਦਇਆਲਤਾ ਦਾ ਪਾਤਰ ਉਹੀ ਹੋ ਸਕਦੈ,, ਜਿਸਦੇ ਸੰਸਾਰਕ, ਸਾਰੇ ਸਹਾਰੇ ਢਹਿ ਢੇਰੀ ਹੋ ਗਏ। ਸ੍ਰੀ ਭਾਗਵਤ ਸੁਧਾ ਸਾਗਰ ਦੇ 8ਵੇਂ ਸਕੰਧ ਵਿਚ ਪ੍ਰਸੰਗ ਹੈ; ਦ੍ਰਵਿੜ ਰਾਜਾ ਇੰਦਰ ਦਮਨ! ਰਾਜ ਪਾਟ ਤੋਂ ਮਨ ਉਚਾਟ ਹੋ ਗਿਆ। ਸਭਿ ਤਿਆਗ ਕੇ ਮਲੈਗਿਰ ਪਰਵਤ ਤੇ ਤੱਪ ਕਰਨ ਲੱਗੇ।.... ਸੁਰਤਿ ਜੁੜਿ ਗਈ। ਇਕ ਲਿਵ ਹੋ ਤਪ ਕਰਣ ਲੱਗੇ। ਅਗਸਤ ਮੁਨੀ

ਚੇਲਿਆਂ ਨਾਲ ਭ੍ਰਮਣ ਕਰਦਿਆਂ ਉਥੇ, ਪੁੱਜੇ। ਤਪ ਕਰਿ ਰਹੇ ਇੰਦਰਦਮਨ ਤੋਂ ਕੋਈ ਰਾਹ ਪੁਛਿਆ। ਸੁਰਤਿ ਜੁੜੀ ਸੀ, ਬਾਹਰਲੀਆਂ ਇੰਦ੍ਰੀਆਂ, ਬੰਦ ਕੀਤੀਆਂ ਹੋਈਆਂ ਹਨ। ਸੁਣਿ ਨਾ ਸਕੇ। ਮੁਨੀ ਨੇ ਸ਼੍ਰਾਪ ਦੇ ਦਿੱਤਾ। ਹਾਥੀ ਵਾਂਗ ਮਸਤਿ ਹੈਂ—"ਗਜ: ਭਵ:।" ਹਾਥੀ ਹੋ ਜਾ।

ਮੁਨੀ ਦੇ ਸ਼੍ਰਾਪ ਨਾਲ, ਦੇਹ ਤਿਆਗੀ ਗਈ। ਹਾਥੀ ਦਾ ਜਨਮ ਹੋਇਆ, ਪਰ ਪਿਛਲੇ ਜਨਮ ਦੀ ਚੇਤਨਾ, ਨਾਲ ਆਈ। ਹਾਥੀ ਦੇ ਰੂਪਿ ਵਿਚ ਵੀ, ਇਸ਼ਨਾਨ, ਧਿਆਨ, ਤਪਸ਼ਚਰਿਆ ਜਾਰੀ ਰਹੀ। ਇਕ ਵਾਰ ਇਸ਼ਨਾਨ ਕਰਣ ਲਈ ਦਰਿਆ ਵਿਚ ਉਤਰੇ। ਘੜਿਆਲ ਨੇ ਪੈਰ ਫੜਿ ਲਏ.... ਗਹਿਰੇ ਪਾਣੀ ਵਿਚ ਖਿੱਚਣ ਲੱਗਾ... ਗਜ ਬੇਵਸ਼ਿ ਹੋਇਆ, ਬੇਸਹਾਰਾ ਹੋਇਆ, ਸੁੰਡ ਨਾਲ ਕਮਲ ਦਾ ਫੁਲਿ ਤੋੜਿਆ ਅਤੇ ਪਾਣੀ ਵਿਚ ਡੁਬਦਿਆਂ ਹੋਇਆਂ ਸੂੰਡ ਉਪਰਿ ਕੀਤੀ। ਹਿਰਦੈ ਚੋਂ ਪੁਕਾਰ ਉਠੀ, "ਹੇ-ਨਾਥ ਇਕ ਤੇਰਾ ਸਹਾਰਾ।" ਕਹਿੰਦੇ ਹਨ, ਉਸ ਵੇਲੇ ਚੱਕ੍ਰਪਾਣੀ, ਭਗਵਾਨ ਪ੍ਰਕਟ ਹੋਇ... ਘੜਿਆਲ ਮਾਰਿ ਗਜਰਾਜ ਦੀ ਰਖਿਆ ਕੀਤੀ। ਨੋਵੇਂ ਪਾਤਸ਼ਾਹ ਇਸ ਪ੍ਰਸੰਗ ਬਾਬਤ ਕਹਿੰਦੇ ਹਨ—

"ਨਾਹਿਨ ਗੁਨੁ ਨਾਹਿਨ ਕਛੁ ਬਿਦਿਆ, ਧਰਮੁ ਕਉਨੁ ਗਜਿ ਕੀਨਾ।
ਨਾਨਕ ਬਿਰਦੁ ਰਾਮ ਕਾ ਦੇਖਹੁ, ਅਭੈ ਦਾਨੁ ਤਿਹ ਦੀਨਾ॥ (ਪੰ-901)

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

ਉਹ ਪ੍ਰਮਾਤਮਾ ਦਇਆਲ ਹੈ, ਜੇ ਤੂੰ ਦੀਨ ਹੋਵੇਂ....
ਉਹ ਜਗੰਨਾਥ ਹੈ, ਜੇ ਤੂੰ ਅਨਾਥ ਹੋਵੇਂ।

# ਪੰਛੀ ਦੇ ਖੰਭ

ਮਨੁੱਖ, ਬਹੁਪੱਖੀ ਹੈ। ਕਈ ਹਿੱਸਿਆਂ ਵਿਚ ਵੰਡਿਆ ਹੋਇਆ।

ਸ੍ਰੀ ਜੇ. ਕ੍ਰਿਸ਼ਨਾਮੁਰਤੀ ਨੇ ਕਿਹੈ, ਮਨੁੱਖ ਸੁਭਾਅ ਤੋਂ ਐਮਫੇਬਿਅਨ ਹੈ, ਇਕ ਨਾਲ ਦੋ ਤਲ ਤੇ ਜੀਉਨ ਵਾਲਾ ਪ੍ਰਾਣੀ! ਉਸ ਨੂੰ ਸੰਸਾਰ ਦਾ ਸੁਖ ਭੋਗ ਵੀ ਚਾਹੀਦੈ। ਸਵਰਗ ਵੀ ਚਾਹੀਦੈ। ਕਾਮਭੋਗ ਵਿਚ ਲਿਪਤ ਹੁੰਦਿਆਂ, ਮੁਕਤੀ ਦੀ ਤਮੰਨਾ ਵੀ ਰਖਦੈ। ਇਸੇ ਮਨੋਵਿਗਿਆਨ ਅਧੀਨ, ਉਹ ਬਾਜਾਰ ਵੀ ਜਾਂਦੈ, ਗੁਰਦੁਆਰ ਵੀ ਜਾਂਦੈ। ਧਨ ਪ੍ਰਭੁਤਾ, ਸੁਖ ਐਸਵਰਯ ਦਾ ਦੀਵਾਨਾ, ਮਨੁੱਖ, ਸਤਿਗੁਰ, ਸੰਤ ਦੀ ਸ਼ਰਣ ਵਿਚ ਉਸ ਮਤਿ ਦੀ ਮੰਗ ਵੀ ਕਰਦੈ, ਜਿਹੜੀ ਸੰਸਾਰਕ ਚੀਕੜ ਤੋਂ ਉਪਰ ਲੈ ਜਾਇ। ਦੋ ਤਲਾਂ ਤੇ ਜੀਉਣ ਵਾਲਾ ਇਹ ਪ੍ਰਾਣੀ “ਕਾਮ ਔਰ ਰਾਮ” ਦੁਹਾਂ ਦਾ ਅਧਿਕਾਰੀ! ਸਵੇਰੇ ਉਠ ਕੇ ਇਸ਼ਨਾਨਾ ਧਿਆਨ, ਸਿਮਰਨ, ਪਾਠ, ਨਿਤਨੇਮ ਦੀ ਰੋਜਾਨਾ ਸੰਭਾਲ ਤਾਂ ਜੋ ਦੁਕਾਨ -ਦਫ਼ਤਰ, ਵਪਾਰ, ਪਰਵਾਰ ਸਾਂਭਿਆ ਰਹੇ। ਸ੍ਰੀ ਗੁਰ ਨਾਨਕ ਪਾਤਸ਼ਾਹ ਮਾਝ ਰਾਗ ਵਿਚ ਮਨੁੱਖ ਦੇ ਇਸ ਦੁਚਿਤੇ ਮਨੋਵਿਗਿਆਨ ਨੂੰ ਖੋਲਦੇ ਹਨ—

“ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ।<br>
ਕਬ ਚੰਦਨਿ ਕਬ ਅਕਿ-ਡਾਲਿ , ਕਬ ਉਚੀ ਪਰੀਤਿ।<br>
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥ (ਪੰਨਾ-147)

ਮਨੁੱਖ ਮੁੱਖ ਤੋਰ ਤੇ ਦੋ ਤਲ ਤੇ ਕ੍ਰਿਆਸ਼ੀਲ ਰਹਿੰਦੈ। ਪਹਿਲੇ ਤਲ ਤੇ “ਮਤਿ” ਹੈ ਜਿੱਥੇ ਨਿਰੰਤਰ ਹਿਤਕਾਰੀ ਸੋਚਾਂ, ਸੁਰਤਿ-ਤਰੰਗਾਂ ਉਠ ਰਹੀਆਂ ਹਨ। ਹਰ ਖਿਣ ਨਵੀਆਂ ਸੇਧਾਂ ਲਈਆਂ ਜਾ ਰਹੀਆਂ ਹਨ। “ਇਹ ਲੋਕ ਸੁਖੀਏ ਪਰਲੋਕ ਸੁਹੇਲੇ” ਦਹਾਂ ਲਈ ਜਤਨਸ਼ੀਲ ਮਨੁੱਖ ਦਾ ਯਥਾਰਥ ਹੈ, ਕਿ ਉਹ ਸੰਸਾਰ ਵੀ ਚਾਹੁੰਦੈ ਅਤੇ ਨਿਰੰਕਾਰ ਵੀ ਚਾਹੁੰਦੈ। ਔਰ ਇਸੇ ਮੰਤਵ ਲਈ ਧਰਮਸ਼ਾਲਾ ਅਤੇ ਮਧੁਸ਼ਾਲਾ ਦੁਹਾਂ ਥਾਂਵਾਂ ਤੇ ਮੌਜੂਦ ਦਿਸਦੈ।

ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਪੰਖੀ ਨੂੰ ਉਸਦੇ ਖੰਭ, ਆਕਾਸ਼ ਦਾ ਪਰਿੰਦਾ ਬਣੋਂਦੇ ਹਨ। ਇਸ ਉਡਾਣ ਦੇ ਪਿਛੇ ਕਦੀ ਚੋਗਾ ਚੁੱਗਣ ਦੀ ਜ਼ਰੂਰਤ, ਤੇ ਸ਼ਾਮ ਨੂੰ ਥੱਕ ਕੇ ਵਿਸ਼੍ਰਾਮ ਦੀ ਜ਼ਰੂਰਤ ਉਸਨੂੰ ਹਰ ਰੋਜ਼ ਸਵੇਰੇ ਸ਼ਹਿਰ, ਕਸਬੇ, ਬਾਗਾਂ ਵਲ ਤੇ ਸ਼ਾਮ ਆਲ੍ਹਨੇ ਵਲ ਨੂੰ ਉਡੋਂਦੈ ਹਨ। ਇਸ ਤਰ੍ਹਾਂ ਹਰ ਪ੍ਰਾਣੀ ਵਿਚ ਦੋ ਤੱਤ ਸਦਾ ਕ੍ਰਿਆਸ਼ੀਲ ਰਹਿੰਦੇ ਹਨ—ਇਕ ਸੁਰਤਿ ਅਤੇ ਦੂਜਾ ਕਰਮ। ਇਨ੍ਹਾਂ ਦੁਹਾਂ ਦਾ ਸਮਾਯੋਜਨ ਹੀ ਪ੍ਰਾਣੀ ਜੀਵਨ ਨੂੰ ਗਤੀਸ਼ੀਲ ਰਖਦੈ। ਸੁਰਤਿ ਅਤੇ ਕਰਮ, ਪੰਖੀ ਦੇ ਦੋ ਖੰਭ ਵਾਂਗ ਹਨ, ਜੋ ਇਸਨੂੰ ਡਿੱਗਣ ਨਹੀਂ ਦੇਂਦੇ। ਹਰ ਕਰਮ ਤੋਂ ਪਹਿਲਾਂ ਸੇਹਤਮੰਦ ਸੋਚ (ਸੁਰਤਿ) ਮਨੁੱਖੀ ਕਰਮ ਨੂੰ ਸੰਤੁਲਿਤ ਰਖਦੀ ਹੈ। ਤਾਂ

"ਹਿਤੋਪਦੇਸ਼" ਵਿਚ ਕਿਹਾ ਗਿਆ, "ਅਗ੍ਰ ਸੋਚੀ ਸਦਾ ਸੁਖੀ।" ਕਿਸੇ ਕੰਮ ਨੂੰ ਕਰਨ ਤੋਂ ਪਹਿਲਾਂ, ਸੋਚ ਅਥਵਾ ਸੁਰਤਿ ਤੋਂ, ਇਸ ਕੰਮ ਦੇ ਹਾਨੀ ਲਾਭ ਹਿਤ-ਅਹਿਤ ਦੇ ਸੰਦਰਭ ਵਿਚ ਸੇਧ ਲੈਣ ਦੀ ਸਮਝਦਾਰ ਪ੍ਰੰਪਰਾ ਹੈ।

ਪਰ ਕਈ ਵਾਰ, ਅਚਾਨਕ, ਆਕਸਮਿਕ ਕੋਈ ਕਰਮ ਹੋ ਜਾਂਦੈ, ਜੋ ਸਾਰੇ ਜੀਵਨ ਦਾ ਗਿਆਨ ਧਿਆਨ, ਪੂੰਜੀ ਪ੍ਰਤਿਸ਼ਠਾ ਤੋਂ ਖਾਲੀ ਕਰ ਜਾਂਦੈ। ਕਿਸੇ ਕੁਲੱਖਣੀ ਘੜੀ, ਕ੍ਰੋਧ ਐਸਾ ਸਿਰ ਚੜ੍ਹਿਆ, ਸੁਰਤਿ ਨਾਲ ਸੰਵਾਦ ਹੀ ਨਾ ਹੋ ਸਕਿਆ, ਹਥੀਂ ਕਤਲ ਹੋ ਗਿਆ। ਕੋਈ ਐਸਾ ਦੁਰਾਚਾਰ ਜਿਸਨੇ ਸਾਰੇ ਜੀਵਨ ਦਾ ਸਦਾਚਾਰ ਮਟਿਆਮੇਟ ਕਰਿ ਦਿੱਤਾ। ਪਿੱਛੇ ਜਿਹੇ, ਅਤਿ ਪ੍ਰਤਿਸ਼ਠਤ ਡੇਰਿਆਂ ਦੇ ਮੁਖੀਆਂ ਦੇ ਜੀਵਨ ਵਿਚ ਵਾਪਰੀਆਂ ਅਜੇਹੀਆਂ ਘਟਨਾਵਾਂ, ਸੁਰਤਿ ਹੀਨ ਕਰਮ ਦੇ ਪ੍ਰਮਾਣ ਹਨ। ਇਸ ਨੂੰ "ਮਲੀਨ ਮਤਿ" ਕਿਹਾ ਗਿਐ। ਸਾਸ਼ਤ੍ਰਾਂ ਵਿਚ "ਮਤਿ - ਭ੍ਰਮ" ਵੀ ਕਿਹਾ ਗਿਐ। ਸਾਸ਼ਤ੍ਰਾਂ ਦੇ "ਕਰਮ-ਚਕ੍ਰ-ਵਿਧਾਨ" ਵਿਚ ਮਨੁੱਖ ਦੀ ਐਸੀ ਕਾਰਮਿਕ ਘਟਨਾ ਦਾ ਵਿਸ਼ਲੇਸ਼ਨ ਕੀਤਾ ਗਿਆ ਹੈ।

ਜੀਵਨ ਵਿਚ ਕਈ ਵਾਰ, ਐਸਾ ਸੰਜੋਗ ਹੁੰਦੈ, ਕਿਸੇ ਨੂੰ ਪਹਿਲੀ ਵਾਰ ਮਿਲਦੇ ਹਾਂ, ਪਰ ਲਗਦੈ, ਜਿਵੇਂ ਇਸ ਨਾਲ ਕੋਈ ਗਹਿਰੀ ਪੁਰਾਣੀ ਪਛਾਣ ਹੈ, ਗਹਿਰੀ ਆਤਮੀਅਤਾ ਦਾ ਅਨੁਭਵ ਹੁੰਦੈ.... ਬਹੁਤ ਪਿਆਰਾ ਪਿਆਰਾ ਲਗਦੈ। ਔਰ ਕਿਸੇ ਨੂੰ ਪਹਿਲੀ ਵਾਰ ਮਿਲਦੇ ਹਾਂ ਪਰ ਅੰਦਰਿ ਜਿਵੇਂ ਕਾਹਲ ਪੈ ਜਾਂਦੀ ਹੈ। ਕੋਈ ਅਜੀਬ ਜਿਹੀ ਵਿਤ੍ਰਿਸਣਾ, ਘਿਰਣਾ ਜਿਹੀ ਉਪਜਦੀ ਹੈ। ਉਸ ਤੋਂ-ਦੂਰਿ ਹੋ ਜਾਣ ਦਾ ਜੀ ਕਰਦੈ। ਕਰਮ ਵਿਸੇਸੱਗ ਕਹਿੰਦੇ ਹਨ, ਅਸੀਂ ਨਿਰੰਤਰ, ਹਰਿਖਿਣ ਕਿਸੇ ਨ ਕਿਸੇ ਨੂੰ ਮਿਲਦੇ ਹਾਂ, ਕੋਈ ਸੋਚ, ਕੋਈ ਗੱਲ ਬਾਤ ਜਾਂ ਕੋਈ ਕਰਮ ਐਸਾ ਕਰਦੇ ਹਾਂ ਜੋ ਉਸ ਸਖਸ਼ ਲਈ ਮਾੜੀ ਜਾਂ ਅਪਮਾਨਜਨਕ ਹੁੰਦੀ ਏ। ਇਹ ਕਰਮ ਮੇਰੇ ਅਤੇ ਉਸਦੇ ਆਂਤਰਿਕ ਪਟਲ ਤੇ, ਉਸਦੇ ਗੁਪਤ ਬੋਰਡ ਤੇ ਲਕੀਰ ਖਿੱਚ ਜਾਂਦੈ। ਐਸੀਆਂ ਕਈ ਲਕੀਰਾਂ ਹਰ ਰੋਜ਼ ਖਿੱਚਦੀਆਂ ਰਹੀਆਂ ਔਰ ਇਕ ਦਿਨ ਮਰਿ ਗਏ। ਉਹ ਲਕੀਰਾਂ "ਸੰਚਿਤ ਕਰਮ" ਬਣਕੇ ਅਗਲੇ ਜਨਮ ਵਿਚ ਨਾਲ ਹੀ ਆਈਆਂ। ਪਿਛਲੇ ਕਈ ਕਈ ਜਨਮਾਂ ਦੇ ਸੰਚਿਤ ਕਰਮ ਅਤੇ ਉਹ ਸਖਸ ਵੀ ਰਿਸ਼ਤੇਦਾਰ, ਨੂੰਹ ਧੀ, ਪੁੱਤਰ, ਪਿਤਾ, ਭਾਈ, ਵਪਾਰ ਦਾ ਸਾਂਝੇਦਾਰ ਬਣ ਕੇ ਆਉਂਦੇ ਹਨ। ਜਿਨ੍ਹਾਂ ਨੇ ਸਾਡੇ ਨਾਲ ਚੰਗਾ ਵਤੀਰਾ ਕੀਤਾ ਸੀ, ਉਹ ਚੰਗੇ ਲਗਦੇ ਹਨ ਅਤੇ ਜਿਨ੍ਹਾਂ ਮਾੜਾ ਕੀਤਾ ਸੀ, ਉਹ ਮਾੜੇ ਲਗਦੇ ਹਨ। ਅਸੀਂ ਵੀ ਅਗਲਿਆਂ ਨੂੰ ਇਸੇ ਅਨੁਸਾਰ, ਮਾੜੇ ਜਾਂ ਚੰਗੇ ਲਗਦੇ ਹਾਂ। ਉਸੇ ਸੰਦਰਭ ਵਿਚ ਕਿਸੇ ਨਾਲ ਪਿਆਰ ਅਤੇ ਕਿਸੇ ਨਾਲ ਘਿਰਣਾ ਉਪਜਦੀ ਹੈ। ਔਰ ਇਸੇ ਪ੍ਰੀਤ ਅਥਵਾ ਘਿਰਣਾ ਦੀ ਅਦਿਖ ਸੋਚ ਸਾਡੇ ਤੋਂ ਕਰਮ ਕਰਵਾਉਂਦੀ ਹੈ। ਸੋ ਆਮਤੋਰ ਤੇ ਸਾਡੀ ਸੋਚ ਜਾਂ ਸਾਡੇ ਕਰਮ, ਪੁਰਬਲੇ ਜਨਮਾਂ ਜਾਂ ਇਸੇ ਜਨਮ ਵਿਚ ਕੀਤੇ ਹੋਇ ਕਰਮਾਂ ਦਾ ਪ੍ਰਤੀਕਰਮ ਬਣ ਕੇ ਵਾਪਰਦੇ ਹਨ। ਪਰ ਕਈ ਵਾਰ ਇਹ ਸੇਹਤਮੰਦ ਸੁਰਤਿ ਦੇ ਅਭਾਵ ਵਿਚ ਲੋਭ, ਕਾਮ ਜਾਂ ਕ੍ਰੋਧ ਵਸ ਹੋਇ ਕਰਮ ਹੁੰਦੇ ਹਨ। ਇਹ

ਆਤਮਾ ਦੇ ਬੋਰਡ ਤੋਂ ਆਤਮਕ-ਪਟਲ ਤੇ ਉਕੇਰੀਆਂ ਗਈਆਂ ਨਵੀਆਂ ਲਕੀਰਾਂ ਹਨ। ਇਹ "ਨਵੀ ਭਾਜੀ" ਹੈ— ਜੋ ਸਮੇਂ ਦੇ ਅੰਤਰਾਲ ਵਿਚ ਮੋੜਨੀ ਪੈਣੀ ਹੈ।

ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, "ਮਤਿ ਪੰਖੇਰੂ ਕਿਰਤ ਸਾਥਿ।" ਮਤਿ ਦਾ, ਸੋਚ ਦਾ ਪੰਖੀ ਅਤੇ ਕਰਮ ਦੇ ਖੰਭ। ਦੋਵੇਂ ਨਾਲ ਹਨ ਤਾਂ ਆਕਾਸ਼ ਦੀ ਉਡਾਨ ਹੈਂ। ਪੰਖੀ ਦੀ ਦੌੜ, ਕਦੀ ਚੰਗੇ ਅਤੇ ਕਦੀ ਮਾੜੇ ਥਾਂ ਵਲ ਹੁੰਦੀ ਏ। ਕਦੀ ਖੁਸ਼ਬੋਦਾਰ ਚੰਦਨ ਤੇ ਕਦੀ ਅੱਕ ਦੀ ਸ਼ਾਖ ਤੇ ਬੈਠੇ ਪੰਖੀ ਵਾਂਗ ਮਨੁੱਖ ਵੀ ਸਮੇਂ ਤੋਂ ਪ੍ਰਭਾਵਤ ਸੋਚ ਅਨੁਸਾਰ ਕਦੀ ਧਰਮਸ਼ਾਲਾ ਤੇ ਕਦੀ ਮਧੁਸ਼ਾਲਾ ਵਿਚ ਕ੍ਰਿਆਸ਼ੀਲ ਦਿਸਦਾ ਹੈ।

ਰੱਬ ਤੋਂ ਖੈਰ ਮੰਗੀਏ। ਹੋਸ਼ਿਆਰਪੁਰ, ਵੈਸਯਾ ਦੀ ਮੁਹਾਠ ਤੇ ਦਵਾਰਪਾਲ ਬਣ ਕੇ ਭਾਈ ਜੋਗਾ ਸਿੰਘ ਦੀ ਚਰਿਤਰ ਰਖਿਆ, ਸਤਿਗੁਰ, ਸਾਡੀ ਵੀ ਮਤਿ-ਪਤਿ ਦਾ ਰਖਾ ਹੋਵੈ।

ਮਛੰਦਰ ਨਾਥ, ਪਹੁੰਚਿਆ ਹੋਇਆ ਜੋਗੀ। ਸਿੰਘਲਦੀਪ (ਸ੍ਰੀ ਲੰਕਾ) ਪੁਜੇ। ਉਥੇ ਔਰਤਾਂ ਦੀ ਬਹੁਤਾਇਤ ਸੀ। ਕਹਿੰਦੇ ਹਨ, ਦੋ ਖੂਬਸੂਰਤਿ ਰਾਣੀਆਂ ਦੇ ਕਾਮ ਬੰਧਨ ਵਿਚ ਬੱਧ ਗਏ। ਪਿਛੇ ਪਰਤਨ ਦੀ ਸੁਧਿ ਨਾ ਰਹੀ। ਗੋਰਖ ਨਾਥ ਜੀ ਭਾਲਦੇ ਹੋਇ ਉਥੇ ਪੁਜੇ ਅਤੇ "ਗੋਰਖਬਾਣੀ" ਵਿਚ ਬੜੇ ਸਖਤ ਅਤੇ ਸਪਸ਼ਟ ਸ਼ਬਦਾਂ ਵਿਚ ਲਾਹਨਤਾਂ ਪਾਈਆਂ—

ਬਦਤ ਗੋਰਖ, ਸੁਣਹੁ ਮਾਛੰਦਰ, ਤੁਮ ਈਸ਼ਰ ਕੇ ਪੂਤਾ।
ਬ੍ਰਹਮ ਝਰੰਤਾ ਜੋ ਨਰ ਰਾਖੈ, ਸੋ ਬੋਲੈ ਅਵਧੂਤਾ॥

ਕਾਮਾਚਾਰ, ਵਿਰਯ ਦੇ ਨਾਸ਼ ਜੋਗ ਕਰਮ ਹੈ। ਇਹ ਵਿਰਯ ਬ੍ਰਹਮ ਕਿਹਾ ਗਿਐ। ਸ਼ਿਵ ਜੀ ਦੇ ਪੁਤ ਹੋ ਕੇ ਇਸ ਗਲੀਜ ਕਰਮ ਵਿਚ ਲਿਪਤ ਹੋ ਗਏ ? ਉਸੇ ਸਿੰਘਲ ਦੀਪ, ਸ੍ਰੀ ਗੁਰਨਾਨਕ ਪਾਤਸ਼ਾਹ ਪੁੱਜੇ।

ਕਾਮ ਇੱਛਾ ਦੇ ਅਧੀਨ ਰੂਪ, ਸ੍ਰਿਗਾਰ ਕਰਿ ਸੁੰਦਰ ਯੁਵਤੀਆਂ, ਗੁਰਨਾਨਕ ਕੋਲ ਆ ਕੇ ਕਾਮਨਾ ਭਰੀਆਂ ਭਾਵ ਭੰਗਿਮਾ, ਨੈਨਾਂ ਦੇ ਇਸ਼ਾਰੇ, ਅੰਗ ਪ੍ਰਦਰਸ਼ਨ ਕਰਨ ਲੱਗੀਆਂ। ਤਾਂ ਪਾਤਸ਼ਾਹ ਨੇ ਬਸੰਤ ਰਾਗ ਵਿਚ ਸ਼ਬਦ ਉਚਾਰਿਆ, "ਕਾਮਨਿ ਚਾਹੈ-ਸੁੰਦਰਿ ਭੋਗੁ। ਪਾਨ ਫੂਲ ਮੀਠੇ ਰਸ ਰੋਗ।

ਖੀਲੈ ਬਿਗਸੈ ਤੇਤੋ-ਸੋਗ॥" (ਪੰਨਾ-1187)

ਹੇ ਪਰਮੇਸ਼ਰ ਇਹ-ਕਾਮ ਅਧੀਨ ਇਸਤ੍ਰੀਆਂ, ਭੋਗ ਚਾਹੁੰਦੀਆਂ ਹਨ। ਇਹ ਸ਼ਰੀਰਕ ਸੰਯੋਗ, ਭੋਗ, ਮਿੱਠਾ ਰੋਗ ਹੈ। ਸਰੀਰ ਔਰ ਮਨ ਦੁਹਾਂ ਵਿਚ ਵਿਕ੍ਰੀਤੀ ਪੈਦਾ ਕਰਕੇ ਸਦੀਵੀਂ ਸੋਗ ਪੈਦਾ ਕਰਦਾ ਹੈ।

ਤਾਂ ਪਾਤਸ਼ਾਹ ਉਨ੍ਹਾਂ ਕਾਮ ਆਤੁਰ ਰਾਣੀਆਂ ਨੂੰ ਸੰਬੋਧਿਤ ਕੀਤਾ,
"ਗਾਛਹੁ ਪੁਤ੍ਰੀ ਰਾਜਕੁਆਰਿ। ਨਾਮ ਭਣਹੁ ਸਚੁ ਦੋਤੁ ਸਵਾਰਿ॥
(ਪੰਨਾ-1187)

ਸਤਿਗਰਾਂ ਸੰਬੋਧਤ ਕੀਤਾ, ਹੇ ਪ੍ਰਤ੍ਰੀਓ। ਤੁਹਾਡਾ ਕੁਆਰਾਪਣ।
ਇਹ ਤੁਹਾਡਾ ਰਾਜ-ਖੇਤਰ ਹੈ। ਜਦੋਂ ਤਕ ਇਹ ਬਜਾਰੀ ਨਹੀਂ, ਪਰਾਇਆ

ਨਹੀਂ ਹੁੰਦਾ ਉਦੋਂ ਤਕ ਇਹ ਸੁਰਖਿਅਤ ਮਹਿਲ ਹੈਂ। ਇਸ ਵਿਚ ਰਹਿਕੇ ਸਤਿ ਨਾਮ, ਪ੍ਰਭੂ ਨਾਮ, ਵਿਚ ਰਮਣ ਕਰੋ ਤਾਂ "ਨਾਮ ਭਣਹੁ ਸਚੁ ਦੋਤੁ ਸਵਾਰਿ" "ਉਹ ਸਤਿ-ਸਦੀਵੀ-ਪ੍ਰਮਾਤਮਾ ਤੁਹਾਡੇ ਜੀਵਨ ਨੂੰ ਸਵਾਰ ਦੇਗਾ।"

ਕਾਮ ਅਗਨੀ ਵਿਚ ਤਪ ਰਹੀਆਂ ਕਾਮਣੀਆਂ ਦੀ ਸੁਰਿਤ, ਸਤਿਗੁਰਾਂ ਸਵਾਰਿ ਕੇ ਪ੍ਰਭੂ ਪ੍ਰੀਤ ਵਿਚ ਰੰਗ ਦਿੱਤਾ।

ਸੁਰਤਿ ਅਤੇ ਕਰਮ ਦਾ ਸੰਤੁਲਨ ਪੰਖੀ ਅਤੇ ਉਸਦੇ ਖੰਭਾਂ ਦੇ ਸਮਾਯੋਜਨ ਵਾਂਗ ਹੈ। ਇਨ੍ਹਾਂ ਦੁਹਾਂ ਦੇ, ਸੁਰਤਿ ਅਤੇ ਕਰਮ ਦੇ ਸੰਤੁਲਨ ਨੂੰ ਬਣੋਣ ਲਈ ਹਰ ਧਰਮ ਸੰਪ੍ਰਦਾ ਵਿਚ ਅਰਦਾਸ ਜਾਂ ਪ੍ਰਾਰਥਨਾ ਦੀ ਰੀਤ ਹੈ। ਬਹੁਤ ਵੈਗਿਆਨਕ ਹੈ ਇਹ ਪ੍ਰਾਰਥਨਾ-ਪ੍ਰੰਪਰਾ। ਕਿਸੇ ਕੰਮ ਆਰੰਭ ਕਰਨ ਤੋਂ ਪਹਿਲਾਂ ਸੁਰਤਿ ਨੂੰ ਕਿਸੇ ਪ੍ਰਮਾਤਮਾ ਪ੍ਰਤੀਕ ਭਗਵਾਨ ਰਾਮ, ਕ੍ਰਿਸ਼ਨ, ਸ਼ਿਵ, ਸਤਿਗੁਰੂ ਕਿਸੇ ਅਦਿੱਖ ਸੱਤਾ ਨਾਲ ਪ੍ਰਾਰਥਨਾ ਦੇ ਅੱਖਰਾਂ ਰਾਹੀਂ, ਸੁਰਤਿ ਨੂੰ ਸਾਂਤ ਅਤੇ ਇਕਾਗ੍ਰ ਕਰਨ ਦਾ ਹੀ ਉਪਰਾਲਾ ਹੁੰਦੈ ਤਾਂ ਜੋ ਕਰਮ ਸੰਤੁਲਿਤ ਅਤੇ ਸੋਚ ਸੇਹਤਮੰਦ ਰਹੇ। ਜੀਵਨ ਦੇ ਹਰ ਪਲ ਖਿਣ ਕੁਝ ਨਵਾਂ ਥਾਂ, ਨਵੇਂ ਲੋਗ, ਨਵਾਂ ਆਚਾਰ ਵਿਵਹਾਰ ਨਾਲ ਮੇਲ ਹੋ ਰਿਹੈ। ਕਈ ਨਕਾਰਾਤਮਕ ਪ੍ਰਭਾਵ ਛੱਡ ਰਹੇ ਹਨ। ਉਹਨਾਂ ਦੀ ਸੋਚ, ਬੋਲਬਾਣੀ, ਵਿਵਹਾਰ ਤੋਂ ਉਠ ਰਹੀਆਂ ਤਰੰਗਾਂ ਸਾਡੇ ਤਕ ਆ ਰਹੀਆਂ ਹਨ। ਵਾਤਾਵਰਨ ਵਿਚ ਕਈ ਰੋਗ ਦੇ ਕਿਟਾਣੂ ਕਈ ਵਾਇਰਸ ਨਿਰੰਤਰ ਸਾਡੇ ਨਾਲ ਸਪਰਸ਼ ਕਰ ਰਹੇ ਹਨ.... ਸਾਨੂੰ ਰੋਗੀ ਕਰਨ ਦੀ ਸਾਜਿਸ਼ ਹੋ ਰਹੀ ਹੈ। ਹਵਾ ਪ੍ਰਾਣਵਾਯੂ ਹੈ ਪਰ ਇਸੇ ਹਵਾ ਤੇ ਸਵਾਰ ਹੋ ਕੇ ਇਹ ਰੋਗ ਕਿਟਾਣੂ ਸਾਡੇ ਤੇ ਹਮਲਾ ਕਰ ਰਹੇ ਸਨ। ਜਿਹੜਾ ਅੰਦਰੋਂ ਕਮਜ਼ੋਰ ਹੈ, ਇਨ੍ਹਾਂ ਕਿਟਾਣੂਆਂ ਨਾਲ ਲੜਨ ਜੋਗ ਨਹੀਂ, ਉਹ ਬਿਮਾਰ ਹੋ ਜਾਂਦੈ। ਸੋ ਅਰਦਾਸ ਜਾਂ ਪ੍ਰਾਰਥਨਾ, ਅਦਿਖ ਪ੍ਰਮੇਸਰੀ ਸ਼ਕਤੀ ਦਾ ਆਹਵਾਹਨ ਹੁੰਦੈ ਜੋ ਪ੍ਰਬਲ ਪ੍ਰਤਿਰੋਧਾਤਮਕ ਸ਼ਕਤੀ ਪੈਦਾ ਕਰਿ ਦਿੰਦੈ। ਮਾੜੇ ਵਾਇਰਸ ਹਾਰ ਜਾਂਦੇ ਹਨ.... ਅਸੀਂ ਨਿਰੋਗ ਰਹਿੰਦੇ ਹਾਂ।

ਅਸੀਂ ਭੋਜਨ ਕਰਦੇ ਹਾਂ। ਇਹ ਭੋਜਨ, ਅਨਾਜ ਕਿਤਨਿਆਂ ਹੱਥਾਂ 'ਚੋਂ ਲੰਘ ਕੇ ਸਾਡੇ ਤਕ ਪੁਜਿਆ। ਹੋ ਸਕਦੈ ਜਿਸ ਕਿਸਾਨ ਨੇ ਮੇਹਨਤ ਔਰ ਆਸ ਨਾਲ ਇਸ ਅਨਾਜ ਦੀ ਬੀਜਾਈ ਕੀਤੀ, ਨਿਰਾਸ਼ ਹੋ ਕੇ ਆਤਮ ਹਤਿਆਂ ਕਰਿ ਲਈ। ਜਿਸ ਆਢਤੀ ਕੋਲ ਗਿਆ, ਕਿਸੇ ਬਿਮਾਰੀ ਜਾਂ ਘਰਿ ਦੇ ਕਲੇਸ਼ ਸਦਕਾ ਡਿਪ੍ਰੇਸ਼ਨ ਵਿਚ ਹੋਵੈ। ਜਿਸ ਦੁਕਾਨ ਤੇ, ਚੱਕੀ ਤੇ ਗਿਆ ਉਨ੍ਹਾਂ ਸਾਰਿਆਂ ਦੀ ਨਕਾਰਾਤਮਕਤਾ ਇਸ ਵਿਚ ਰਲਿ ਗਈ। ਪਰ ਜਦੋਂ ਸਤਿਗੁਰੂ ਦੀ ਅਰਦਾਸ ਕਰਦੇ ਹਾਂ, ਅਸਤਿਤਵ ਵਿਚ ਮੌਜੂਦ ਰੱਬੀ ਸਕਾਰਾਤਮਕਤਾ ਖਿੱਚੀ ਆਉਂਦੀ ਹੈ। ਕਹਿੰਦੇ ਹਾਂ "ਸਤਿਗੁਰ ਜੀ ਤੁਸੀ ਭੋਗ ਲਾਉ.... ਤੁਹਾਡਾ ਸ਼ੀਤ ਪ੍ਰਸਾਦਿ ਸਾਨੂੰ ਨਸੀਬ ਹੋਵੈ" ਤਾਂ ਉਸ ਭੋਜਨ ਦਾ ਸੁੱਧੀਕਰਨ ਹੋ ਜਾਂਦੈ, ਉਹ ਪ੍ਰਸਾਦ ਉਹ ਲੰਗਰ ਅਮ੍ਰਿਤ ਵਾਂਗ, ਸ਼ੁਭ, ਸ਼ੁੱਧ ਅਤੇ ਸੇਹਤਮੰਦ ਹੋ ਜੰਦੇ। ਕਹਿੰਦੇ ਹਨ, ਚਿਤੋੜਗਢ ਦੇ ਰਾਣਾ ਨੇ ਮੀਰਾਂ ਨੂੰ ਜਹਿਰ ਦਾ ਪਿਆਲਾ ਭੇਜਿਆ। ਇਹ ਮੀਰਾ ਦੇ ਕ੍ਰਿਸ਼ਨ ਪ੍ਰੇਮ ਦੀ

ਪ੍ਰੀਖਿਆ ਸੀ ਜਾਂ ਮੀਰਾ ਦੀ ਮੌਤ ਦੀ ਸਾਜਿਸ਼। ਮੀਰਾ ਨੇ ਅਸਤਿਤਵ ਵਿਚ ਵਿਰਾਜਮਾਨ, ਸਾਂਵਰੇ ਸਿਆਮ ਦਾ ਆਹਵਾਹਨ ਕੀਤਾ, ਅਰਦਾਸ ਕੀਤੀ ਔਰ ਆਪਣੇ ਪ੍ਰਭੂ ਪਿਆਰੇ ਦਾ ਚਰਣਾਮ੍ਰਿਤ ਮੰਨ ਕੇ ਪੀ ਗਈ। ਤੇਜ ਜਹਿਰ ਦਾ ਪਿਆਲਾ ਸਚਮੁਚ ਅਮ੍ਰਿਤ ਬਣ ਗਿਆ। ਤਾਂ ਗੁਰ ਨਾਨਕ ਪਾਤਸ਼ਾਹ ਕਹਿੰਦੇ ਹਨ, ਭੌਤਕ ਤਲ ਤੇ ਜੀਵਨ ਵਿਚ ਭੋਗ ਹੈ, ਭੋਗ ਤੋਂ ਰੋਗ ਅਤੇ ਰੋਗ ਤੋਂ ਸੋਕ, ਤਿੰਨ ਅਵਸਥਾਵਾਂ ਹਨ। ਜੇ ਸੁਰਤਿ ਸੰਵਰ ਜਾਇ ਤਾਂ ਕਰਮ ਸਵਰਦੈ ਔਰ ਕਰਮ ਸੁਧਰੇ ਤਾਂ ਜੀਵਨ ਸਵਰ ਜਾਂਦੈ।

# ਦਸ ਮਿਰਗ

ਮਨੁੱਖ ਜਨਮ ਦੇ ਨਾਲ ਹੀ ਦਸ ਮਿਰਗ ਲੈ ਕੇ ਆਉਂਦੇ। ਇਹ ਮਿਰਗ ਦਸ ਇੰਦ੍ਰੀਆਂ ਹਨ; ਪੱਜ ਕਰਮ ਇੰਦ੍ਰੀਆਂ, ਪੰਜ ਗਿਆਨ ਇੰਦ੍ਰੀਆਂ। ਹਥ, ਪੈਰ, ਮੂੰਹ ਅਤੇ ਮਲ, ਮੂਤ੍ਰ ਨਿਕਾਸੀ ਦੇ ਰਾਹ, ਕਰਮ ਇੰਦ੍ਰੀਆਂ ਹਨ। ਅੱਖ, ਨੱਕ, ਕੰਨ, ਜੀਭ ਅਤੇ ਤਵਚਾ, ਪੰਜ ਗਿਆਨ ਇੰਦ੍ਰੀਆਂ ਹਨ। ਕੁਦਰਤ ਵਲੋਂ ਇਹ ਦਸ ਇੰਦ੍ਰੀਆਂ, ਮਨੁੱਖ ਦੀ ਸਹਾਇਤਾ ਲਈ ਮਿਲੀਆਂ। ਪਰ ਇਨ੍ਹਾਂ ਦਾ ਦੁਰਉਪਯੋਗ ਹੋਣ ਲਗਾ। ਮੂੰਹ, ਪ੍ਰਸਾਦ ਪਾਣੀ ਛਕਣ ਲਈ ਮਿਲਿਆ, ਰਸਨਾ ਸਿਮਰਨ ਲਈ ਮਿਲੀ ਪਰ ਇਨ੍ਹਾਂ ਦੀ ਵਰਤੋਂ ਗਾਲ੍ਹਾਂ ਕੱਢਣ ਲਈ ਹੋ ਰਹੀ ਹੈ। ਹੱਥ ਪੈਰ ਸੇਵਾ ਲਈ ਮਿਲੇ ਇਨ੍ਹਾਂ ਦਾ ਪ੍ਰਯੋਗ ਮਾਰ ਕੁੱਟ ਵਿਚ ਕੀਤਾ ਜਾ ਰਿਹੈ। ਆਤਮ ਦਰਸੀ ਮਹਾਪੁਰਖਾਂ ਲਈ, ਇਹ ਦੁਖੇਂਵੀ ਘਟਨਾਵਾਂ ਹਨ। ਤਾਂ ਕਬੀਰ ਜੀ ਕਹਿੰਦੇ ਹਨ-

"ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ।
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ।
ਬਾਬਾ ਅਬ ਨ ਬਸਉ ਇਹ ਗਾਉ।
ਘਰੀ ਘਰੀ ਕਾ ਲੇਖਾ ਮਾਂਗੈ, ਕਾਇਥ ਚੇਤੂ ਨਾਉ।"

(ਪੰ. 730)

ਕਹਿੰਦੇ ਹਨ, ਇਹ ਮੇਰੀ ਦੇਹ, ਇਕ ਪਿੰਡ ਹੈ। ਇਸ ਪਿੰਡ ਦਾ ਮਾਲਕ ਜੀਵਾਤਮਾ ਹੈ। ਇਸ ਪਿੰਡ ਵਿਚ ਪੰਜ ਕਿਰਸਾਨ ਵਸਦੇ ਹਨ—ਅੱਖਾਂ, ਨੱਕ, ਕੰਨ, ਰਸਨਾ ਅਤੇ ਇੰਦ੍ਰੀ। ਇਹ ਕੋਈ ਮਾਲਕ ਦੇ ਆਖੇ ਨਹੀਂ ਲਗਦੇ। ਮੈਂ ਬਹੁਤ ਦੁਖੀ ਹਾਂ। ਇਹ ਪੰਜੇ ਹਰਿ ਖਿਣ ਆਪਣੇ ਹਿੱਸੇ ਦੀ ਮਨਪਸੰਦ ਸ਼ੈਅ ਮੰਗਦੇ ਹਨ.... ਮੈਂ ਕਿਸ ਤਰ੍ਹਾਂ ਪ੍ਰਭੂ ਨਾਮ ਸਿਮਰਾਂ। ਹੁਣ ਇਸ ਪਿੰਡ ਵਿਚ ਰਹਿਣ ਦਾ ਚਿਤ ਨਹੀਂ ਕਰਦਾ.... ਜੀ ਕਰਦੈ ਪਿੰਡ ਹੀ ਛੱਡ ਦਿਆ। ਭਗਤ ਕਬੀਰ ਜੀ ਨੂੰ ਇਨ੍ਹਾਂ ਦੀ ਸ਼ਰਾਰਤੀ ਮਨੋਵਿਰਤੀ ਦੀ ਪਛਾਣ ਸੀ। ਉਹ ਬਚ ਗਏ। ਅਸੀਂ ਰਾਤ ਦਿਨ, ਇਨ੍ਹਾਂ ਦੀਆਂ ਫੁਰਮਾਇਸ਼ਾਂ ਪੂਰਿਆਂ ਕਰਦੇ ਰਹਿੰਦੇ ਹਾਂ। ਸਾਰਾ ਝਗੜਾ ਫਸਾਦ ਇਨਾਂ ਆਪਿਹੁਦਰੀਆਂ ਮਿਰਗਾਂ ਦਾ ਹੈ; ਲੜਿ ਲੜਿ ਕੇ ਮਨੁੱਖ ਬੇਮੌਤ ਅਕਾਲ ਮਰੀ ਜਾ ਰਹੇ ਨੇਂ। ਸਮਾਜ ਪ੍ਰਿਵਾਰ, ਸੰਪਰਦਾ, ਸਭਿ ਤਨਾਅਗ੍ਰਸਤਿ ਹਨ। ਦੁੱਖਾਂ ਦੀ ਨਬਜ ਫੜਿ ਲਈ ਹੈ। ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਢਹਿੰਦੀ ਜਾਇ ਕਰਾਰ ਵਹਿਣ ਵਹੰਦੇ ਮੈਂ ਡਿਠਿਆ।
ਸੇਈ ਰਹੇ ਅਮਾਨ ਜਿਨ੍ਹਾਂ ਸਤਿਗੁਰ ਭੇਟਿਆ॥" (ਪੰਨਾ—1097)

ਪਾਤਸ਼ਾਹ ਕਹਿੰਦੇ ਹਨ, ਮੈਂ ਵੇਖ ਰਿਹਾ, ਇੰਦ੍ਰੀਆਂ ਦੇ ਇਸ਼ਾਰੇ ਤੇ ਮਨੁੱਖ ਲੜਿ ਰਹੇ ਹਨ। ਪ੍ਰਿਵਾਰਾਂ ਦੇ ਰਿਸ਼ਤੇ, ਸਮਾਜ ਦੀ ਸੁਖ ਸ਼ਾਂਤੀ ਤਾਰ-ਤਾਰ ਹੋ ਰਹੀ ਹੈ। ਉਹੀ

ਬਚ ਗਏ, ਜਿਨ੍ਹਾਂ ਨੇ ਸਤਿਗੁਰ ਦੀ ਕਿਰਪਾ ਨਾਲ ਇਨ੍ਹਾਂ ਦੀ ਸ਼ਿਨਾਖ਼ਤ ਕਰਿ ਲਈ ਅਤੇ ਇਨ੍ਹਾਂ ਦੀ ਚਾਲਾਂ ਤੋਂ ਸਾਵਧਾਨ ਹੋ ਗਏ। ਹਰ ਮਨੁੱਖ, ਇਨਾਂ ਮਿਰਗਾਂ ਤੋਂ ਪ੍ਰਿਸ਼ਾਨ ਹੈਂ, ਪਰ ਹੈਰਾਨੀ ਹੈ, ਦੁਖਿ ਦਾ ਦੋਸ਼, ਸੁਾਸ ਨੂੰਹ ਤੇ, ਦਰਾਨੀ ਜਿਠਾਨੀ ਤੇ, ਭਾਈ ਭਾਈ ਤੇ ਲਾ ਰਿਹੈਂ। ਸਾਰੇ ਆਪਣੇ ਦੁਖਿ ਲਈ ਕਿਸੇ ਹੋਰ ਦੇ ਸਿਰ ਦੋਸ਼ ਲਾਉਂਦੇ ਹਨ। ਮਿਰਜਾ ਗਾਲਿਬ ਕਹਿੰਦੈ—

"ਉਮ੍ਰ ਭਰਿ ਗਾਲਿਬ, ਯਹੀ ਭੂਲ ਕਰਤਾ ਰਹਾ।
ਧੂਲਿ ਚੇਹਰੇ ਪੇ ਥੀ, ਔਰ ਆਈਨਾ ਸਾਫ ਕਰਤਾ ਰਹਾ॥

ਚੰਦਰ ਗੁਪਤ ਰਾਜਾ ਨੰਦ ਤੇ ਹਮਲੇ ਦੀ ਪੂਰੀ ਤਿਆਰੀ ਕਰਕੇ, ਗੁਰੂ ਚਾਣਕਯ ਕੋਲ, ਆਸ਼ੀਰਵਾਦ ਲੈਣ ਗਿਆ। ਚਾਣਕਯ ਨੇ ਕਿਹਾ—

"ਇੰਦ੍ਰੀਯ ਵਸ਼ਵਰਤੀ, ਚਤੁਰੰਗਵਾਨ ਅਧਿ ਵਿਨਸ਼ਯਤੀ।"

ਜੇ ਤੂੰ ਇੰਦ੍ਰੀਆਂ ਦੇ ਵਸ਼ ਵਿਚ ਰਿਹਾ ਤਾਂ ਚਤੁਰੰਗੀ ਫੋਜ (ਹਾਥੀ, ਘੋੜੇ, ਰਥ ਅਤੇ, ਪੈਦਲੀ ਸੇਨਾ) ਦੇ ਹੁੰਦਿਆਂ ਵੀ ਨਸਟ ਹੋ ਜਾਇਗਾ। ਇਨ੍ਹਾਂ ਤੋਂ ਸੁਚੇਤ ਰਹੀਂ.... ਅੰਦਰਲੇ ਦੁਸ਼ਮਨਾਂ ਤੋਂ।

ਯੋਗੀ ਮੰਛਦਰ ਨਾਥ, ਸਿੰਘਲ ਦੀਪ (ਸ੍ਰੀ ਲੰਕਾ) ਪੁਜੇ। ਉਥੇ ਔਰਤਾਂ ਦੀ ਬਹੁਤਾਇਤ ਸੀ। ਦੋ ਰਾਣੀਆਂ ਦੇ ਕਾਮ ਜਾਲ ਵਿਚ ਫੱਸ ਗਏ। ਕਾਮ ਇੰਦ੍ਰੀ ਦੇ ਵਸ਼ਿ ਹੋ ਗਏ। ਕਿੰਨ੍ਹਾਂ ਚਿਰ ਰਸ ਭੋਗ ਵਿਚ ਡੁੱਬੇ ਰਹੇ। ਲਭਦੇ ਹੋਇ , ਗੋਰਖ ਨਾਥ ਉਥੇ ਪੁੱਜੇ ਤਾਂ ਵੇਖ ਕੇ ਹੈਰਾਨ ਰਹਿ ਗਏ। ਲਾਹਨਤ ਪਾਈ "ਬਦਤ ਗੋਰਖ, ਸੁਣਹੁ ਮਛੰਦਰ, ਤੁਮ ਈਸ਼ਰ ਕੇ ਪੂਤਾ।

ਬ੍ਰਹਮ ਝਰੰਤਾ ਜੋ ਨਰ ਰਾਖੈ ਸੋ ਬੋਲੇ ਅਵਧੂਤਾ।" (ਗੋਰਖਬਾਣੀ)

ਯੋਗੀ ਤਾਂ ਸ਼ਿਵਜੀ ਦੇ ਪੁਤਰ ਗਿਣੇ ਜਾਂਦੇ ਹਨ।.ਸਿਧ ਮਾਰਗ ਤੇ ਤੁਰਨ ਤੋਂ ਪਹਿਲਾਂ ਬ੍ਰਹਮਚਰਿਆ ਪਾਲਨ ਦੀ ਪ੍ਰਤੀਗਿਆ ਲੈਣੀ ਹੁੰਦੀ ਏ। ਇਸ ਕਾਮ ਨਿਯੰਤ੍ਰਣ ਦੇ ਸੰਕਲਪ ਤੋਂ ਬਾਦ ਅਵਧੂਤ ਬਣਦੈ.... ਤੁਸੀਂ ਸਭਿ ਭੁਲ ਗਏ। ਕਾਮ ਇੰਦ੍ਰੀ ਦੇ ਵਸ਼ੀਭੂਤ ਹੋਇ ਮੱਛਦਰ ਨਾਥ ਨੂੰ, ਗੋਰਖ ਨਾਥ ਨੇ, ਸੰਮੋਹਨ ਜਾਲ ਤੋਂ ਬਾਹਰ ਲਿਆਂਦਾ। ਮਛੰਦਰ ਨਾਥ ਨੂੰ ਹੋਸ਼ ਆਈ ਤਾਂ ਬਹੁਤ ਪਛਤਾਏ।

ਉਸੇ ਸਿੰਬਲ ਦੀਪ, ਗੁਰੂ ਨਾਨਕ ਪਾਤਸ਼ਾਹ, ਬਾਦ ਵਿਚ ਗਏ। ਉਹੀ ਸੁੰਦਰ ਇਸਤ੍ਰੀਆਂ ਦਾ ਰੂਪਿ ਜਾਲ ਸਟਿਆ। ਆਪਣੀ ਸੁੰਦਰਤਾ ਔਰ ਜਵਾਨੀ ਦੇ ਤੀਰ ਗੁਰ ਨਾਨਕ ਤੇ ਵੀ ਚਲਾਇ। ਪਾਤਸ਼ਾਹ, ਸੰਸਾਰ ਦੇ ਇੰਦ੍ਰੀਆਂ ਲੋਭ ਵਿਚ ਪਈਆਂ ਉਨ੍ਹਾਂ ਇਸਤ੍ਰੀਆਂ ਨੂੰ ਵੇਖਕੇ ਬਸੰਤ ਰਾਗ ਵਿਚ ਬਾਣੀ ਉਚਾਰਣ ਕੀਤਾ—

"ਕਾਮਨਿ ਚਾਹੈ ਸੁੰਦਰਭੋਗੁ। ਪਾਨ ਫੂਲ ਮੀਠੇ ਰਸ ਰੋਗ।
ਖੀਲੇ ਬਿਗਸੈ ਤੇਤੋ ਸੋਗ॥"

ਕਾਮਨੀ (ਇਸਤ੍ਰੀ) ਭੋਗ ਚਾਹੁੰਦੀ ਏ। ਕਾਮਨੀ ਦਾ ਅਰਥ ਉਹ ਕਾਮ ਵਿਆਕੁਲ ਇਸਤ੍ਰੀਆਂ ਵੀ ਹੋ ਸਕਦੈ, ਮਨੁੱਖੀ ਦੇਹ ਵੀ ਹੋ ਸਕਦੀ ਏ। ਹਰ ਮਨੁੱਖ, ਜੀਅ ਇਸਤ੍ਰੀ ਰੂਪ ਹੈਂ—ਆਤਮਾ ਉਸਦਾ ਪਿਰ ਉਸਦਾ ਪਤੀ ਹੈਂ। ਮਨੁੱਖ ਕਈ ਤਰ੍ਹਾਂ ਦੇ

ਭੋਗ ਕਰਦੈ... ਭਗ ਤੋਂ ਰੋਗ ਹੁੰਦੈ ਹਨ ਅਤੇ ਰੋਗ ਹੋ ਜਾਣ ਤੇ ਸ਼ੋਕ, ਦੁਖਿ ਹੁੰਦਾ ਏ। ਹੇ ਪ੍ਰਭੂ ਸੰਸਾਰ ਇਨ੍ਹਾਂ ਇੰਦ੍ਰੀਆਂ ਭੋਗਾਂ ਵਿਚ ਪੈ ਕੇ ਦੁਖ ਭੋਗ ਰਿਹੈ। ਦਇਆ ਦੇ ਘਰਿ ਵਿਚ ਸਤਿਗੁਰ ਆਏ। ਉਨ੍ਹਾਂ ਮੁਟਿਆਰਾਂ ਨੂੰ ਸੰਬੋਧਤ ਕੀਤਾ—

"ਗਾਛਹੁ ਪੁਤ੍ਰੀ ਰਾਜ ਕੁਆਰਿ। ਨਾਮੁ ਭਣਹੁ ਸਚੁ ਦੋਤੁ ਸਵਾਰਿ॥"

ਪੁਤ੍ਰੀਓ! ਉਨ੍ਹਾਂ ਯੁਵਤੀਆਂ ਨੂੰ ਮਾਨ ਸੀ, ਅਸੀਂ ਆਪਣੇ ਰੂਪਿ ਜਾਲ ਵਿਚ ਵੱਡੇ ਵੱਡੇ ਸਿੱਧ ਯੋਗੀ, ਸੂਰਮੇ ਫਸਾ ਲਏ। ਜਦੋਂ ਇਸ ਸਤਿਗੁਰ ਤੋਂ ਸੁਣਿਆ ਹੇ ਪੁਤ੍ਰੀਓ। ਤਾਂ ਹੰਕਾਰ ਦਾ ਲੱਕ ਟੁੱਟ ਗਿਆ.... ਸਿਰ ਨਿਵਾਂ ਕਰਿ ਕੇ ਬਹਿ ਗਈਆਂ।

ਤੁਹਾਡਾ ਸਤੀਤਵ ਤੁਹਾਡਾ ਬ੍ਰਹਮਚਰਿਆ ਧਰਮ, ਤੁਹਾਡਾ ਮਹਿਲ ਹੈ। ਹਰਿ ਇਸਤ੍ਰੀ ਦਾ ਇਹ ਧਰਮ ਮੰਦਰਿ ਹੂੰਦੈ। ਉਸ ਕੁਆਰੇਪਣ ਦੀ ਉਸ ਸਤੀਤਵ ਦੀ ਰਖਿਆ ਕਰੋ.... ਸੰਭਾਲ ਕਰੋ। ਪ੍ਰਭੂ ਨਾਮ ਦੀ ਓਟ ਲਵੋ ਉਹ ਪ੍ਰਮੇਸਰ ਉਹ ਸਚੁ ਸਰੂਪ ਪ੍ਰਮਾਤਮਾ, ਤੁਹਾਡਾ ਜੀਵਨ ਸਵਾਰ ਦੇਗਾ।" ਕਹਿੰਦੇ ਹਨ, ਗੁਰੂ ਨਾਨਕ ਪਾਤਸ਼ਾਹ ਨੇ ਸਿਘਲ ਦੀਪ ਦੀ ਰਹੁ ਰੀਤ ਬਦਲ ਦਿੱਤਾ।

ਤਾਂ ਪੰਜਵੇਂ ਪਾਤਸ਼ਾਹ, ਸਮਾਜ ਦੇ ਬਲਦੇ ਪ੍ਰਸ਼ਨ ਨੂੰ ਚੁਕਿਆ ਹੈ।

"ਦਸ ਮਿਰਗੀ ਸਹਜੇ ਬੰਧਿਆਨੀ। ਪਾਂਚ ਮਿਰਗ ਬੇਧੇ ਸਿਵ ਕੀ ਬਾਨੀ।
ਸੰਤ ਸੰਗਿ ਲੇ ਚੜਿਓ ਸਿਕਾਰ। ਮ੍ਰਿਗ ਪਕਰੇ ਬਿਨੁ ਘੋਰ ਹਥੀਆਰਿ॥
(ਪੰ. 942)

ਸਤਿਗੁਰਾਂ ਨੇ ਇਸ ਸ਼ਬਦ ਵਿਚ, ਇੰਦ੍ਰੀਆਂ ਤੋਂ ਪੈਦਾ ਹੋਈ ਸਮਾਜਕ ਸਮਸਿਆ ਲਈ ਸਮਾਧਾਨ ਵੀ ਦੇ ਦਿੱਤਾ। ਕਹਿੰਦੇ ਹਨ, "ਪਾਂਚ ਮਿਰਗ ਬੇਧੇ ਸਿਵ ਕੀ ਬਾਨੀ॥"

ਮਨੁੱਖ ਅੰਦਰਿ ਕੁਦਰਤਿ ਨੇ ਹਰ ਰੋਗ ਨਾਲ ਲੜਨ ਲਈ ਪ੍ਰਤੀਰੋਧ ਸ਼ਕਤੀ ਵੀ ਦਿੱਤੀ ਹੈ। ਇਨ੍ਹਾਂ ਦਮ ਮਿਰਗਾਂ ਨੂੰ ਕਾਬੂ ਕਰਨ ਲਈ ਹਰ ਮਨੁੱਖ ਅੰਦਰਿ ਮੌਜੂਦ ਪੰਜ ਮਿਰਗ ਹੋਰ ਹਨ.... ਇਹ ਮਿੱਤਰ ਬਣਾ ਕੇ ਉਨ੍ਹਾਂ ਦਸਾਂ ਦੇ ਖਿਲਾਫ ਵਰਤੇ ਜਾ ਸਕਦੇ ਹਨ।

ਇਹ ਪੱਜ ਹਨ-ਚਾਰ ਅੰਤਰਾਤਮਾ, ਮਨ, ਬੁੱਧ, ਚਿੱਤ, ਹੰਕਾਰ ਅਤੇ ਪੰਜਵੀਂ-ਜੀਵਾਤਮਾ। ਇਹ ਪੰਜ ਹੋ ਗਏ। ਜੇ ਇਹ ਪੰਜੇ ਇਕ ਸੁਰਿ ਹੋ ਜਾਣ ਤਾਂ ਉਨ੍ਹਾਂ ਦੱਸਾ ਤੇ ਸਉਖਿਆਂ ਨਕੇਲ ਪਾਈ ਜਾ ਸਕਦੀ ਹੈ। ਸੁਖਮਨੀ ਸਾਹਿਬ ਵਿਚ ਵੀ ਪੰਜਵੈ ਪਾਤਸ਼ਾਹ ਇਹੀ ਸੁਝਾਅ ਸੂਤ੍ਰ ਦੇਂਦੇ ਹਨ—

"ਮਨ ਤਨ ਰੰਗਿ ਰਤੇ ਰੰਗ ਏਕੈ
ਨਾਨਕ ਜਨ ਕੈ ਬਿਰਤਿ ਬਿਬੇਕੈ।"

ਇਕ ਪ੍ਰਯੋਗ ਕੀਤਾ ਜਾਇ—ਮਨ, ਸਰੀਰ, ਸੁਰਤਿ, ਅਤੇ ਵਿਵੇਕ ਇਨ੍ਹਾਂ ਚਾਰਾਂ ਨੂੰ ਇਕ ਸੁਰਿ, ਇਕ ਸੇਧ ਵਿਚ ਕਰਕੇ, ਇਕ ਰੰਗ ਕਰਕੇ, ਜੀਵਾਤਮਾ ਦੇ ਅਧੀਨ ਕਰਿ ਲਈਐ ਤਾਂ ਉਹ ਦਸ ਮਿਰਗ ਬੇਜਾਨ ਹੋ ਜਾਣਗੇ। ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਜੀਵਨ ਵਿਚ ਕਈ ਅਵਸਰ ਆਏ ਜਦੋਂ ਇੰਦ੍ਰੀਆਂ ਨੇ ਲੋਭ ਵਖਾਇਆ,

ਕ੍ਰੋਧ ਲਈ ਵੰਗਾਰਿਆ। ਪਰ ਮੈਂ ਇਹ ਪ੍ਰਯੋਗ ਕੀਤਾ— ਆਪਣੇ ਸਤਿਗੁਰ ਸੰਤ ਤੋਂ ਸੇਧ ਲੈ ਕੇ, ਇਨ੍ਹਾਂ ਨੂੰ ਵਸ਼ਿ ਕਰਿ ਲਿਆ—

"ਸੰਤ ਸੰਗਿ ਲੇ ਚੜਿਓ ਸ਼ਿਕਾਰ। ਮ੍ਰਿਗ ਪਕਰੇ ਬਿਨੁ ਘੋਰ ਹਥੀਆਰਿ॥"
ਸਤਿਗੁਰ ਦੀ ਕਿਰਪਾ ਨਾਲ ਮੈਂ ਇਨ੍ਹਾਂ ਦੇ ਸ਼ਿਕਾਰ ਤੇ ਚੜਿਆ,
ਔਰ ਬਗੈਰ ਕਿਸੇ ਹਥਿਆਰਾਂ ਦੇ ਇਨਾਂ ਨੂੰ ਫੜਿ ਲਿਆ।

# ਅਬ ਮੋਹਿ ਜਲਤ ਰਾਮ ਜਲ ਪਾਇਆ

ਮਨੁੱਖ ਦਾ ਜਨਮ ਅੱਗ 'ਚੋਂ ਹੁੰਦੈ। ਮਾਤਾ ਦੇ ਪੇਟ ਵਿਚ ਜਟਰਾਗਨੀ ਰਾਤ ਦਿਨ ਜਲਦੀ ਰਹਿੰਦੀ ਹੈ—ਖਾਧੀ-ਪੀਤੀ ਹਰਿ ਸ਼ੈਅ ਇਸ ਅਗਨਿ ਵਿਚ ਪਚਦੀ ਹੈਂ। ਇਸ ਜਟਰ ਦੇ ਨਾਲ ਹੀ ਮਾਤਾ ਦਾ ਗਰਭਾਸ਼ੈ ਹੁੰਦੈ.... ਇਸੇ ਅੱਗ ਦੀ ਸੇਕ ਵਿਚ ਪੱਲਵਿਤ ਹੋ ਕੇ ਬਾਲ ਦਾ ਜਨਮ ਹੁੰਦੈ। ਤਾਂ ਸੁਭਾਵਕ ਤੌਰ ਤੇ, ਉਸ ਅੱਗ ਦੀ ਤਪਸ਼, ਮਨੁੱਖ ਵਿਚ ਸਾਰੀ ਉਮ੍ਰ ਦਿਸਦੀ ਹੈ। ਕਾਮ ਅੱਗ ਹੈ.... ਲੋਭ ਅੱਗ ਹੈ, ਕ੍ਰੋਧ ਅੱਗ ਹੈ। ਇਨ੍ਹਾਂ ਮਾਨਸਿਕ ਅੱਗਾਂ ਦਾ ਟਕਰਾਅ, ਹਰਿ ਘਰਿ ਵਿਚ, ਸੰਪਰਦਾ ਵਿਚ, ਵਖਾਈ ਦੇਂਦੈ। ਧਰਮ ਸਥਾਨਾਂ ਨੂੰ ਵੀ ਇਸ ਅੱਗ ਨੇ ਨਹੀਂ ਛਡਿਆ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

ਹੰਸ ਹੇਤੁ ਲੋਭੁ ਕੋਪੁ ਚਾਰੇ ਨਦੀਆਂ ਅੱਗ<br>
ਪਵਹਿ ਦਝਹਿ-ਨਾਨਕਾ, ਤਰੀਐ ਕਰਮੀ ਲੱਗਾ।

ਮਾਝ ਮਹਲਾ (1) (ਪੰ. 147)

ਜਾਤਿ ਅਭਿਮਾਨ ਦੀ ਅੱਗ... ਲੋਭ ਦੀ... ਕ੍ਰੋਧ ਦੀ ਸਵਾਰਥ ਦੀ ਅੱਗ ਮਨੁੱਖ ਇਸ ਅਗਨਿ ਕੁੰਡ ਵਿਚ ਦਗਧ ਹੋ ਰਿਹੈ। ਕਿਸੇ ਗੁਰੂ ਦਾ, ਜੀਵਾਤਮਾ ਤਕ ਪੁਜਿਆ ਸੰਦੇਸ਼, ਉਸਦੇ ਕਰਮ ਰੂਪਾਂਤਰਿਤ ਕਰਦੈ, ਤਾਂ ਇਸ ਅਗਨਿ ਦਰਿਆ, ਚੋਂ ਪਾਰ ਹੋ ਸਕਦੈ।

ਯੋਗੀ ਕਹਿੰਦੇ ਹਨ, ਮਨੁੱਖ ਦੇ ਅੰਦਰ, ਹੇਠਾਂ, ਗੁਦਾਦਵਾਰ ਤੋਂ ਥੋੜ੍ਹੀ ਉਪਰਿ, ਮੂਲਾਧਾਰ ਤੋਂ ਏੜਾ, ਪਿੰਗਲਾ ਔਰ ਸੁਖਮਨਾ ਤਿਨ ਨਾੜੀਆਂ ਉਪਰਿ ਜਾਂਦੀਆਂ ਹਨ। ਇਨ੍ਹਾਂ ਚੋਂ ਹੋ ਕੇ "ਕੁੰਡਲਿਨੀ" ਉਪਰ ਉਠਦੀ ਹੈ। ਭਗਤ ਬੇਣੀ ਜੀ ਇਸ ਵਿਸ਼ੈ ਨੂੰ ਸਪਸ਼ਟ ਕਰਦੇ ਹਨ—ਏੜਾ ਪਿੰਗਲਾ ਸੁਖਮਨਾਂ, ਤੀਨ ਬਸਹਿ ਜਹਿ ਠਾਂਇ।

ਬੇਣੀ ਸੰਗਮ ਤਿਹ ਪਰਾਗ, ਮਨ ਮੱਜਣ ਕਰਹਿ ਤਿਹ ਠਾਂਇ॥ (ਪੰਨਾ-974)

ਅਰਥਾਤ ਕੁੰਡਲਿਨੀ ਯੋਗ ਦੇ ਸਾਧਕ ਨੂੰ ਏੜਾ, ਪਿੰਗਲਾ, ਅਤੇ ਸੁਖਮਨਾ ਦੇ ਸੰਗਮ ਸਥਲ ਤੋਂ ਯੋਗ-ਯਾਤਰਾ ਆਰੰਭ ਕਰਨੀ ਚਾਹੀਦੀ ਏ। ਇਹ ਪਿੰਗਲਾ ਨਾੜੀ ਸੁਰਜ ਨਾੜੀ ਕਹੀ ਜਾਂਦੀ ਹੈ। ਇਸ ਵਿਚ ਹਮੇਸ਼ਾ ਤਪਸ਼ ਰਹਿੰਦੀ ਏਂ। ਬਰਫੀਲੇ ਪਹਾੜਾਂ ਤੇ ਬੈਠ ਕੇ ਯੋਗ ਸਾਧਨਾ, ਤਪ ਕਰਨ ਵਾਲੇ ਸਾਧਕ, ਯੋਗ ਸ਼ਕਤੀ ਨਾਲ ਪਿੰਗਲਾ ਨਾੜੀ ਨੂੰ ਸਕ੍ਰਿਅ ਕਰਿ ਦੇਂਦੇ ਹਨ। ਇਸ ਦੀ ਤਪਸ਼ ਵਿਚ, ਨਿਘ ਵਿਚ ਠੰਢ ਦਾ ਅਸਰ ਨਹੀਂ ਹੁੰਦੈ। ਇਹ ਗਰਮੈਸ਼ ਦਾ ਵਿਕਲਪ ਕੁਦਰਤ ਨੇ ਮਨੁੱਖ ਨੂੰ ਦਿੱਤਾ ਹੋਇਐ। ਬੋਧ ਲਾਮਾ, ਕਿਸੇ ਧਾਰਮਕ ਅਨੁਸਠਾਨ ਦੇ ਆਰੰਭ ਵਿਚ ਜੋਤ ਜਲਉਣ ਲਈ, ਇਸੇ ਵਿਦਿਆ ਦਾ ਪ੍ਰਯੋਗ ਕਰਦੇ ਹਨ। ਅਗਨਿ ਸ਼ਕਤੀ ਦਾ ਮੰਤ੍ਰ ਸ਼ਕਤੀ

ਨਾਲ ਆਹਵਾਹਨ ਕਰਦੇ ਹਨ। ਤੇਜ ਇਕਾਗ੍ਰ ਸ਼ਕਤੀ ਨਾਲ ਨੇਤਰ-ਕਿਰਣਾਂ ਰਾਹੀਂ ਦੀਪਕ ਜਲਾ ਦੇਂਦੇ ਹਨ। ਇਹ ਅੰਦਰ ਦੀ ਅੱਗ, ਜਦੋਂ ਬਾਹਰ ਨੂੰ ਵਗਦੀ ਏ ਤਾਂ ਘਰਿ ਵਿਚ ਝਗੜੇ ਸਮਾਜ ਵਿਚ ਦੰਗੇ ਫਸਾਦ ਹੁੰਦੇ ਹਨ। ਇਹ ਅੱਗ ਅੱਖਾਂ ਰਾਹੀਂ, ਜਾਂ ਬੋਲ ਬਾਣੀ ਰਹੀਂ, ਬਾਹਰ ਡੁੱਲਦੀ ਏ ਔਰ ਭਾਂਬੜ ਮਚਾ ਦੇਂਦੀ ਹੈ।

ਹਸਤਿਨਾਪੁਰ ਦੀ ਗੱਦੀ ਤੇ ਰਾਜਾ ਪਾਂਡੂ ਬਿਰਾਜਮਾਨ ਸਨ। ਧ੍ਰਿਤਰਾਸ਼ਟਰ ਅੰਨ੍ਹੇ ਹੋਣ ਕਰਕੇ, ਵੱਡੇ ਹੁੰਦਿਆਂ ਵੀ, ਰਾਜ ਸੰਚਾਲਨ ਦੇ ਯੋਗ ਨਹੀਂ ਸਮਝੇ ਗਏ। ਨਵਾਂ ਮਹਿਲ ਬਣਿਆ ਸੀ। ਗ੍ਰਿਹਪ੍ਰਵੇਸ਼ ਦਾ ਬੜਾ ਸੋਹਣਾ ਆਯੋਜਨ ਕੀਤਾ ਗਿਆ। ਸਾਰੇ ਰਾਜੇ ਮਹਾਰਾਜੇ, ਪਤਿਵੰਤੇ ਸੱਜਣ ਮਹਿਲ ਦੀ ਕਾਰੀਗਰੀ ਤੇ ਸ਼ਿਲਪ ਕਲਾ ਦੀ ਪ੍ਰਸੰਸਾ ਕਰਿ ਰਹੇ ਸਨ। ਕਿਤੇ ਫਰਸ਼ ਬਣਿਆ ਸੀ, ਪਰ ਪਾਣੀ ਹੋਣ ਦਾ ਭੁਲੇਖਾ ਲਗਦਾ ਸੀ। ਕਿਤੇ ਪਾਣੀ ਦਾ ਸਰੋਵਰ ਵੀ ਫਰਸ਼ ਵਾਂਗ ਭਾਸਦਾ ਸੀ। ਦੁਰਯੋਧਨ ਆਪਣੇ ਕੁਝ ਭਾਈਆਂ ਸਗੀ ਸਾਥੀਆਂ ਨਾਲ ਵੇਖਦਾ, ਹੈਰਾਨ ਹੁੰਦਾ ਜਾ ਰਿਹਾ ਸੀ। ਭੁਲੇਖਾ ਖਾ ਗਿਆ। ਫਰਸ਼ ਸਮਝ ਕੇ ਸਰੋਵਰ ਵਿਚ, ਡਿਗ ਪਿਆ। ਚਬਾਰੇ ਦੀ ਬਾਲਕਨੀ ਤੇ ਕੁਝ ਸਹੇਲੀਆਂ ਨਾਲ ਖੜੀ, ਵੇਖਦੀ, ਦ੍ਰੋਪਦੀ ਖਿੜਖਿੜਾ ਕੇ ਹੱਸ ਪਈ। ਨਾਲ ਦੀਆਂ ਸਖੀਆਂ ਵੀ ਹੱਸ ਪਈਆਂ। ਬੋਲੀ, "ਅੰਨ੍ਹੇ ਦੀ ਔਲਾਦ ਵੀ ਤਾਂ ਅੰਨ੍ਹੀ ਹੋਵੇਗੀ।" ਇਹ ਅਪਮਾਨ ਦੁਰਯੋਧਨ ਨੂੰ ਖਾ ਗਿਆ। ਤਨਬਦਨ ਵਿਚ ਦ੍ਰੋਪਦੀ ਦੇ ਬੋਲ ਨੇ ਅੱਗ ਲਾ ਦਿੱਤੀ। ਸੱਚ ਜਾਣਿਉ, ਇਹੋ ਅੱਗ ਅਗੇ ਚਲਕੇ "ਮਹਾਭਾਰਤ" ਵਿਚ ਤਬਦੀਲ ਹੋਈ।

ਤਾਂ ਭਗਤ ਕਬੀਰ ਜੀ ਕਹਿੰਦੇ ਹਨ—

"ਅਬ ਮੋਹਿ ਜਲਤ ਰਾਮ ਜਲ ਪਾਇਆ।
ਰਾਮ ਓਦਕਿ ਤਨੁ ਜਲਤ ਬੁਝਾਇਆ।"

ਇਹ ਅੱਗ ਪ੍ਰਮੇਸ਼ਰ ਦੇ ਨਾਮ ਨਾਲ, ਪ੍ਰਭੂ ਭਗਤੀ ਨਾਲ ਬੁਝਾਈ ਜਾ ਸਕਦੀ ਹੈ।

ਔਰ ਮੈਂ ਉਹ ਜੁਗਾੜਿ ਕਰਿ ਲਿਐ। ਮੇਰੇ ਅੰਦਰਿ ਹੁਣ ਤਪਸ਼ ਨਹੀਂ ਕਿਸੇ ਪ੍ਰਤੀ ਵੈਰ ਵਿਰੋਧ ਈਰਖਾ ਨਹੀਂ। ਲੋਭ ਨਹੀਂ ਕ੍ਰੋਧ ਨਹੀਂ। ਇਸ ਰਾਮ ਜਲ ਨਾਲ ਅਗਨੀ ਸ਼ਾਂਤ ਹੋ ਗਈ।

ਕਹਿੰਦੇ ਹਨ—"ਜਿਹ ਪਾਵਕ ਸੁਰਿ ਨਰ ਹੈ ਜਾਰੇ।" ਇਸ ਪ੍ਰਚੰਡ ਅੱਗ ਨੇ ਦੇਵ ਲੋਕ ਵੀ ਨਾ ਛੱਡੇ। ਦੇਵਤੇ ਵੀ ਕਈ ਵਾਰ ਕਾਮ-ਅਗਨਿ ਵਿਚ ਭਖਦੇ ਵੇਖੇ ਗਏ।

ਅਹਿਲਯਾ, ਬ੍ਰਹਮਾ ਜੀ ਦੀ ਦੱਤਕ ਪੁਤ੍ਰੀ ਸੀ। ਗੋਤਮ ਰੀਸ਼ੀ ਨਾਲ ਵਿਆਹੀ ਗਈ। ਇਦਰ ਉਸਦੀ ਸੁੰਦਰਤਾ ਤੇ ਆਸਕਤ ਹੋਇਆ... ਕਾਮ ਦੀ ਅੱਗ ਭੱਖ ਪਈ। ਗੋਤਮ, ਰੀਸ਼ੀ, ਸਵਾ ਪਹਿਰ ਰਾਤ ਰਹਿੰਦਿਆਂ, ਕੁੱਕੜ ਦੀ ਪਹਿਲੀ ਬਾਂਗ ਤੇ ਉਠ ਜਾਂਦੇ। ਗੰਗਾ ਇਸ਼ਨਾਨ ਨੂੰ ਜਾਂਦੇ। ਇੰਦਰ ਨੇ, ਚੰਦ੍ਰਮਾ ਨੂੰ ਆਪਣੀ ਕੁਟਿਲ

ਯੋਜਨਾ ਦਾ ਸਾਥੀ ਬਣਾਇਆ। ਅੱਧੀ ਰਾਤ 12 ਵਜੇ ਕੁੱਕੜ ਬਣੇ ਚੰਦ ਨੇ ਬਾਂਗ ਦਿੱਤੀ।

"ਓਮ ਸ੍ਰੀ ਭਗਵਤੇ ਵਾਸੁਦੇਵਾਯ ਨਮਹ" ਕਹਿੰਦੇ—ਗੌਤਮ ਉਠ ਖਲੋਤੇ। ਰੋਜ ਦੀ ਤਰਾਂ ਇਸ਼ਨਾਨ ਆਦਿ ਲਈ ਗੰਗਾ ਵਲ ਤੁਰ ਪਏ। ਪਿਛੋਂ ਇੰਦਰ ਨੇ ਗੌਤਮ ਰੀਸ਼ੀ ਦਾ ਭੇਖ ਬਣਾ ਕੇ, ਅਹਿਲਯਾ ਨਾਲ ਭੋਗ ਕੀਤਾ। ਗੌਤਮ ਰਿਸ਼ੀ ਆ ਗਏ। ਅਹਿਲਯਾ ਸ਼੍ਰਾਪ ਨਾਲ ਪੱਥਰ ਬਣ ਗਈ ਅਤੇ ਇੰਦਰ ਦੇ ਸ਼ਰੀਰ ਤੇ ਹਜ਼ਾਰ ਇਸਤ੍ਰੀ ਯੋਨੀ ਦੇ ਚਿਨ੍ਹ ਅੰਕਿਤ ਹੋਏ। ਇਸ ਪ੍ਰਸੰਗ ਨੂੰ ਗੁਰ ਨਾਨਕ ਪਾਤਸ਼ਾਹ ਨੇ, ਲਿਖਿਆ ਹੈ,

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ।
ਸਹਸ ਸਰੀਰ ਚਿਹਨ ਭਗ ਹੂਏ ਤਾ ਮਨ ਪਛੋਤਾਇਆ॥ (ਪੰ. 1344)

ਤਾਂ ਤਿਜੇ ਪਾਤਸ਼ਾਹ, ਪ੍ਰਮਾਤਮਾ ਅੱਗੇ ਬੇਨਤੀ ਕਰਦੇ ਹਨ,

"ਜਗਤਿ ਜਲੰਦਾ ਰਖਿਲੈ ਆਪਣੀ ਕਿਰਪਾ ਧਾਰਿ।"

ਸਾਰਾ ਸੰਸਾਰ, ਅੱਗ ਵਿਚ ਜਲ ਰਿਹੈ। ਹਰ ਧਰਮ ਗੁਰੂ ਆਚਾਰਿਆ ਦਾ ਚਿਤ ਹੁੰਦੈ, ਸਾਰੇ ਜੀਅ ਸੁਖੀ ਹੋ ਜਾਣ ਸ਼ਾਂਤ ਹੋ ਜਾਣ।

ਕਬੀਰ ਜੀ ਨੇ ਲਿਖਿਐ—

ਕਬੀਰ ਬਨ ਕੀ ਦਾਧੀ ਲਕਰੀ ਠਾਢੀ ਕਰੈ ਪੁਕਾਰ।
ਮਤਿ ਬਸਿ ਪਰਉ ਲੁਹਾਰ ਕੀ ਜਾਰੈ ਦੂਜੀ ਬਾਰ॥ (ਪੰ. 1369)

ਹੇ ਪ੍ਰਮਾਤਮਾ! ਕਈ ਜਨਮਾਂ ਤੋਂ ਇਸੇ ਅੱਗ ਵਿਚ ਸੜਿ ਕੇ ਕੋਲਾ ਹੋ ਗਏ ਹਾਂ। ਇਸ ਜਨਮ ਵੀ ਕਿਸੇ ਲੁਹਾਰ ਦੇ ਵਸ਼ ਨਾ ਪੈ ਜਾਵਾਂ .... ਉਹ ਫੇਰ ਮੈਨੂੰ ਜਲਾਇ।

ਤਿਜੇ ਪਾਤਸ਼ਾਹ, ਇਸੇ ਭਾਵ ਬਾਬਤ ਉਚਾਰਣ ਕੀਤਾ—

"ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ।
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥ (ਪੰ. 588)

ਸ਼ੀਤਲ ਸਤਿਗੁਰੂ ਨਸੀਬ ਹੋ ਜਾਇ, ਤਾਂ ਇਹ ਅੱਗ ਬੁਝ ਸਕਦੀ ਏ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਕੁਦਰਤਿ (ਮਾਇਆ) ਦੁਆਰਾ ਸਿਰਜੇ ਮਨੁੱਖੀ ਵਜੂਦ ਵਿਚ ਕੁਦਰਤਿ ਨੇ ਚਾਰ ਅੱਗ ਦੀਆਂ ਨਦੀਆਂ ਵੀ ਵਗਾਈਆਂ ਨੇ, ਇਨ੍ਹਾਂ ਅੱਗ ਦੇ ਦਰਿਆਵਾਂ ਤੋਂ ਦੂਰਿ ਰਹਿਕੇ ਸਾਵਧਾਨੀ ਨਾਲ, ਜੀਵਨ-ਪੱਥ ਤੇ ਯਾਤਰਾ ਕਰਣੀ ਚਾਹੀਦੀਏ। ਨਿਰਵਿਘਨ, ਸ਼ੁਭ ਕਰਮਾਂ ਭਰੀ ਜੀਵਨ ਯਾਤਰਾ!

"ਹੰਸ, ਹੇਤੁ ਲੋਭੁ ਕੋਪੁ, ਚਾਰੇ ਨਦੀਆ ਅੱਗ।
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥"

ਮਾਝ ਮਹਲਾ (1) (ਪੰ. 147)

# ਬਿਨੁ ਸਤਿਗੁਰ ਕਿਨੈ ਨ ਪਾਇਓ

ਸਤਿ ਦਾ ਅਰਥ ਹੈ ਪ੍ਰਮੇਸ਼ਰ। ਵੇਦਾਂਤ ਕਹਿੰਦੈ, "ਏਕੰ ਸਤਿ-ਵਿਪ੍ਰਾ ਬਹੁਧਾ ਵਦੰਤੀ।" ਸਾਰਾ ਸੰਸਾਰ ਅਸੱਤ ਹੈ। ਇਕੋ ਸਤਿ ਹੈ, ਸਦੀਵੀ ਹੈ, ਅਵਿਨਾਸ਼ੀ ਹੈ, ਸਨਾਤਨ ਹੈ ਅਤੇ ਉਹ ਪ੍ਰਮਾਤਮਾ ਹੈ। ਵੱਖ-ਵੱਖ ਸੰਪਰਦਾ ਦੇ ਵਿਦਵਾਨ, ਵੱਖ-ਵੱਖ ਨਾਵਾਂ ਨਾਲ ਉਸ ਦਾ ਸੰਬੋਧਨ ਕਰ ਰਹੇ ਹਨ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

"ਬੋਲੈ ਈਸਰੁ ਸਤਿ ਸਰੂਪ।
ਪਰਮ ਤਤ ਮਹਿ ਰੇਖ ਨ ਰੂਪ॥ (ਪੰਨਾ 952)

ਪ੍ਰਮਾਤਮਾ ਦੀ ਕੋਈ ਰੂਪ-ਰੇਖਾ ਆਕਾਰ ਨਹੀਂ ਹੈ ਅਤੇ ਉਹ 'ਸਤਿ' ਹੈ। ਉਸ ਦਾ ਨਾਂ 'ਸਤਿਨਾਮ' ਹੈ.... ਇਸ ਤੋਂ ਸੁੰਦਰ, ਹੋਰ ਕੋਈ ਨਾਂ ਹੋ ਹੀ ਨਹੀਂ ਸੀ ਸਕਦਾ। ਉਹ ਸਤਿ ਸਰੂਪ ਪ੍ਰਮਾਤਮਾ ਨੂੰ ਜਾਣਨ ਵਾਲੀ ਸੱਤਾ ਦਾ ਨਾਂ ਹੈ 'ਸਤਿਗੁਰ"। ਗੁਰੂ ਦਾ ਅਰਥ ਹੈ ਗਿਆਨ, ਤਕਨੀਕ। ਪ੍ਰਮੇਸ਼ਰ-ਗਿਆਨ ਦਾ ਪ੍ਰਤੀਕਾਤਮਕ ਨਾਂ ਹੈ 'ਸਤਿਗੁਰ"॥

ਮਹਾਭਾਰਤ ਦੇ ਸ਼ਾਂਤੀ ਪਰਵ ਵਿਚ ਭਗਵਾਨ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ—

"ਸ਼ਰੀਰਮੇਵ ਜਾਯਤੇ, ਮਾਤਾਂ ਪਿਤਾ ਚ ਅਰਜੁਨ :
ਆਚਾਰਯੋ ਵਿਸਟ : ਯ: ਯਾਤਿ ਸ ਦਿਵਯ: ਸ ਅਜਰ ਅਮਰਾ॥

"ਮਾਤਾ-ਪਿਤਾ ਦੇ ਸੁਮੇਲ ਨਾਲ ਬਾਲਕ ਰੂਪ ਵਿਚ, ਦੇਹ ਦਾ ਵਜੂਦ ਪ੍ਰਗਟ ਹੁੰਦੈ ਅਤੇ ਗੁਰੂ-ਸ਼ਿਸ਼ਯ ਦੇ ਮਿਲਨ ਨਾਲ ਦਿੱਵ ਆਤਮਾ ਦਾ ਵਜੂਦ ਪ੍ਰਗਟ ਹੁੰਦੈ।"

ਮਨੁੱਖ, ਮਨ-ਬੁੱਧੀ ਦੇ ਪ੍ਰਭਾਵ ਹੇਠ ਸੰਸਾਰਕ ਸੁਖ-ਸਾਧਨ ਪ੍ਰਤੀ ਸੁਭਾਵਕ ਜੁੜਿਆ ਹੁੰਦੈ। ਸਤਿਗੁਰ ਸਿੱਖ ਨੂੰ ਆਤਮ-ਗਿਆਨ ਨਾਲ ਸੰਸਾਰ ਤੋਂ ਵਿਰੱਕਤ ਕਰ ਦਿੰਦੈ। ਇਹ ਗੁਰੂ ਦੀ ਪਹਿਲੀ ਸਿੱਖਿਆ ਹੁੰਦੀ ਹੈ। 'ਵਿਵੇਕ ਚੂੜਾਮਨੀ' ਵਿਚ ਆਦਿ ਸ਼ੰਕਰਾਚਾਰੀਆ ਕਹਿੰਦੇ ਹਨ, ਭਗਤੀ ਦੇ ਚਾਰ ਪੜਾਅ ਹੁੰਦੇ ਹਨ—

1. ਸ਼੍ਰਧਾ 2. ਗਿਆਨ 3. ਵੈਰਾਗ ਅਤੇ 4. ਮੁਕਤੀ।

ਸਿੱਖ ਜਦੋਂ ਸਤਿਗੁਰੂ ਦੀ ਸ਼ਰਨ ਵਿਚ ਜਾਂਦੈ, ਨਿਸ਼ਚਿਤ ਤੌਰ 'ਤੇ ਉਹ ਸ਼ਰਧਾ ਨਾਲ ਭਰ ਕੇ ਹੀ ਜਾਂਦੈ। ਇਹ ਸਿੱਖ ਦੀ ਪਹਿਲੀ ਜਮਾਤ ਵਿਚ ਪ੍ਰਵੇਸ਼ ਹੈ। ਸਤਿਗੁਰ ਸਿੱਖ ਨੂੰ ਆਤਮ ਗਿਆਨ ਦੇਂਦੈ, ਇਹ ਦੂਸਰੀ ਜਮਾਤ ਦਾ ਸਿਖਿਆ ਸਤਰ ਹੂੰਦੈ। ਆਤਮ: ਗਿਆਨੀ ਸਿੱਖ, ਗਿਆਨਸਰ ਵਿਚ ਇਸ਼ਨਾਨ ਕਰਕੇ ਵਿਕਾਰਾਂ ਤੋਂ, ਸੰਸਾਰ ਤੋਂ ਵਿਰੱਕਤ ਹੁੰਦੈ, ਇਹ ਤੀਜੀ ਜਮਾਤ ਦਾ ਸਿਲੇਬਸ ਪੂਰਾ ਹੁੰਦੈ, ਅੰਤ ਵਿਚ ਸਿੱਖ

ਆਪਣੀ ਵਿਕਸਿਤ ਸੁਰਤ ਦੀ ਲੋਅ ਵਿਚ ਦੇਹ ਤੋਂ ਆਤਮਾ ਨੂੰ ਵੱਖ ਕਰਦੈ। ਹੁਣ ਦੇਹ, ਸੰਸਾਰ ਦੀ ਸ਼ੈਅ.... ਅਲੱਗ ਹੋ ਗਈ। ਦਿੱਵ ਜੀਵਾਤਮਾ ਅਜਰ, ਅਮਰ, ਅਵਿਨਾਸ਼ੀ ਆਤਮਾ, ਜਿਸ ਨੂੰ ਭਗਵਾਨ ਕ੍ਰਿਸ਼ਨ ਕਹਿੰਦੇ ਹਨ, ਇਸ ਨੂੰ ਕੋਈ ਹਥਿਆਰ ਕੱਟ ਨਹੀਂ ਸਕਦਾ, ਅੱਗ ਸਾੜ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ, ਵਾਯੂ ਸ਼ੋਸ਼ਨ ਨਹੀਂ ਕਰ ਸਕਦੀ। ਇਹ ਪ੍ਰਮਾਤਮਾ ਦਾ ਹੀ ਸੂਖ਼ਮ ਸਰੂਪ ਹੈ, ਜਿਸ ਲਈ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

ਨਾ ਇਹੁ ਬੂਢਾ, ਨਾ ਇਹੁ ਬਾਲਾ।
ਨਾ ਇਸ ਦੂਖ ਨਹੀਂ ਜਮਜਾਲਾ।
ਨਾ ਇਹੁ ਬਿਨਸੈ ਨਾ ਇਹੁ ਜਾਇ।
ਆਦਿ ਜੁਗਾਦਿ ਰਹਿਆ ਸਮਾਇ॥

ਸਰੀਰ ਜੰਮੇਗਾ। ਬਚਪਨ, ਜਵਾਨੀ, ਬੁਢਾਪਾ ਔਰ ਫਿਰ ਮੌਤ ਦਾ ਸਫ਼ਰ ਕਰੇਗਾ ਪਰ ਇਹ ਦਿੱਵ ਆਤਮਾ ਪਰਿਵਰਤਨ ਤੋਂ ਰਹਿਤ ਹੈ, ਕਦੀ ਬੁੱਢੀ ਨਹੀਂ ਹੁੰਦੀ, ਬਾਲ ਰੂਪ ਨਹੀਂ ਹੁੰਦੀ। ਕਦੀ ਦੁਖੀ ਨਹੀਂ, ਜਮ ਤੋਂ ਭੈਅ ਭੀਤ ਨਹੀਂ ਹੁੰਦੀ। ਇਹ ਜੀਅ ਦਾ ਅਵਿਨਾਸ਼ੀ, ਸਦੀਵੀ, ਸਨਾਤਨ ਰੂਪ ਹੈ। ਸਤਿਗੁਰੂ, ਸਿੱਖ ਨੂੰ ਉਸਦੇ ਇਸ ਨਿਜ-ਥਾਂ 'ਤੇ ਪੁਜਾ ਕੇ ਆਤਮ-ਸਾਖਿਆਕਾਰ ਕਰਵਾਉਂਦੇ ਹਨ। ਇਹੀ ਅਵਸਥਾ ਹੈ, ਜਦੋਂ ਸਿੱਖ ਲਈ, ਉਸਦਾ ਸਰੀਰ ਅਤੇ ਸਰੀਰ ਨਾਲ ਜੁੜੇ ਸੰਸਾਰ ਦੀ ਮੌਤ ਦਾ ਸੰਕਲਪ ਸਾਕਾਰ ਹੁੰਦੈ। ਹੁਣ ਮਨੁੱਖੀ ਸਰੀਰ ਮਰ ਗਿਆ, ਸਰੀਰ ਨਾਲ ਜੁੜਿਆ ਸੰਸਾਰ ਪਰਿਵਾਰ ਅਰਥਹੀਣ ਹੋ ਗਿਆ.... ਮਰ ਗਿਆ। ਦੇਹ ਮਰ ਗਈ ਤਾਂ ਜੀਵਾਤਮਾ ਲਈ ਮੌਤ ਸਦਾ ਲਈ ਦੂਰ ਹੋ ਗਈ। ਇਸ ਅਵਸਥਾ ਬਾਬਤ, ਵੇਦਾਂਤ ਕਹਿੰਦੈ—ਆਚਾਰਯੋ ਮ੍ਰਿਤਯੂ: ਅਰਥਾਤ ਗੁਰੂ, ਮੌਤ ਹੈ। ਪੂਰੇ ਸਤਿਗੁਰ ਨੇ ਸਿਰ ਤੇ ਹੱਥ ਰਖਿਆ, ਤਾਂ ਇਕ ਰਹੱਸਮਈ ਪ੍ਰਕ੍ਰਿਆ ਹੋਈ, ਮਿੱਟੀ ਵੱਖ ਹੋ ਗਈ.... ਇਹ ਭੌਤਕ ਵਜੂਦ ਦੀ ਮੌਤ ਹੈ। ਇਕ ਸਮਰਪਤ ਸਿੱਖ, ਇਕ ਸਾਧਕ ਜੀਉਂਦਿਆਂ ਇਹ ਰਹੱਸਮਈ ਅਨੁਸਠਾਨ ਕਰਦੈਂ। ਰੂਹ ਵੱਖ ਹੋ ਗਈ। ਇਹ ਪ੍ਰਾਣੀ ਦਾ ਨਿਜ ਰੂਪਿ ਹੈ। ਇਹ ਸਤਿ ਸਰੂਪ ਹੈ, ਜੋਤ ਸਰੂਪ। ਸਦੀਵੀ, ਸ਼ਾਸਵਤ, ਸਨਾਤਨ! ਇਸਨੇ ਕਦੀ ਨਹੀਂ ਮਰਨਾ.... ਇਹ ਸੁਖਮ ਬ੍ਰਹਮ ਹੈ। ਇਸੇ ਅਵਸਥਾ ਬਾਬਤ ਤਿਜੇ ਪਾਤਸ਼ਾਹ ਕਹਿੰਦੇ ਹਨ,

"ਨਾਨਕ ਐਸੀ ਮਰਨੀ ਜੋ ਮਰੈ
ਤਾਂ ਸਦ ਜੀਵਨ ਹੋਇ॥ ਬਿਹਾਗੜਾ ਮਹਲਾ 3 (ਪੰਨਾ-555)

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—ਮਨੁੱਖ ਚੰਦ, ਸਿਤਾਰਿਆਂ, ਗ੍ਰਹਿ ਨਛੱਤਰਾਂ ਤਕ ਪੁੱਜ ਜਾਏਗਾ, ਸਮੁੰਦਰ ਦੀਆਂ ਡੂੰਘਾਈਆਂ ਵਿਚ ਚਲਾ ਜਾਏਗਾ ਪਰ ਆਪਣੇ ਅੰਦਰ ਪ੍ਰਵੇਸ਼ ਲਈ, ਪੂਰਨ ਸਤਿਗੁਰੂ ਦੀ ਲੋੜ ਹੈ। ਸੰਸਾਰਕ ਸਿੱਖਿਆ ਲਈ ਕਈ ਸੰਸਥਾਵਾਂ ਹਨ, ਕੁਸ਼ਲ ਸਿਖਿਆਰਥੀ ਹਨ ਪਰ ਆਪਣੇ ਹੀ ਸਰੂਪ ਨਾਲ 'ਬਿਨ ਸਤਿਗੁਰ ਕਿਨੈ ਨ ਪਾਇਓ'। ਨਾਰੀਅਲ ਦੀ ਗਿਰੀ ਉਪਰਲੇ ਆਵਰਨ ਨਾਲ

ਇਕ-ਮਿੱਕ ਹੈ। ਬੜੀ ਹਿਕਮਤ ਨਾਲ ਉਪਰਲੇ ਖੋਲ ਤੋਂ ਗਿਰੀ ਨੂੰ ਸੁਰੱਖਿਅਤ ਵੱਖ ਕਰਨ ਵਾਂਗ ਹੈ, ਆਤਮਾ ਨੂੰ ਦੇਹ ਤੋਂ, ਸੰਸਾਰ ਤੋਂ ਨਿਰਲੇਪ ਕਰਨਾ।

ਨਚਿਕੇਤਾ ਬਿਸ਼ਰਵਾ ਰਿਸ਼ੀ ਦਾ ਪੁੱਤਰ ਸੀ। ਇਕ ਵਾਰ ਇਕ ਯੱਗ ਦੇ ਆਯੋਜਨ ਸਮੇਂ ਰਿਸ਼ੀ ਬੇਲੋੜੀਂਦਾ ਸਾਮਾਨ ਅਤੇ ਬੁੱਢੀਆਂ ਗਊਆਂ ਦਾਨ ਕਰ ਰਹੇ ਸਨ। ਬਾਲਕ ਨਚਿਕੇਤਾ ਵਾਰ-ਵਾਰ ਪਿਤਾ ਤੋਂ ਪੁੱਛੇ, ਮੈਨੂੰ ਕਿਸ ਨੂੰ ਦਾਨ ਵਿਚ ਦਿਓਗੇ ? ਪਿਤਾ ਨੇ ਪਹਿਲਾਂ ਤਾਂ ਟਾਲ-ਮਟੋਲ ਕੀਤਾ। ਬੱਚਾ ਜ਼ਿੱਦ ਕਰਨ ਲੱਗਾ ਤਾਂ ਕਿਹਾ ਕਿ ਜਾ, ਤੈਨੂੰ ਯਮਰਾਜ ਨੂੰ ਦਿੰਦਾ। ਕਹਿੰਦੇ ਹਨ, ਬੱਚਾ ਯਮਰਾਜ ਦੇ ਦੁਆਰ 'ਤੇ ਤਿੰਨ ਦਿਨ ਭੁੱਖਾ-ਭਾਣਾ ਬੈਠਾ ਰਿਹਾ। ਅਖੀਰ ਯਮਰਾਜ ਨੇ ਪ੍ਰਗਟ ਹੋ ਕੇ ਤਿੰਨ ਵਰ ਮੰਗਣ ਨੂੰ ਕਿਹਾ। ਬਾਲਕ ਨਚਿਕੇਤਾ ਨੇ ਮੰਗਿਆ—ਪਹਿਲਾਂ ਤਾਂ ਮੇਰੇ ਪਿਤਾ ਦਾ ਕ੍ਰੋਧ ਸ਼ਾਂਤ ਕਰੋ, ਦੂਜੀ—ਸਵਰਗ ਪ੍ਰਾਪਤੀ ਲਈ ਅਗਨੀ ਵਿੱਦਿਆ ਦਿਓ, ਤੀਜਾ ਜੀਵਨ-ਮੁਕਤੀ ਦਾ ਰਹੱਸ ਦੱਸੋ।

ਇਹ ਦੂਜੀ ਮੰਗ ਬਹੁਤ ਅਰਥ ਪੂਰਨ ਹੈ। ਸਵਰਗ ਦਾ ਅਰਥ ਆਮ ਤੌਰ 'ਤੇ ਉਪਰ ਕਿਸੇ ਕਾਲਪਨਿਕ ਖੇਤਰ ਵਿਚ ਸਾਰੇ ਸੁੱਖਾਂ ਨਾਲ ਪਰਿਪੂਰਨ ਲੋਕ ਨਾਲ ਲਾਇਆ ਜਾਂਦੈ। ਉਥੇ ਸਦਾ ਜਵਾਨ ਰਹਿੰਦੇ ਹਨ। ਕਾਮਧੇਨੁ ਗਊ ਹੈ, ਜਿਸ ਤੋਂ ਮਨਭਾਉਂਦਾ ਦੁੱਧ ਪ੍ਰਾਪਤ ਹੁੰਦੈ। ਕਲਪਬ੍ਰਿਖ ਹੈ, ਜਿਸ ਦੇ ਥੱਲੇ ਬੈਠ ਕੇ ਲੌਕਿਕ-ਅਲੌਕਿਕ ਜਿਹੜੀ ਸ਼ੈਅ ਦੀ ਚਾਹਤ ਕਰੋ, ਤਤਕਾਲ ਉਹ ਸ਼ੈਅ ਪ੍ਰਾਪਤ ਹੁੰਦੀ ਹੈ ਪਰ ਵਾਸਤਵ ਵਿਚ ਸਵਰਗ ਦਾ ਅਰਥ ਹੈ—'ਸਵ: ਗਮਨ ਕੋਰਤੀ ਸ: ਸਵਰਗ: ॥'

ਆਪਣੇ ਅੰਦਰ ਦੀ ਯਾਤਰਾ ਹੀ ਸਵਰਗ ਹੈ। ਪਰ ਆਪਣੇ ਅੰਦਰਲੇ ਮੁਕਾਮ ਤਕ ਸਥੂਲ ਸਰੀਰ ਨਾਲ ਨਹੀਂ ਪੁੱਜਿਆ ਜਾ ਸਕਦਾ। ਵਾਸਨਾ ਨਾਲ ਭਰੇ ਮਨ ਨਾਲ ਇਹ ਯਾਤਰਾ ਅਸੰਭਵ ਹੈ। ਮਨ-ਬੁੱਧੀ, ਸਰੀਰ ਨਾਲ ਜੁੜੇ ਵਿਕਾਰਾਂ, ਅਹੰਕਾਰ ਨੂੰ ਜਲਾਉਣ ਲਈ ਅਗਨੀ-ਵਿੱਦਿਆ ਦੀ ਮੰਗ ਬਾਲਕ ਨਚਿਕੇਤਾ ਕਰਦੈ। ਸਵਰਗ ਪ੍ਰਾਪਤੀ ਲਈ ਅਗਨੀ ਵਿੱਦਿਆ ਦੀ ਦਾਤ ਦਿਓ। ਅੰਦਰ ਪ੍ਰਵੇਸ਼ ਕਰਨ ਲਈ ਮਨ ਦੇ ਸਿਰਜੇ ਹੋਏ ਸੰਸਾਰ ਨੂੰ, ਹਸਤੀ ਦੇ ਹੰਕਾਰ ਨੂੰ ਜਲਾਉਣ ਲਈ ਅਗਨ ਵਿੱਦਿਆ।

ਤਾਂ ਗੁਰੂ ਨਾਨਕ ਕਹਿੰਦੇ ਹਨ—'ਸੁਣਿਐ ਜੋਗੁ ਜੁਗਤਿ ਤਨੁ ਭੇਦ'। ਸਤਿਗੁਰ ਦੇ ਸੰਦੇਸ਼ ਨੂੰ ਪੂਰੇ ਹੋਸ਼ ਨਾਲ, ਪੂਰੀ ਚੇਤਨਾ ਨਾਲ ਸੁਣੋ... ਤੁਹਾਨੂੰ, ਤਨ ਤੋਂ, ਸਰੀਰ ਤੋਂ ਵੱਖ ਹੋਣ ਦੀ ਜੁਗਤ, ਤਨ ਤੋਂ ਭੇਦ ਕਰਨ ਦੀ ਵਿਧਾ ਆ ਜਾਏਗੀ। ਸਥੂਲ ਸਰੀਰ ਨਾਲ ਜੁੜੇ ਹੋਏ ਸਮਾਜ ਦਾ ਨਾਸ਼ ਹੋ ਜਾਏ ਤਾਂ ਜੀਵਾਤਮਾ ਦਾ ਸਫਰ ਆਰੰਭ ਹੋ ਜਾਏਗਾ।

ਭਗਤ ਕਬੀਰ ਜੀ ਆਪਣੇ ਸਾਥੀਆਂ ਨੂੰ ਕਹਿੰਦੇ ਸਨ, "ਇਸ ਬਾਰੀਕੀ ਨੂੰ ਸਮਝ ਲੈਣਾ ਬਹੁਤ ਜ਼ਰੂਰੀ ਹੈ। ਨਹੀਂ ਤਾਂ ਸੇਵਾ, ਸਿਮਰਨ, ਗੁਰਬਾਣੀ ਪਾਠ ਕਰਕੇ ਮਨ ਵਿਚ ਰੋਜ਼ ਅੰਕੜੇ ਤਿਆਰ ਕਰੇਗਾ, ਅੱਜ ਇੰਨਾ ਸਿਮਰਨ ਕੀਤਾ, ਇੰਨਾ

ਪਾਠ ਕੀਤਾ, ਇੰਨਾ ਦਾਨ ਕੀਤਾ—'ਪੰਡਤ ਮਾਤੇ ਪੜਿ ਪੁਰਾਨ। ਜੋਗੀ ਮਾਤੇ ਜੋਗ ਧਿਆਨ।'

ਵੇਦਾਂ-ਪੁਰਾਣਾਂ ਦਾ ਪਾਠ ਵੀ ਹੰਕਾਰ ਬਣ ਜਾਏਗਾ। ਜੋਗੀ ਦੀ ਯੋਗਕ੍ਰਿਆ, ਤਪੀਸਵਰ ਦਾ ਤਪ ਸਾਰੇ ਆਤਮ-ਘਾਤ ਦਾ ਕਾਰਨ ਬਣ ਜਾਣਗੇ ਤਾਂ ਗੁਰੂ ਨਾਨਕ ਕਹਿੰਦੇ ਹਨ, "ਸਤਿਗੁਰ ਵਿਚ ਆਪਿ ਰਖਿਨਉਨ॥'—ਪ੍ਰਮੇਸ਼ਰ ਨੇ ਆਪਣੇ ਆਪ ਨੂੰ ਸਤਿਗੁਰ ਵਿਚ ਸਥਾਪਿਤ ਕੀਤਾ ਹੈ। ਗੁਰਦੁਆਰੇ 'ਚੋਂ ਹਰਿਦੁਆਰ ਦਾ ਰਾਹ ਖੁੱਲ੍ਹਦਾ ਹੈ... ਬਿਨ ਸਤਿਗੁਰ ਕਿਨੈ ਨ ਪਾਇਓ।

# ਏਕਾਦਸੀ ਨਿਕਿਟ ਪੇਖਹੁ ਹਰਿ ਰਾਮੁ

ਇਕ ਵਾਰ ਬਨਾਰਸ ਤੋਂ ਭ੍ਰਮਣ ਕਰਦਾ ਹੋਇਆ ਕੁਝ 'ਬ੍ਰਾਹਮਣਾ' ਦਾ ਇਕ ਟੋਲਾ ਸ੍ਰੀ ਅੰਮ੍ਰਿਤਸਰ ਆਇਆ। ਉਸ ਵੇਲੇ ਪੰਜਵੇਂ ਪਾਤਿਸਾਹ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਗੱਦੀ 'ਤੇ ਸੁਸ਼ੋਭਿਤ ਹੋ ਚੁੱਕੇ ਸਨ। ਸਤਿਗੁਰਾਂ ਦੀ ਸ਼ੋਭਾ ਸੁਣ ਉਹ ਬ੍ਰਾਹਮਣ ਸ੍ਰੀ ਦਰਬਾਰ ਸਾਹਿਬ ਪੁੱਜੇ। ਪਾਤਿਸ਼ਾਹ ਨੇ ਯਥਾ ਯੋਗ ਉਨ੍ਹਾਂ ਦਾ ਸਤਿਕਾਰ ਕੀਤਾ ਅਤੇ ਗੁਰੂ ਕੇ ਲੰਗਰ ਤੋਂ ਪ੍ਰਸ਼ਾਦਾ ਛਕਣ ਲਈ ਕਿਹਾ। ਉਨ੍ਹਾਂ 'ਚੋਂ ਮੁਖੀ ਬ੍ਰਾਹਮਣ ਨੇ ਕਿਹਾ, "ਅੱਜ ਏਕਾਦਸ਼ੀ ਹੈ, ਅਸੀਂ ਅੰਨ ਗ੍ਰਹਿਣ ਨਹੀਂ ਕਰ ਸਕਦੇ।"

ਏਕਾਦਸੀ ਸੁਣ ਕੇ ਪੰਜਵੇਂ ਪਾਤਿਸ਼ਾਹ ਦੇ ਨੇਤਰ ਬੰਦ ਹੋ ਗਏ, ਸਰੀਰ ਰੋਮਾਂਚਿਤ ਹੋ ਗਿਆ। ਇਕ ਖਿਣ ਲਈ ਵਿਸਮਾਦ ਅਵਸਥਾ 'ਚ ਰਹੇ, ਫੇਰ ਨੇਤਰ ਖੋਲ੍ਹ, ਬਚਨ ਕੀਤਾ, ਪੰਡਿਤ ਜੀ! ਭਾਰਤੀ ਧਰਮ ਪ੍ਰੰਪਰਾ 'ਚ ਰਿਸ਼ੀਆਂ–ਮੁਨੀਆਂ ਵਲੋਂ ਸਥਾਪਿਤ 'ਏਕਾਦਸ਼ੀ' ਦੀ ਵਿਵਸਥਾ ਧਰਮ ਦਾ ਸਿਖਰ ਹੈ। ਇਹ ਤੱਤ ਗਿਆਨ ਦਾ ਸਰਵਸ੍ਰੇਸ਼ਠ ਅਵਸਰ ਹੈ।

ਸਾਰਾ ਸੰਸਾਰ ਵੱਖ-ਵੱਖ ਹਿੱਸਿਆ 'ਚ ਵੰਡਿਆ ਹੋਇਐ। ਵੱਖ-ਵੱਖ ਮੁਲਕ, ਵੱਖ ਵੱਖ ਪ੍ਰਾਂਤ ਤੇ ਉਨ੍ਹਾਂ 'ਚ ਵਸਦੀਆਂ ਵੱਖ-ਵੱਖ ਜਾਤੀਆਂ, ਸੰਪਰਦਾਵਾਂ। ਉਨ੍ਹਾਂ ਸੰਪਰਦਾਵਾਂ ਨਾਲ ਜੁੜੇ ਹੋਏ ਅਨੇਕਾਂ ਪਰਿਵਾਰ, ਪਰਿਵਾਰਾਂ ਨਾਲ ਸੰਬੰਧਤ ਕਈ ਪ੍ਰਾਣੀ ਤੇ ਹਰ ਪ੍ਰਾਣੀ 'ਚ ਮਨ, ਬੁੱਧੀ, ਦੇਹ ਤੇ ਆਤਮਾ ਵਿਚ ਵੰਡੇ ਹੋਏ ਅੰਗ। ਮਨੁੱਖ ਵੀ ਆਪਣੇ ਅੰਦਰ, ਕਈ ਦਿਸ਼ਾਵਾਂ 'ਚ ਵੰਡਿਆ ਹੋਇਆ ਦਿਸਦੈ। ਕਦੀ ਉਹ ਦੇਹ ਦੀਆਂ ਜ਼ਰੂਰਤਾਂ ਲਈ ਯਤਨਸ਼ੀਲ ਦਿਸਦਾ ਹੈ, ਕਦੀ ਮਨ ਦੀ ਚਾਹਤ ਅਨੁਸਾਰ, 'ਕਦੀ ਬੁੱਧੀ ਦੀ ਯੋਜਨਾ ਅਨੁਸਾਰ ਕਠਪੁਤਲੀ ਵਾਂਗ, ਕਈ ਦਿਸ਼ਾਵਾਂ 'ਚ ਭੱਜ ਰਿਹਾ ਹੈ। ਕਾਸ਼! ਮਨੁੱਖ ਦੇ ਜੀਵਨ ਵਿਚ 'ਏਕਾਦਸ਼ੀ' ਆ ਜਾਏ।' ਉਸ ਵੇਲੇ ਪਾਤਿਸ਼ਾਹ ਨੇ ਗੁਰਬਾਣੀ ਉਚਾਰਣ ਕੀਤੀ–

'ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ।
ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ।
ਮਨਿ ਸੰਤੋਖੁ ਸਰਬ ਜੀਅ ਦਇਆ।
ਇਨ ਬਿਧਿ ਬਰਤੁ ਸੰਪੂਰਨ ਭਇਆ॥ (ਪੰ.–299)

ਏਕਾਦਸੀ ਤਾਂ ਪ੍ਰਭੂ ਮੰਦਰ ਦੀ ਅਖੀਰਲੀ ਪਉੜੀ ਹੈ। ਕਈ ਵਾਸਨਾਵਾਂ 'ਚ ਵੰਡੀ ਹੋਈ ਮਨੁੱਖੀ ਮਨੋਦਸ਼ਾ ਦਾ ਨਿਰਵਿਕਲਪ ਪੜਾਅ। ਹੁਣ ਅਗਲਾ ਕਦਮ ਪ੍ਰਭੂ ਮੰਦਰ ਦੇ ਅੰਦਰ ਪਵੇਗਾ।

ਅੰਤਰਦਵੰਦ ਵਿਚ ਘਿਰੇ ਹੋਏ ਮਨੁੱਖ ਦੀ ਦਸ਼ਾ, ਭਗਤ ਕਬੀਰ ਜੀ ਵਿਅਕਤ ਕਰਦੇ ਹਨ :

'ਕਬੀਰ, ਘਰਿ ਮਹਿ ਝਗਰਾ ਭਾਰੀ।

ਰਾਤ ਦਿਵਸ ਮਿਲ ਉਠਿ-ਉਠਿ ਬੈਠਤ ਪੰਚ ਢੋਟਾ ਇਕ ਨਾਰੀ।'

ਮੇਰੇ ਘਰਿ 'ਚ ਭਾਰੀ ਕਲੇਸ਼ ਪਿਆ ਹੋਇਆ ਹੈ। ਰਾਤ-ਦਿਨ, ਪੰਜ ਪੁੱਤਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਅਤੇ ਇਕ ਉਨ੍ਹਾਂ ਦੀ ਮਾਂ (ਤ੍ਰਿਸ਼ਨਾ) ਫਸਾਦ ਕਰਦੇ ਰਹਿੰਦੇ ਹਨ।

ਕਦੀ ਕਾਮ ਉੱਠ ਬਹਿੰਦਾ ਹੈ ਅਤੇ ਵੇਲਾ-ਕਵੇਲਾ ਨਹੀਂ ਵੇਖਦਾ, ਆਪਣੀ ਮਰਜ਼ੀ ਅਨੁਸਾਰ ਮੈਨੂੰ ਤੋਰਨਾ ਚਾਹੁੰਦੈ। ਕਦੀ ਕ੍ਰੋਧ ਸਿਰ 'ਤੇ ਚੜ੍ਹ ਕੇ ਬੋਲਦੈ। ਕਦੀ ਲੋਭ ਆਪਣਾ-ਬਿਗਾਨਾ ਨਹੀਂ ਵੇਖਦਾ। ਸਾਰੇ ਆਪਣੀ-ਆਪਣੀ ਚਲਾਉਂਦੇ ਹਨ ਅਤੇ ਮੈਂ ਇਨ੍ਹਾਂ ਸਾਰਿਆਂ 'ਚ ਵੰਡਿਆ ਹੋਇਆ, ਬੇਵਸ ਵੇਖਦਾ ਰਹਿੰਦਾ ਹਾਂ।

ਵੇਦਾਂਤ ਕਹਿੰਦੇ ਹਨ—'ਬ੍ਰਹਮੈਵ ਇੰਦ ਸਰਵ' —ਸਾਰਾ ਜੜ੍ਹ ਚੇਤਨ ਜਗਤ, ਬ੍ਰਹਮ ਦਾ ਹੀ ਪ੍ਰਤੀਬਿੰਬ ਹੈ। ਗੁਰਬਾਣੀ ਕਹਿੰਦੀ ਹੈ—'ਸਭਿ ਗੋਬਿੰਦ ਹੈ, ਸਭਿ ਗੋਬਿੰਦ ਹੈ, ਗੋਬਿੰਦ ਬਿਨ ਨਹੀਂ ਕੋਇ।' ਪਰ ਪ੍ਰਮਾਤਮਾ ਦੀ ਜੋਤ ਨਾਲ ਪਰਿਪੂਰਨ ਆਦਮੀ ਦੇਸ਼, ਧਰਮ, ਸੰਪਰਦਾ, ਪਰਿਵਾਰ ਅਤੇ ਆਪਣੇ ਹੀ ਅੰਦਰੋਂ ਨਿਰੰਤਰ ਉੱਠ ਰਹੀਆਂ ਚਾਹਤਾਂ ਦੀ ਪੂਰਤੀ ਲਈ ਵੰਡਿਆ ਹੋਇਆ, ਕਈ ਦਿਸ਼ਾਵਾਂ 'ਚ ਭੱਜ ਰਿਹੈ। ਹਰ ਪ੍ਰਾਣੀ ਬ੍ਰਹਮ ਹੈ ਪਰ ਬ੍ਰਹਮ ਚਲਾ ਗਿਆ ਚੇਤਨ ਵਿਚ, ਚੇਤਨ ਚਲੀ ਗਈ ਬੁੱਧੀ ਵਿੱਚ, ਬੁੱਧੀ ਚਲੀ ਗਈ ਮਨ ਵਿਚ, ਮਨ ਚਲਾ ਗਿਆ ਇੰਦਰੀਆਂ ਵਿਚ, ਇੰਦਰੀਆਂ ਚਲੀਆਂ ਗਈਆਂ ਵਿਸ਼ੇ-ਵਾਸਨਾਵਾਂ ਵਿਚ ਅਤੇ ਵਿਸ਼ੇ ਵਾਸਨਾਵਾਂ ਖਿੱਲਰ ਗਈਆਂ ਹਨ, ਪੂਰੇ ਸੰਸਾਰ ਵਿਚ। ਕਿਤਨਾਂ ਟੁੱਟਿਆ ਹੋਇਐ ਮਨੁੱਖ! ਕਿਤਨਾ ਵੰਡਿਆ ਹੋਇਆ! ਪ੍ਰਾਣੀ!

ਨਰਸਿੰਘ ਅਵਤਾਰ ਬਣ ਹਰਨਾਕਸ਼ ਵਧ ਤੋਂ ਬਾਅਦ ਪ੍ਰਮੇਸ਼ਰ ਨੇ ਪ੍ਰਹਿਲਾਦ ਨੂੰ ਕੁਝ ਵੀ ਮੰਗਣ ਲਈ ਕਿਹਾ ਤਾਂ ਪ੍ਰਹਿਲਾਦ ਨੇ ਹੱਥ ਜੋੜ ਕੇ ਬੇਨਤੀ ਕੀਤੀ, ਹੇ ਨਾਰਾਇਣ! ਮੇਰੇ ਪਿਤਾ ਨੇ ਤਾਂ ਕਠਿਨ ਤਪ ਕਰਕੇ ਸਭਿ ਕੁਝ ਮੰਗ ਲਿਆ ਸੀ। ਧਨ, ਵੈਭਵ, ਸੈਨਾ, ਸੰਪੰਤੀ, ਅਜਿੱਤ ਹੋਣ ਦਾ ਵਰ। ਨਾ ਦਿਨੇ, ਨਾ ਰਾਤ, ਨਾ ਜ਼ਮੀਂ 'ਤੇ ਨਾ ਆਕਾਸ਼ 'ਚ, ਨਾ ਨਰ ਕੋਲੋਂ, ਨਾ ਪਸ਼ੂ ਕੋਲੋਂ, ਨਾ ਅਸਤਰ ਨਾਲ, ਨਾ ਸ਼ਸਤਰ ਨਾਲ... ਕਿਸੇ ਕੋਲੋਂ, ਕਿਸੇ ਵੇਲੇ ਨਾ ਮਰਾਂ। ਪਰ ਉਸ ਦਾ ਕੀ ਹਸ਼ਰ ਹੋਇਆ?

ਹੇ ਪ੍ਰਭੂ! ਮੈਨੂੰ ਆਤਮ-ਗਿਆਨ ਦਾ ਉਹ ਨੇਤਰ ਦੇ, ਜਿਸ ਦੇ ਸਾਹਮਣੇ, ਸਾਰੀ ਸੰਸਾਰਕ ਆਸ਼ਕਤੀ ਤਿਰੋਹਤ ਹੋ ਜਾਏ। ਮੇਰੇ ਸਾਹਮਣੇ ਇਕੋ ਪ੍ਰਭੂ ਆਸਰਾ ਰਹਿ ਜਾਏ, ਹੋਰ ਸਾਰੇ ਰਾਹ ਬੰਦ ਹੋ ਜਾਣ। ਵਿਸ਼ਨੂੰ ਪੁਰਾਣ 'ਚ ਵੇਦ ਬਿਆਸ ਜੀ ਨੇ

ਇਸ ਪ੍ਰਸੰਗ ਦਾ ਬੜਾ ਸੁੰਦਰ ਵਖਾਨ ਕੀਤਾ ਹੈ— ਯਾ ਪ੍ਰੀਤੀ ਅਵਿਵੇਕਾਨਾਂ ਵਿਸ਼ੈਇਸ਼ਵ ਨ ਪਾਇ ਨੀ।

ਤਵਮ ਅਨੁ ਅਸਮਰਤ : ਸਾ ਮੇ ਹਿਰਦਯੰ ਅਪਿ ਨ ਸਰਪਤੁ (1:20:19)

ਹੇ ਪ੍ਰਭੂ, ਜੋ ਪ੍ਰੀਤ, ਇਕ ਅਵਿਵੇਕੀ, ਅਵਿਚਾਰੀ ਵਿਅਕਤੀ, ਵਿਸ਼ੈ ਭੋਗ ਵਿਚ ਰੱਖਦੇ, ਕਾਮ ਆਵੇ, ਕ੍ਰੋਧ ਆਵੇ ਤਾਂ ਆਪਣਾ-ਬਿਗਾਨਾ ਕੁਝ ਨਹੀਂ ਦਿਸਦਾ, ਹੇ ਪ੍ਰਭੂ, ਮੇਰੀ ਪ੍ਰੀਤ ਉਸੇ ਤਰ੍ਹਾਂ ਤੇਰੇ ਨਾਲ ਹੋਵੇ। ਮੈਨੂੰ ਹੋਰ ਕੁਝ ਨਾ ਦਿਸੇ, ਬਸ ਇਕ ਮੇਰੀ ਜੀਵਾਤਮਾ ਹੋਵੇ, ਇਕ ਪ੍ਰਮਾਤਮਾ ਤੂੰ ਹੋਵੇਂ... ਏਕਾਦਸੀ ਮੇਰੇ ਜੀਵਨ 'ਚ ਉਤਰ ਜਾਏ। ਬਾਲਕ ਨਚਿਕੇਤਾ ਨੂੰ ਯਮਰਾਜ ਨੇ ਤਿੰਨ ਵਰ ਮੰਗਣ ਲਈ ਕਿਹਾ, ਤਾਂ ਨਚਿਕੇਤਾ ਨੇ ਦੂਜਾ ਵਰ ਮੰਗਿਆ, 'ਮੈਨੂੰ ਸਵਰਗ ਪ੍ਰਾਪਤੀ ਯੋਗ ਅਗਨੀ ਵਿੱਦਿਆ ਦਿਓ।'

ਸਵਰਗ ਦਾ ਅਰਥ ਹੈ ਸਵ ਵਿਚ, ਆਪਣੇ ਨਿੱਜ 'ਚ ਗਮਨ ਕਰਨਾ, ਜਿਥੇ ਹੋਰ ਕੋਈ ਵਿਕਲਪ ਨਾ ਰਹੇ। ਨਾ ਸੰਸਾਰ, ਨਾ ਪਰਿਵਾਰ, ਨਾ ਮਨ, ਨਾ ਇੰਦਰੀਆਂ ਦੀਆਂ ਵਾਸਨਾਵਾਂ, ਨਾ ਬੁੱਧੀ, ਨਾ ਇਹ ਮਨੁੱਖਾ ਦੇਹ! ਹੇ ਪ੍ਰਭੂ, ਮੈਨੂੰ ਉਹ ਅਗਨੀ ਵਿੱਦਿਆ ਦਿਓ, ਜਿਸ ਅਗਨੀ 'ਚ ਇਹ ਸਾਰਾ ਸਾਮਰਾਜ ਸਵਾਹ ਹੋ ਜਾਏ। ਸਿਰਫ ਜੀਵਾਤਮਾ ਰਹਿ ਜਾਏ ਔਰ ਪ੍ਰਮਾਤਮਾ ਤੂੰ ਰਹਿ ਜਾਵੇਂ... ਜੀਵਨ, 'ਏਕਾਦਸ਼ੀ' ਹੋ ਜਾਏ।

# ਨਾਥ-ਅਨਾਥ

ਸਾਰਾ ਸੰਸਾਰ ਮੰਗਤਾ ਹੈ। ਗਰੀਬ ਵੀ ਮੰਗ ਰਿਹੈ, ਅਮੀਰ ਵੀ ਮੰਗ ਰਿਹੈ। ਗ੍ਰਹਿਸਥੀ ਵੀ ਮੰਗ ਰਿਹੈ, ਸੰਨਿਆਸੀ ਵੀ ਮੰਗ ਰਿਹੈ। ਕੋਈ ਲੋਕ ਦਾ ਸੁਖ ਮੰਗ ਰਿਹੈ, ਕੋਈ ਪਰਲੋਕ ਦਾ ਸੁੱਖ ਮੰਗ ਰਿਹੈ। .... ਸਾਰਾ ਜਗਤ ਮੰਗ ਰਿਹੈ। ਇਹ ਮੰਗ, ਜਦੋਂ ਤਕ ਮਨਬੁੱਧੀ ਤੋਂ ਨਿਯੋਜਿਤ ਹੁੰਦੀ ਹੈ, ਉਦੋਂ ਤਕ ਅਰਦਾਸ ਦੇ ਅੱਖਰ ਉਧਾਰ ਦੇ ਹੁੰਦੇ ਹਨ... ਕਿਤੋਂ ਪੜ੍ਹੇ-ਸੁਣੇ ਹੋਏ। ਇਹ ਮੰਗ ਭੌਤਕ ਤਲ 'ਤੇ ਹੁੰਦੀ ਹੈ, ਇਹ ਅਭਿਮਾਨ ਨਾਲ ਜੁੜੀ ਹੋਈ ਮੰਗ। ਇਸ ਮੰਗ ਦੇ ਵਾਕ ਮਨ ਦੀਆਂ ਵਾਸਨਾਵਾਂ ਨਾਲ ਲਿਬੜੇ ਹੋਏ, ਬੁੱਧੀ ਤੋਂ ਤਰਾਸ਼ੇ ਹੋਇ, ਵੇਖਣ-ਸੁਣਨ ਨੂੰ ਬੜੇ ਅਲੰਕ੍ਰਿਤ ਹੁੰਦੇ ਹਨ ਪਰ ਇਹ ਪੁਕਾਰ ਪ੍ਰਮੇਸ਼ਵਰ ਨੂੰ ਦ੍ਰਵਿਤ ਕਰਨਯੋਗ ਸਮਰੱਥਾ ਨਹੀਂ ਰੱਖਦੀ।

ਜਦੋਂ ਸਾਰੇ ਆਸਰੇ ਛੁੱਟ ਜਾਣ... ਜਦੋਂ ਸਾਰੇ ਸਹਾਰੇ ਖਿਸਕ ਜਾਣ... ਸਾਰੀਆਂ ਆਸ਼ਾਵਾਂ ਟੁੱਟ ਜਾਣ... ਵੇਦਨਾ, ਮਨਬੁੱਧੀ ਤੋਂ ਗਹਿਰੀ ਚਲੀ ਜਾਏ, ਹਿਰਦੈ ਤਲ 'ਚੋ ਉਦੋਂ ਆਤਮਾ ਪੁਕਾਰ ਉਠਦੀ ਹੈ, ਹੇ ਨਾਥ! ਮੈਂ ਅਨਾਥ। ਹੇ ਪ੍ਰਭੂ, ਹੁਣ ਕੋਈ ਹੋਰ ਆਸਰਾ ਨਹੀਂ। ਉਦੋਂ ਜਗੰਨਾਥ ਆਪ ਦੌੜ ਪੈਂਦਾ ਹੈ, ਸਹਾਇਤਾ ਲਈ।

ਪਾਂਡਵ ਜੂਏ ਵਿਚ ਸਾਰਾ ਕੁਝ ਹਾਰ ਗਏ। ਰਾਜ ਮਾਲ ਦੇ ਨਾਲ ਪਤਨੀ ਦ੍ਰੋਪਦੀ ਨੂੰ ਵੀ ਹਾਰ ਗਏ। ਹਸਤਿਨਾਪੁਰ ਦੇ ਭਰੇ ਦਰਬਾਰ ਵਿਚ ਦੁਰਯੋਧਨ ਦੇ ਹੁਕਮ 'ਤੇ ਦੁਸਾਸ਼ਨ ਵਾਲੋਂ ਫੜ ਧੂੰਹਦਾ ਹੋਇਆ ਦ੍ਰੋਪਦੀ ਨੂੰ ਸਭਾ ਵਿਚ ਲੈ ਆਇਆ। ਹੁਕਮ ਹੋਇਆ ਇਸ ਨੂੰ ਭਰੇ ਦਰਬਾਰ, ਨੰਗੀ ਕਰੋ। ਦ੍ਰੋਪਦੀ ਨੂੰ ਆਪਣੇ ਮਹਾਬਲੀ ਪਤੀਆਂ 'ਤੇ ਬੜਾ ਮਾਣ ਸੀ। ਭੀਮ ਵਿਚ ਕਹਿੰਦੇ ਹਨ ਦਸ ਹਜ਼ਾਰ ਹਾਥੀਆਂ ਦਾ ਬਲ ਸੀ। ਅਰਜਨ ਜਿਹਾ ਧਨੁਰਧਰ ਸੰਸਾਰ ਵਿਚ ਕੋਈ ਨਹੀਂ ਸੀ। ਵੇਖਿਆ ਤਾਂ ਸਾਰੇ ਸਿਰ ਥੱਲੇ ਸੁੱਟ ਸ਼ਰਮਸਾਰ ਸਨ। ਗੁਰੂ ਦ੍ਰੋਣ, ਕ੍ਰਿਪਾਚਾਰੀਆਂ ਅਤੇ ਦਾਦਾ ਸਹੁਰਾ, ਭੀਸ਼ਮ ਪਿਤਾਮਹ 'ਤੇ ਬਹੁਤ ਭਰੋਸਾ ਸੀ, ਇਹ ਮਹਾਪੁਰਖ ਲੋਕ, ਐਸਾ ਅਨੈਤਕ ਕਰਮ ਨਹੀਂ ਹੋਣ ਦੇਣਗੇ।

ਹੱਥਾਂ ਨਾਲ ਸਾੜ੍ਹੀ ਦਾ ਪੱਲੂ ਫੜਿ ਲਾਜ ਬਚਾਉਣ ਦਾ ਨਿਸਫਲ ਪ੍ਰਯਾਸ ਕਰਦੀ ਦ੍ਰੋਪਦੀ ਨੇ ਸਾਰੇ ਮਹਾਰਥੀਆਂ ਨੂੰ ਸਿਰ ਥੱਲੇ ਸੁੱਟਿਆਂ ਵੇਖਿਆ। ਸਾਰੇ ਆਸਰੇ ਟੁੱਟ ਗਏ। ਇਹ ਅਵਸਥਾ ਹੈ ਅਰਦਾਸ ਦੀ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

'ਜਾਕਉ ਮੁਸ਼ਕਲੁ ਅਤਿ ਬਣੈ, ਢੋਈ ਕੋਇ ਨ ਦੇਇ।
ਲਾਗੂ ਹੋਇ ਦੁਸ਼ਮਨਾ, ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ।

ਚਿਤਿ ਆਵੈ ਓਸੁ ਪਾਰਬ੍ਰਹਮ ਲਗੈ ਨ ਤਤੀ ਵਾਉ॥ (ਪੰ. 70-71)

ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਪ੍ਰਾਰਥੀ ਦੀ ਇਹ ਅਵਸਥਾ ਹੋ ਜਾਏ। ਸਾਰੇ ਸਹਾਰੇ ਤਾਰ-ਤਾਰ ਹੋ ਜਾਣ। ਆਹਤ ਭਾਵ ਨਾਲ ਹਿਰਦਾ ਪੁਕਾਰ ਉਠੇ, ਦ੍ਰੋਪਦੀ ਵਾਂਗ, "ਸ਼ਾਮਾ, ਜੇ ਨਾ ਬਹੁੜਿਓਂ ਤੇਰਾ ਬਿਰਦ ਝੂਠਾ ਪੈ ਜਾਣੈ। ਹੇ ਨਾਥ! ਮੈਂ ਅਨਾਥ ਹੋਈ। ਉਦੋਂ ਪ੍ਰਮੇਸ਼ਵਰ ਪ੍ਰਗਟਿਆ... ਦ੍ਰੋਪਦੀ ਦੀ ਸਾੜ੍ਹੀ ਅਨੰਤ ਹੋ ਗਈ। ਸਾੜ੍ਹੀ ਦਾ ਅੰਬਾਰ ਲੱਗ ਗਿਆ... ਥੱਕ-ਹਾਰ ਦੁਸਾਸ਼ਨ ਢਹਿ ਪਿਆ। ਇਹ ਦ੍ਰਿਸ਼ ਦਰਬਾਰ ਦਾ ਅਚੰਭਾ ਬਣ ਗਿਆ। ਭਾਈ ਗੁਰਦਾਸ ਕਹਿੰਦੇ ਹਨ—

ਘਰਿ ਆਈ ਠਾਕੁਰ ਮਿਲੈ, ਪੈਜ ਰਹੀ ਬੋਲੇ ਸ਼ਰਮਾਂਦੀ।
ਨਾਥ ਅਨਾਥਾਂ ਬਾਣਿ ਧੁਰਾਂ ਦੀ॥
ਸ੍ਰਿਸ਼ਟੀ ਦਾ ਇਕ ਨਾਥ ਹੈ... ਅਨਾਥਾਂ ਦਾ ਨਾਥ!

ਛੇਵੇਂ ਪਾਤਸ਼ਾਹ ਦੇ ਸਮੇਂ ਭਾਈ ਤਿਲੋਕਾ, ਗੁਰੂ ਦਾ ਸਿੱਖ, ਕੰਧਾਰ ਰਾਜੇ ਦਾ ਸੁਰੱਖਿਆ ਫੌਜੀ ਸੀ। ਇਕ ਵਾਰ ਸ਼ਿਕਾਰ ਕਰਦੇ ਹੋਏ ਭੁਲੇਖੇ ਨਾਲ ਇਕ ਗਰਭਵਤੀ ਹਿਰਨੀ 'ਤੇ ਵਾਰ ਕਰ ਦਿੱਤਾ। ਬੱਚੇ ਸਮੇਤ ਹਿਰਨੀ ਨੇ ਤੜਫ-ਤੜਫ ਕੇ ਦਮ ਤੋੜ ਦਿੱਤਾ। ਉਸੇ ਵੇਲੇ ਸੰਕਲਪ ਲਿਆ ਹੁਣ ਕਿਸੇ ਜੀਅ 'ਤੇ ਹਿੰਸਾ ਨਹੀਂ ਕਰਨੀ। ਤਲਵਾਰ ਸੁੱਟ ਦਿੱਤੀ। ਮਿਆਨ ਵਿਚ ਵਿਖਾਵੇ ਲਈ ਲੱਕੜ ਦੀ ਤਲਵਾਰ ਪਾ ਲਈ। ਕਿਸੇ ਸਾਥੀ ਨੇ ਇਹ ਭਾਂਪ ਲਿਆ। ਰਾਜੇ ਤਕ ਸ਼ਿਕਾਇਤ ਹੋ ਗਈ।

ਰਾਜੇ ਕਿਹਾ, "ਸੁਣਿਐ, ਗੁਰੂ ਦੇ ਸਿੱਖ ਝੂਠ ਨਹੀਂ ਬੋਲਦੇ। ਮੈਂ ਆਪ ਪਰਖ ਕਰਾਂਗਾ।" ਦੂਸਰੇ ਦਿਨ, ਸੁਰੱਖਿਆ ਗਾਰਦ ਨੂੰ ਪੰਕਤੀ ਵਿਚ ਖੜ੍ਹਿਆਂ ਕਰਕੇ ਇਕ-ਇਕ ਦੀ ਤਲਵਾਰ ਬਾਹਰ ਕੱਢ, ਰਾਜਾ ਪਰਖ ਕਰਨ ਲੱਗਾ। ਸਿੱਖ ਤੋਂ ਰਾਜਾ ਦੀ ਦੂਰੀ ਘਟਣ ਲੱਗੀ। ਖੂੰਖਾਰ ਰਾਜੇ ਤੋਂ ਹੁਣ ਕੋਈ ਨਹੀਂ ਬਚਾ ਸਕਦਾ। ਕੋਈ ਆਸਰਾ ਨਾ ਰਿਹਾ... ਕੋਈ ਅਵਲੰਬ ਨਾ ਰਿਹਾ। ਭਾਈ ਤਿਲੋਕੇ ਦੇ ਨੇਤਰ ਬੰਦ ਹੋ ਗਏ। ਪਾਤਸ਼ਾਹ ਦੇ ਚਰਨਾਂ ਵਿਚ ਹਿਰਦੇ ਤੋਂ ਪੁਕਾਰ ਉਠੀ, ਹੇ ਨਾਥ! ਮੈਂ ਅਨਾਥ! ਤੂੰ ਬਚਾ ਲੈ। ਛੇਵੇਂ ਪਾਤਸ਼ਾਹ ਦੀਵਾਨ ਵਿਚ ਬੈਠੇ ਸਨ। ਓਧਰ ਕੰਧਾਰ, ਰਾਜੇ ਨੇ ਭਾਈ ਤਿਲੋਕੇ ਦੀ ਤਲਵਾਰ ਦੀ ਮੁੱਠ ਨੂੰ ਹੱਥ ਪਾਇਆ, ਇਧਰ ਛੇਵੇਂ ਪਾਤਸ਼ਾਹ ਨੇ ਆਪਣੀ ਤਲਵਾਰ ਖਿੱਚ ਕੇ ਲਹਿਰਾਈ। ਕਹਿੰਦੇ ਹਨ—

ਕਿਰਤਪੁਰ ਪਾਤਸ਼ਾਹ ਨੇ ਸ਼ਮਸ਼ੀਰ ਆਪਣੀ ਲਿਸ਼ਕਾਈ ਏ।
ਕੰਧਾਰ ਰਾਜਾ ਬੋਲਿਆ, ਸਿੱਖਾ, ਤੇਰੀ ਤਾਂ ਮੇਰੇ ਨਾਲੋਂ ਸਵਾਈ ਏ।
ਨਾਥ-ਅਨਾਥਾਂ ਬਾਣ ਧੁਰਾਂ ਦੀ॥

# ਨਿਸ਼ਕਾਮਤਾ

ਸੰਸਾਰ ਦੇ ਸਾਰੇ ਝਗੜੇ, ਕਾਮਨਾ ਦੇ ਹਨ। ਹਰ ਮਨੁੱਖ ਆਪਣੇ ਹਿੱਤ ਲਈ ਸੁਚੇਤ ਹੁੰਦਾ ਹੈ। ਕਾਮਨਾ ਅਤੇ ਨਿਸ਼ਕਾਮਨਾ ਦਾ ਭੇਦ ਓਨਾ ਹੀ ਹੈ, ਜਿੰਨਾ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਦੇ ਪੁੱਤਰ ਪ੍ਰਿਥੀਚੰਦ ਅਤੇ ਗੁਰੂ ਅਰਜਨ ਦੇਵ ਵਿਚ ਹੈ। ਪ੍ਰਿਥੀ ਚੰਦ ਗੁਰਗੱਦੀ ਦੀ ਕਾਮਨਾ ਪੂਰਤੀ ਲਈ ਸਾਰੇ ਪੰਥ ਵਿਚ ਤੜਫਲਾਟ ਲੈ ਆਉਂਦਾ ਹੈ। ਪਹਿਲੀ ਭਾਦੋਂ ਸੰਨ 1574 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਆ ਕੇ ਪ੍ਰਿਥੀਚੰਦ, ਭਾਈ ਗੁਰਦਾਸ ਜੀ ਨਾਲ, ਬਾਬਾ ਬੁੱਢਾ ਜੀ ਨਾਲ ਅਤੇ ਫਿਰ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਨਾਲ ਝਗੜਿਆ। ਦੁਖੀ ਹੋ ਕੇ ਚੌਥੇ ਪਾਤਸ਼ਾਹ ਨੇ ਉਸ ਵੇਲੇ ਬਾਣੀ ਉਚਾਰਨ ਕੀਤੀ—

ਪੂਤ, ਕਾਹੇ ਝਗਰਤ ਹੋ ਸੰਗਿ ਬਾਪ
ਜਿਨਕੇ ਜਣੇ ਬਡੀਰੇ ਤੁਮ ਹਉ, ਤਿਨ ਸਿਓ ਝਗਰਤ ਪਾਪ॥

(ਸਾਰੰਗ ਰਾਗ ਪੰ–1200)

ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਗੋਇੰਦਵਾਲ ਚਲੇ ਗਏ। ਰਾਤ ਕਿਸੇ ਤਰ੍ਹਾਂ ਬਤੀਤ ਹੋਈ। ਦੂਸਰੇ ਦਿਨ ਸੂਰਜ ਉਦੈ ਹੋਣ ਤੋਂ ਪਹਿਲਾਂ ਸਰੀਰ ਤਿਆਗ ਦਿੱਤਾ। ਇਹ ਪ੍ਰਿਥੀਏ ਦੀ ਕਾਮਨਾ ਦੀ ਖੇਡ ਸੀ। ਦੂਜੇ ਪਾਸੇ ਜੇਠ ਦੀ ਤਪਦੀ ਦੁਪਹਿਰ ਵਿਚ ਤੱਤੀ ਲੋਹ 'ਤੇ ਚੌਂਕੜਾ ਮਾਰ ਬੈਠੇ ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਕਿਸੇ ਦੇ ਖਿਲਾਫ ਬਦਦੁਆ ਨਹੀਂ ਸੀ... ਮੱਥੇ 'ਤੇ ਸ਼ਿਕਨ ਨਹੀਂ ਸੀ, ਇਹ ਨਿਸ਼ਕਾਮਨਾ ਦਾ ਸ਼ਾਂਤ ਸਰੂਪ ਸੀ। ਭਗਵਾਨ ਸ਼੍ਰੀ ਰਾਮ ਨੇ ਬਨਵਾਸ ਕਾਲ ਵਿਚ ਦੰਢਕ ਵਨ ਵਿਖੇ ਸ਼ਬਰੀ ਨੂੰ ਨਵਧਾ ਭਗਤੀ ਦਾ ਉਪਦੇਸ਼ ਦਿੱਤਾ। ਸ਼੍ਰੀ ਰਾਮਚਰਿੱਤ ਮਾਨਸ ਦੇ ਅਰਨਯਕਾਂਡ ਵਿਚ ਗੋਸਵਾਮੀ ਤੁਲਸੀ ਦਾਸ ਨੇ ਇਹ ਪ੍ਰਸੰਗ ਕਲਮਬੱਧ ਕੀਤਾ ਹੈ। ਨੌਂ ਤਰ੍ਹਾਂ ਦੀ ਭਗਤੀ ਹੁੰਦੀ ਹੈ, ਸੰਤਾਂ ਦਾ ਸੰਗ, ਕਥਾ ਸਰਵਨ ਕਰਨੀ, ਸੇਵਾ, ਸਿਮਰਨ ਆਦਿ ਨੌਂ ਭਗਤੀ ਭਾਗ ਹਨ ਪਰ ਭਗਵਾਨ ਸ਼ਬਰੀ ਨੂੰ ਕਹਿੰਦੇ ਹਨ, ਜਿਹੜਾ ਭਗਤ ਸਹਿਜ ਭਾਵ ਹੁੰਦਾ ਹੈ, ਨਿਸ਼ਕਾਮ ਹੁੰਦਾ ਹੈ, ਸੁੱਖ ਦੇ ਵੇਲੇ ਹੰਕਾਰ ਨਹੀਂ ਕਰਦਾ, ਦੁੱਖ ਦੇ ਵੇਲੇ ਵਿਸ਼ਾਦ ਨਹੀਂ ਕਰਦਾ, ਉਸ ਵਿਚ ਮੈਂ ਆਪ ਵਸਦਾ ਹਾਂ, ਨਿਸ਼ਕਾਮ ਦਾ ਅਰਥ, ਹਰ ਵੇਲੇ ਚੜ੍ਹਦੀ ਕਲਾ ਵਿਚ ਵਾਸ ... ਹਰ ਵੇਲੇ ਪ੍ਰਮੇਸ਼ਰ ਦਾ ਸ਼ੁਕਰਾਨਾ।

ਇਕ ਵਾਰ ਪਾਰਵਤੀ ਨੇ ਆਕਾਸ਼ ਭ੍ਰਮਣ ਕਰਦਿਆਂ ਸ਼ਿਵਜੀ ਭਗਵਾਨ ਤੋਂ ਪੁੱਛਿਆ, ਤੁਹਾਡਾ ਸਭ ਤੋਂ ਪਿਆਰਾ ਭਗਤ ਕਿਹੜਾ ਹੈ? ਸ਼ਿਵਜੀ ਭਗਵਾਨ ਨੇ ਦੂਰੋਂ ਗੰਗਾ ਕਿਨਾਰੇ ਬੈਠੇ ਭਗਤ ਵੱਲ ਇਸ਼ਾਰਾ ਕੀਤਾ, ਉਹ ਨਿਸ਼ਕਾਮ ਭਗਤ ਹੈ, ਮੇਰਾ ਅਤੀ ਪਿਆਰਾ ਭਗਤ। ਪਾਰਵਤੀ ਉਸ ਭਗਤ ਦੀ ਪ੍ਰੀਖਿਆ ਲੈਣ ਲਈ।

ਉਸ ਭਗਤ ਨੂੰ ਕਿਹਾ, "ਮੈਂ ਤੇਰੇ 'ਤੇ ਪ੍ਰਸੰਨ ਹਾਂ। ਜੋ ਚਾਹੁੰਦਾ ਹੈਂ, ਮੰਗ ਲੈ। ਉਸ ਭਗਤ ਨੇ ਸ਼ਾਂਤ-ਚਿੱਤ ਅਰਜ਼ ਕੀਤੀ, ਮਾਤੇ! ਹੱਥ, ਪੈਰ, ਸਰੀਰ, ਇਹ ਪਵਿੱਤਰ ਗੰਗਾ, ਵਗਦੀ ਹੋਈ ਸੀਤਲ ਪੌਣ ਸਭ ਕੁਝ ਤੇ ਹੈ। ਧੰਨਵਾਦ, ਮੈਨੂੰ ਕੁਝ ਨਹੀਂ ਚਾਹੀਦਾ।

ਮਾਂ ਪਾਰਵਤੀ ਨੇ ਬੜਾ ਜ਼ੋਰ ਲਾਇਆ, ਕੁਝ ਮੰਗ ਲੈ ਪਰ ਸੰਤੁਸ਼ਟ ਭਗਤ ਨੇ ਕੁਝ ਸਵੀਕਾਰ ਨਾ ਕੀਤਾ। ਪਾਰਵਤੀ ਨੇ ਸਰਾਪ ਦੇ ਦਿੱਤਾ "ਗਰਧਬੋ ਭਵ" (ਗਧਾ ਹੋ ਜਾ) ਉਹ ਭਗਤ ਗਧਾ ਹੋ ਗਿਆ। ਕੁਝ ਦਿਨਾਂ ਬਾਅਦ ਮਾਤਾ ਫਿਰ ਉਸ ਕੋਲ ਗਈ। ਕਿਉਂ ਕੀ ਹਾਲ ਏ? ਮੱਤ ਟਿਕਾਣੇ ਆਈ? ਬੜਾ ਚੰਗਾ ਮਾਤੇ। ਪਹਿਲਾਂ ਤਾਂ ਜੰਗਲ ਪਾਣੀ ਜਾਣ ਲਈ ਥਾਂ ਲੱਭਣੀ ਪੈਂਦੀ ਸੀ ਹੁਣ ਤਾਂ ਬਸ ਸਗਲੀ ਧਰਤੀ ਗੋਪਾਲ ਕੀ ਹੋ ਗਈ ਏ। ਕੋਈ ਰੋਕ-ਟੋਕ ਨਹੀਂ। ਮਾਤਾ ਨੇ ਕ੍ਰੋਧ ਵਿਚ ਆ ਕੇ ਸਰਾਪ ਦੇ ਦਿੱਤਾ, 'ਉਸਟੋ ਭਵ' (ਊਠ ਹੋ ਜਾ)।

ਉਸ ਵੇਲੇ ਉਹ ਊਠ ਹੋ ਗਿਆ। ਕੁਝ ਸਮੇਂ ਬਾਅਦ ਫਿਰ ਮਾਤਾ ਆਈ। ਕਿਉਂ ਬਈ ਭਗਤਾ। ਮੱਤ ਕੁਝ ਹੋਸ਼ ਵਿਚ ਆਈ? ਸਹਿਜ ਭਾਵ ਭਗਤ ਬੋਲਿਆ ਮਾਤੇ ਤੁਹਾਡੀ ਕ੍ਰਿਪਾ ਹੋ ਗਈ ਏ। ਪਹਿਲਾਂ ਛੋਟੇ-ਛੋਟੇ ਪੌਦੇ ਮੇਰੀ ਪਹੁੰਚ ਵਿਚ ਸਨ। ਹੁਣ ਤਾਂ ਉੱਚੀਆਂ-ਉੱਚੀਆਂ ਝਾੜੀਆਂ, ਦਰੱਖਤ ਸਾਰੇ ਮੇਰੀ ਲੰਬੀ ਧੌਣ ਦੀ ਪੁੱਜਤ ਵਿਚ ਆ ਗਏ ਹਨ.... ਬੜਾ ਆਨੰਦ ਬਣ ਗਿਐ। ਕਹਿੰਦੇ ਹਨ ਸ਼ਿਵਾ ਟੁੱਟ ਗਈ। ਤੂੰ ਕੈਸਾ ਨਿਰਮੋਹੀ ਹੈਂ, ਓ ਭਗਤਾ! ਅੱਜ ਤਕ ਇਸ ਸ਼ਿਵਾ ਨੇ ਸਾਰੇ ਸੰਸਾਰ ਨੂੰ ਦਿੱਤਾ ਹੀ ਦਿੱਤਾ ਹੈ, ਮੰਗਿਆ ਕੁਝ ਨਹੀਂ. ਅੱਜ ਝੋਲੀ ਫੈਲਾ ਕੇ ਤੈਥੋਂ ਮੰਗਦੀ ਹਾਂ, ਮੈਨੂੰ ਤੇਰੇ ਜਿਹਾ ਨਿਰਲੋਭੀ, ਨਿਸ਼ਕਾਮੀ ਪੁੱਤਰ ਚਾਹੀਦੈ। ਤੂੰ ਮੇਰੀ ਕੁੱਖ ਤੋਂ ਜਨਮ ਲੈ। ਮਾਤੇ ਜਿਵੇਂ ਤੁਹਾਡੀ ਰਜ਼ਾ, ਭਗਤ ਨੇ ਕਿਹਾ ਤੇ ਨਾਲ ਹੀ ਪ੍ਰਾਣ ਤਿਆਗ ਕੇ ਮਾਤਾ ਪਾਰਵਤੀ ਦੀ ਕੁੱਖ ਵਿਚ ਪ੍ਰਵੇਸ਼ ਕਰ ਗਿਆ। ਇਹ ਮਾਂ ਪਾਰਵਤੀ ਦਾ ਦੂਜਾ ਪੁੱਤਰ ਕਾਰਤੀਕੇਯ ਹੋਇਆ। ਸ਼ਿਵ ਜੀ ਭਗਵਾਨ ਨੇ ਵਰ ਦਿੱਤਾ, ਨਿਸ਼ਕਾਮੀ, ਨਿਰੰਕਾਰ ਦਾ ਰੂਪ ਹੁੰਦੇ।

# ਸਿਮਰਨ

ਇਕ ਮਾਂ ਤੋਂ ਉਸਦਾ ਬੱਚਾ ਵਿਛੜ ਗਿਆ। ਮਾਤਾ ਅਰਧ-ਪਾਗਲ ਅਵਸਥਾ ਵਿਚ ਦੌੜਦੀ-ਲੱਭਦੀ... ਇਕ-ਇਕ ਸਵਾਸ ਵਿਚ ਬੱਚੇ ਨੂੰ ਪੁਕਾਰਦੀ ਹੈ... ਖਾਣਾ-ਪੀਣਾ, ਹੱਸਣਾ, ਸੌਣਾ ਵਿਸਰ ਗਿਆ.... ਇਹ ਸਿਮਰਨ ਹੈ।

ਸਿਮਰਨ ਸੰਸਕ੍ਰਿਤ ਦੇ ਅਸਮਰਨ ਸ਼ਬਦ ਤੋਂ ਬਣਿਆ ਹੈ, ਜਿਸਦਾ ਅਰਥ ਹੈ, ਯਾਦ ਕਰਨਾ। ਇਸ ਯਾਦ ਵਿਚ ਸਮੇਂ ਦਾ ਕੋਈ ਹਿਸਾਬ ਨਹੀਂ ਹੁੰਦਾ, ਕਿਤਨੇ ਘੰਟੇ ਸਿਮਰਨ ਕੀਤਾ, ਜਿਵੇਂ ਬੱਚੇ ਤੋਂ ਵਿਛੜੀ ਮਾਂ ਕੋਲ, ਪੁੱਤਰ-ਯਾਦ ਦਾ ਹਿਸਾਬ ਨਹੀਂ ਹੁੰਦਾ। ਸਿਮਰਨ ਕੋਈ ਕਿਰਿਆ ਨਹੀਂ, ਜਿਸ ਨੂੰ ਕਿਸੇ ਕਰਮ-ਇੰਦ੍ਰੀ ਨਾਲ ਕਮਾਇਆ ਜਾਏ। ਇਹ ਤਾਂ ਵਿਛੜੀ ਹੋਈ ਜੀਵਾਤਮਾ ਦੀ ਵਿਹਵਲਤਾ, ਵਿਆਕੁਲਤਾ ਦੀ ਅਵਸਥਾ ਹੈ, ਜਿਸ ਨੂੰ ਇਕ ਵਿਯੋਗੀ ਹੰਡਾਉਂਦਾ ਹੈ।

ਸ਼ਾਸਤਰ ਮਤ ਅਨੁਸਾਰ, ਮਨੁੱਖ ਦੇ ਚਾਰ ਅੰਗ ਹਨ ਮਨ, ਬੁੱਧੀ, ਸਰੀਰ ਅਤੇ ਆਤਮਾ। ਕਿਸ ਅੰਗ ਨਾਲ ਸਿਮਰਨ ਕੀਤਾ ਜਾਵੇ। ਮਨ ਤੋਂ ਤ੍ਰਿਸ਼ਨਾ ਉਤਪੰਨ ਹੋ ਰਹੀ ਹੈ, ਬੁੱਧੀ ਤੋਂ ਯੋਜਨਾਵਾਂ ਸਿਰਜਤ ਹੋ ਰਹੀਆਂ ਹਨ। ਸਰੀਰ ਤੋਂ ਵਾਸਨਾ ਤਰੰਗਿਤ ਹੋ ਰਹੀ ਹੈ। ਮਨ, ਬੁੱਧੀ ਸਰੀਰ, ਮਿੱਟੀ ਤੋਂ ਉਪਜੇ, ਮਿੱਟੀ ਵਿਚ ਹੀ ਲੈਅ ਹੋ ਜਾਣਗੇ। ਆਤਮਾ ਵਿਛੜੀ ਹੈ, ਪ੍ਰਮਾਤਮਾ ਤੋਂ। ਸਿਮਰਨ ਤਾਂ ਆਤਮਾ ਦਾ ਪੱਖ ਹੈ ਅਤੇ ਅਸੀਂ ਸਾਰੇ ਮੂੰਹ ਨਾਲ, ਰਸਨਾ ਨਾਲ, ਹੱਥ ਦੀ ਮਾਲਾ ਨਾਲ ਨਾਮ ਸਿਮਰਨ ਦਾ ਉਪਰਾਲਾ ਕਰ ਰਹੇ ਹਾਂ। ਸਾਰੇ ਗੁਰੂ-ਪੀਰ ਨਾਮ ਸਿਮਰਨ 'ਤੇ ਜ਼ੋਰ ਦਿੰਦੇ ਹਨ। ਇਹ ਉਸੇ ਤਰ੍ਹਾਂ ਹੈ, ਜਿਵੇਂ ਧਰਤੀ ਚੋਂ ਪਾਣੀ ਕੱਢਣ ਲਈ ਲੱਗੇ ਹੈਂਡਪੰਪ ਵਿਚ ਉਤੋਂ ਪਾਣੀ ਪਾਉਂਦੇ ਹਾਂ, ਥੱਲੇ ਪਾਣੀ ਹੈ ਪਰ ਧਰਤੀ ਦੇ ਅੰਦਰ ਗਏ ਪੰਪ ਵਿਚ ਹਵਾ ਭਰੀ ਹੈ, ਉਹ ਪਾਣੀ ਨੂੰ ਉਪਰ ਨਹੀਂ ਆਉਣ ਦਿੰਦੀ। ਜਿਵੇਂ-ਜਿਵੇਂ ਪਾਣੀ ਉਪਰੋਂ ਭਰੇਗਾ, ਹਵਾ ਬਾਹਰ ਆਏਗੀ। ਮਨੁੱਖ ਅੰਦਰ ਭਰੀ ਹੋਈ ਵਾਸਨਾ-ਤ੍ਰਿਸ਼ਨਾ, ਆਤਮਿਕ ਤਲਤੇ ਮੌਜੂਦ ਵਿਯੋਗੀ ਦਰਦ ਨੂੰ ਬਾਹਰ ਨਹੀਂ ਆਉਣ ਦੇਂਦੀ। ਤਾਂ ਗੁਰੂ-ਪੀਰ ਕਹਿੰਦੇ ਹਨ, ਰਸਨਾ ਨਾਲ ਨਾਮ ਜਪੋ। ਇਹ ਨਾਂ ਦੀ ਪਹਿਲੀ ਅਵਸਥਾ ਹੈ। ਜਿਵੇਂ-ਜਿਵੇਂ ਇਹ ਅੰਦਰ ਨੂੰ ਉਤਰੇਗਾ, ਵਾਸਨਾ-ਤ੍ਰਿਸ਼ਨਾ ਦੀ ਹਵਾ ਬਾਹਰ ਨਿਕਲੇਗੀ। ਜਦੋਂ ਇਹ ਨਾਮ ਅੰਤਸ਼ ਤਕ ਉਤਰ ਗਿਆ ਤਾਂ ਆਤਮਾ ਦੀ ਪੁਕਾਰ ਬਾਹਰ ਪ੍ਰਗਟ ਹੋਣ ਲੱਗੀ... ਇਹ ਭਗਤੀ ਹੈ। ਇਥੇ ਆ ਕੇ ਨੀਂਦਰ, ਭੁੱਖ, ਆਰਾਮ ਸਭਿ ਮੁੱਕ ਗਏ। ਸੁਲਤਾਨ ਬਾਹੂ ਇਸੇ ਅਵਸਥਾ ਵਿਚ ਕਹਿੰਦਾ ਹੈ।

ਨੀਂਦਰ ਭੁੱਖ ਆਰਾਮ ਗਿਆ ਸਭਿ, ਮੁੱਕਿਆ ਖਾਣਾ-ਪੀਣਾ ਹੂ
ਜੇ ਨਾ ਦਿਲ ਦਾ ਮਹਿਰਮ ਮਿਲਿਆ, ਕਿਸ ਕੰਮ ਸਾਡਾ ਜੀਣਾ ਹੂ॥

ਭਗਤ ਸੂਰਦਾਸ, ਆਗਰਾ-ਮਥੁਰਾ ਦੇ ਵਿਚ, ਸੀਹੀ ਪਿੰਡ ਦੇ ਬਾਹਰ, ਜਮੁਨਾ ਕਿਨਾਰੇ ਇਕ ਕੁਟੀਆ ਵਿਚ ਰਹਿੰਦੇ ਸੀ। ਇਕ ਵਾਰ ਜੋ ਸਿਆਮ ਨਾਲ ਪ੍ਰੀਤ ਲੱਗੀ ਤਾਂ, ਸੰਸਾਰ ਦੇ ਸਾਰੇ ਸੁੱਖ ਭੁੱਲ ਗਏ। ਭਾਦੋਂ ਦੀ ਇਕ ਰਾਤ, ਜਮੁਨਾ ਨਦੀ ਹਾਹਾਕਾਰ ਮਚਾਉਂਦੀ ਵਗੀ ਜਾ ਰਹੀ ਸੀ। ਭਗਤ ਸੂਰਦਾਸ ਨੂੰ ਲੱਗਾ, ਇਹ ਵਿਯੋਗਿਨੀ ਯਮੁਨਾ ਵੀ ਮੇਰੀ ਹੀ ਤਰ੍ਹਾਂ ਵਿਯੋਗ ਵਿਚ ਰੋਂਦੀ ਕੁਰਲਾਉਂਦੀ ਕਿਨਾਰਿਆਂ 'ਤੇ ਸਿਰ ਮਾਰਦੀ, ਸਾਗਰ ਮਿਲਨ ਲਈ ਦੌੜੀ ਜਾ ਰਹੀ ਹੈ।

"ਨਿਸ਼ਦਿਨ ਚਕਵੀ ਪਿਯ ਰਟਤ ਹੈ, ਭਈ ਦਸ਼ਾ ਮਨੋਹਾਰੀ ਸੂਰਦਾਸ ਪ੍ਰਭੂ ਜੋ ਜਮੁਨਾ ਗਤੀ, ਸੋ ਗਤੀ ਭਈ ਹਮਾਰੀ॥"

ਹੈਦਰਾਬਾਦ ਨੂੰ ਵਸਾਉਣ ਵਾਲੇ ਨਵਾਬ ਮੁਹੰਮਦ ਕੁਤੁਬ ਕੁਲੀ ਸ਼ਾਹ ਵਿਚ ਗਜ਼ਬ ਦੀ ਫਕੀਰੀ ਵੀ ਸੀ, ਜਦੋਂ ਕਦੀ ਮਹਿਫਿਲ ਲੱਗੀ ਹੁੰਦੀ, ਸਜੇ ਹੋਇ ਮਾਹੌਲ ਵਿਚ ਘੁੰਗਰੂਆਂ ਦੀ ਖਣਕ ਵਿਚ ਵੀ ਛਮ-ਛਮ ਰੋਣ ਲੱਗਦੇ ਔਰ ਗਾਉਂਦੇ—

"ਪੀਆ ਬਾਝ ਪਿਆਲਾ ਪੀਆ ਜਾਏ ਨਾ,
ਪੀਆ ਬਾਝ ਇਕ ਦਿਨ ਜੀਆ ਜਾਏ ਨਾ।"

ਗੁਰੂ ਨਾਨਕ ਬਾਲ ਅਵਸਥਾ ਵਿਚ ਪ੍ਰਭੂ ਚਿੰਤਨ ਵਿਚ ਡੁੱਬੇ ਰਹਿੰਦੇ। ਇਕ ਵਾਰ ਸਿਮਰਨ ਦੀ ਇਸੇ ਅਵਸਥਾ ਵਿਚ ਅੱਧੀ ਰਾਤ ਮਾਤਾ ਤ੍ਰਿਪਤਾ ਨੇ ਆਵਾਜ਼ ਮਾਰੀ, "ਵੇ ਨਾਨਕ! ਪੁੱਤਰ ਸਓਂ ਜਾ... ਹੁਣ ਤਾਂ ਅੱਧੀ ਰਾਤ ਬੀਤ ਗਈ। ਦੂਰ ਕਿਤੋਂ ਬਿਰਹੋ ਵਿਛੁੰਨੇ ਪਪੀਹੇ ਦੀ ਆਵਾਜ਼ ਆਈ... ਪੀਹੂ.... ਪੀ.... ਹੂ। "ਮਾਂ ਅਜੇ ਤਾਂ ਇਹ ਛੋਟਾ ਜਿਹਾ ਪੰਖੀ ਨਹੀਂ ਸੁੱਤਾ... ਇਸਦਾ ਪ੍ਰੇਮੀ ਤਾਂ ਕਿਤੇ ਨੇੜੇ ਹੀ ਹੋਵੇਗਾ... ਮੇਰਾ ਪ੍ਰੇਮੀ ਤਾਂ ਕਿਤੇ ਬਹੁਤ ਪਿੱਛੇ ਰਹਿ ਗਿਆ ਏ... ਮੈਨੂੰ ਪੁਕਾਰ ਲੈਣ ਦੇ ਮਾਂ।"

ਗੁਰੂ ਨਾਨਕ ਪਾਤਸ਼ਾਹ ਦਾ ਤੁਖਾਰੀ ਰਾਗ ਵਿਚ ਅਤੇ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਦੇ ਮਾਝ ਰਾਗ ਵਿਚ ਉਚਾਰਨ ਕੀਤੇ ਹੋਇ 'ਬਾਰਹ ਮਾਹ' ਵੱਖ-ਵੱਖ ਮੌਸਮਾਂ ਅਤੇ ਮਹੀਨਿਆਂ ਵਿਚ ਜੀਵਾਤਮਾ ਦੀ ਬਿਰਹੋ ਦਾ ਪ੍ਰਗਟਾਵਾ ਹੀ ਹੈ।

ਤਾਂ ਪੰਜਵੇਂ ਪਾਤਸ਼ਾਹ, ਆਤਮਿਕ ਤਲ 'ਤੇ ਪੁੱਜੇ ਐਸੇ ਹੀ ਪ੍ਰਭੂ ਜਨ ਬਾਬਤ ਕਹਿੰਦੇ ਹਨ

ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ।
ਨਾਨਕ ਜਨ ਕੀ ਮੰਗੈ ਰਵਾਲਾ।

ਸਿਮਰਨ ਦੀ ਤਾਰ ਨਾਲ ਜੁੜੇ ਹੋਇ, ਪ੍ਰਮੇਸ਼ਰ ਪਿਆਰੇ ਦੀ ਮੈਂ ਚਰਨ-ਧੂੜਿ ਲੋਚਦਾਂ।

# ਅਹੰਕਾਰ ਰੁਕਾਵਟ ਹੈ

ਕਠਿਨ ਤਪ ਕਰ ਰਹੇ ਨਾਰਦ ਜੀ ਨੂੰ ਕਾਮਦੇਵ ਨਾ ਡੁਲਾ ਸਕਿਆ ਤਾਂ ਨਾਰਦ ਜੀ ਨੂੰ ਹੰਕਾਰ ਹੋ ਗਿਆ। ਇਸ ਘਟਨਾ ਦੀ ਚਰਚਾ ਸ਼ਿਵਜੀ ਨਾਲ ਕੀਤੀ ਤਾਂ ਉਨ੍ਹਾਂ ਨੇ ਸਮਝਾਇਆ, "ਜਿਵੇਂ ਮੇਰੇ ਨਾਲ ਗੱਲ ਕੀਤੀ ਜੇ, ਉਵੇਂ ਸ਼੍ਰੀ ਹਰੀ ਨਾਲ ਨਾ ਕਰਨੀ।" ਪਰ ਹੰਕਾਰ ਵੱਸ ਨਾਰਦ ਜੀ ਨੇ ਭਗਵਾਨ ਸ਼੍ਰੀ ਵਿਸ਼ਨੂੰ ਨਾਲ ਇਸ ਘਟਨਾ ਦੀ ਚਰਚਾ ਹੰਕਾਰ ਸਹਿਤ ਕੀਤੀ।

"ਨਾਰਦ ਕਹੇਊ ਸਹਿਤ ਅਭਿਮਾਨਾ। ਕ੍ਰਿਪਾ ਤੁਮ੍ਹਾਰ ਸਕਲ ਭਗਵਾਨਾ।" ਬਾਲ ਕਾਂਡ (ਸ਼੍ਰੀ ਰਾਮਚਰਿਤ ਮਾਨਸ)

ਹੇ ਪ੍ਰਭੂ ਤੁਹਾਡੀ ਕ੍ਰਿਪਾ ਨਾਲ, ਕਾਮਦੇਵ ਦਾ ਕੋਈ ਵਾਰ ਮੇਰੇ 'ਤੇ ਨਾ ਚੱਲਿਆ। ਤਾਂ ਭਗਵਾਨ ਵਿਸ਼ਨੂੰ ਨੇ ਭਗਤ ਦੀ ਖੋਟ ਦੂਰ ਕਰਨ ਲਈ ਵਿਸ਼ਵ ਮੋਹਿਨੀ ਸਵੰਬਰ ਰਚਿਆ ਅਤੇ ਨਾਰਦ ਦਾ ਹੰਕਾਰ ਨਿਵਾਰਨ ਕੀਤਾ।

ਕਹਿੰਦੇ ਹਨ, ਪ੍ਰਮੇਸ਼ਰ ਨੂੰ ਹੰਕਾਰ ਮਨਜ਼ੂਰ ਨਹੀਂ। ਹਰਨਾਕਸ਼ ਨੂੰ ਆਪਣੀ ਸ਼ਕਤੀ ਦਾ ਹੰਕਾਰ ਹੋ ਗਿਆ ਤਾਂ ਉਸਦੇ ਘਰ ਪ੍ਰਹਿਲਾਦ ਭੇਜ ਦਿੱਤਾ। ਪ੍ਰਹਿਲਾਦ ਨੂੰ ਹਰਿ ਭਗਤੀ ਦੀ ਹੰਕਾਰ ਨਾ ਕਿਤੇ ਹੋ ਜਾਏ, ਉਸ ਦੇ ਘਰ ਵਿਰੋਚਨ ਪੈਦਾ ਕਰ ਦਿੱਤਾ, ਜਿਹੜਾ ਮੋਢੇ 'ਤੇ ਗਦਾ ਰੱਖ ਕੇ ਪੁੱਛਦਾ ਫਿਰਦਾ, "ਕਿੱਥੇ ਹੈ ਰੱਬ?" ਉਸੇ ਹੰਕਾਰੀ ਵਿਰੋਚਨ ਦੇ ਘਰ ਬਲਿ ਪੈਦਾ ਕਰ ਦਿੱਤਾ, ਜਿਸ ਨੇ ਸਾਰੀ ਧਰਤੀ ਦਾਨ ਕਰ ਦਿੱਤੀ।

ਇਹ ਹੰਕਾਰ, ਆਮ ਆਦਮੀ ਨੂੰ ਹੁੰਦੈ, ਦੈਂਤਾਂ ਨੂੰ ਹੁੰਦੈ, ਦੇਵਤਿਆਂ, ਸੰਤਾਂ, ਫਕੀਰੀ ਭੇਖ ਧਾਰੀਆਂ ਨੂੰ ਵੀ ਹੁੰਦੈ ਪਰ ਉਹ ਸਭਦਾ ਹੰਕਾਰ ਨਾਸ਼ ਕਰਦੈ। ਦਸਮ ਪਾਤਸ਼ਾਹ, ਬਚਿੱਤ੍ਰ ਨਾਟਕ ਵਿਚ, ਅਕਾਲ ਪੁਰਖ ਨਾਲ ਵਾਰਤਾ ਦਾ ਪ੍ਰਸੰਗ ਵਰਣਨ ਕਰਦੇ ਹਨ-ਪ੍ਰਮੇਸ਼ਰ ਕਹਿੰਦੇ ਹਨ।

ਜਬ ਪਹਿਲੇ ਹਮ ਸ੍ਰਿਸਟਿ ਬਨਾਈ, ਦੂਈਤ ਰਚੇ ਦੁਸਟ ਦਖਦਾਈ।
ਤੇ ਭੁਜਬਲ ਬਵਰੇ ਹ੍ਵੈ ਗਏ, ਪੂਜਤ ਪਰਮ ਪੁਰਖ ਰਹਿ ਗਏ।
ਤੇ ਹਮ ਤਮਕਿ ਤਨਕ ਮੈ ਖਾਪੇ, ਤਿਨਕੀ ਠਉਰ ਦੇਵਤਾ ਥਾਪੇ।
ਤੇਂ ਭੀ ਬਲ ਪੂਜਾ ਉਰਝਾਏ, ਆਪਨ ਹੀ ਪਰਮੇਸ਼ਰ ਕਹਾਏ॥

ਪਹਿਲਾਂ ਜਦੋਂ ਸ੍ਰਿਸ਼ਟੀ ਬਣਾਈ ਤਾਂ ਦੈਂਤਾਂ ਦੀ ਰਚਨਾ ਕੀਤੀ ਪਰ ਉਹ ਬਾਹੂਬਲ ਦੇ ਹੰਕਾਰ ਵਿਚ ਬਾਵਰੇ ਹੋ ਗਏ, ਸਾਰਿਆਂ ਨੂੰ ਦੁੱਖ ਦੇਣ ਲੱਗੇ ਤਾਂ ਰੋਸ ਵਿਚ ਆ ਕੇ ਉਨ੍ਹਾਂ ਦਾ ਖਾਤਮਾ ਕੀਤਾ, ਦੇਵਤੇ ਥਾਪੇ। ਉਹ ਵੀ ਅਭਿਮਾਨ ਵਿਚ ਆ ਕੇ ਆਪਣੀ ਹੀ ਪੂਜਾ ਕਰਵਾਉਣ ਲੱਗੇ, ਆਪ ਪ੍ਰਮੇਸ਼ਰ ਬਣ ਬੈਠੇ ਤਾਂ ਦਸਮ ਪਾਤਸ਼ਾਹ ਚੰਡੀ ਦੀ ਵਾਰ ਵਿਚ ਲਿਖਦੇ ਹਨ

ਅਭਮਾਨੁ ਉਤਾਰਨ ਦੇਵਤਿਆਂ ਮਹਿਸਾਸੁਰ ਸੁੰਡ ਉਪਾਇਆ॥

ਦੇਵਤਿਆਂ ਦਾ ਹੰਕਾਰ ਨਾਸ਼ ਕਰਨ ਲਈ, ਪ੍ਰਮੇਸ਼ਰ ਨੇ ਆਪ ਮਹਿਖਾਸੁਰ, ਮਹਾਬਲੀ ਦੈਂਤ ਪੈਦਾ ਕਰ ਦਿੱਤਾ। ਉਸਨੇ ਸਾਰੇ ਦੇਵਤੇ ਜਿੱਤ ਲਏ। ਇੰਦਰ ਨੂੰ ਇੰਦਰ ਲੋਕ ਤੋਂ ਧੱਕ ਦਿੱਤਾ। ਉਹ ਕੈਲਾਸ਼ ਪਰਬਤ 'ਤੇ ਸ਼ਿਵਜੀ ਕੋਲ ਅਤੇ ਫਿਰ ਮਾਂ ਦੁਰਗਾ ਦੀ ਸ਼ਰਨ ਆਇਆ। 'ਹਰਜੂ ਹੰਕਾਰ ਨ ਭਾਵਈ" ਪ੍ਰਮੇਸ਼ਰ ਨੂੰ ਹੰਕਾਰੀ ਸਵੀਕਾਰ ਨਹੀਂ ਭਾਵੇਂ ਉਹ ਜਪੀ-ਤਪੀ ਹੋਵੇ, ਧਨੀ ਹੋਵੇ ਤੇ ਮਲਿਕ ਭਾਗੋ ਵਾਂਗ ਵੱਡੇ-ਵੱਡੇ ਲੰਗਰ ਲਵਾਉਣ ਵਾਲਾ ਹੋਵੇ। ਪ੍ਰਮੇਸ਼ਰ ਤਾਂ ਸਵੀਕਾਰ ਕਰੇਗਾ ਤਾਂ ਸ਼ਬਰੀ ਦੇ ਬੇਰ... ਪ੍ਰਮੇਸ਼ਰ ਤਾਂ ਬਿਦਰ ਦਾ ਅਲੂਣਾ ਸਾਗ, ਖੀਰ ਤੋਂ ਵੱਧ ਸਵਾਦ ਨਾਲ ਛਕੇਗਾ.... ਗੁਰੂ ਨਾਨਕ ਨੂੰ ਤਾਂ ਭਾਈ ਲਾਲੋ ਦੀ ਕੋਧਰੇ ਦੀ ਸੁੱਕੀ ਰੋਟੀ ਮੰਜ਼ੂਰ ਹੋਵੇਗੀ।

ਤਾਂ ਭਗਤ ਕਬੀਰ ਜੀ ਕਹਿੰਦੇ ਹਨ

'ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ।
ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ ਹੋਇਕੈ ਖਾਇ॥ (ਪੰ. 1377)

ਪ੍ਰਮੇਸ਼ਰ ਤਾਂ ਨਿਰਮਾਣ ਤਾਈ ਦੇ ਤਲ 'ਤੇ ਮਿਲਦਾ ਹੈ। ਉਹ ਖੰਡ ਹੈ, ਜਿਹੜੀ ਰੇਤ ਵਿਚ ਬਿਖਰੀ ਹੋਈ ਹੈ। ਹੰਕਾਰੀ ਹਾਥੀ ਰੇਤ ਵਿਚ ਖਿੰਡਰੀ ਖੰਡ ਦਾ ਸਵਾਦ ਨਹੀਂ ਲੈ ਸਕਦਾ... ਉਸਦਾ ਸਵਾਦ ਤਾਂ ਨਿਰਮਾਣ ਕੀੜੀ ਹੀ ਲੈਣ ਦੇ ਯੋਗ ਹੈ।

ਇਸੇ ਕਰਕੇ ਸ਼ੇਰ ਦੀ ਸਵਾਰੀ ਕਰਕੇ, ਭਿਆਨਕ ਨਾਗ ਨੂੰ ਚਾਬੁਕ ਵਾਂਗ ਫੜ ਕੇ ਆ ਰਹੇ ਹੰਕਾਰੀ ਸਿੱਧ ਚਾਂਗਦੇਵ ਨੂੰ ਮੁਕਤਾ ਬਾਈ ਕਹਿੰਦੀ ਹੈ (ਅਭੰਗ ਮਰਾਠੀ ਵਿਚ)

ਛਣਭੰਗੁਰ ਸੰਸਾਰ ਯਾਚਾ ਭਰੰਵਸਾ ਨਾ ਹੀ
ਦੁਰਲਭ ਤਨ ਗੇਲਯਾ ਮਰਾ ਪਸ਼ਤੀਲ ਪਛਤਾਈ

ਧਰ ਸਤਿਗੁਰ ਚੇ ਚਰਣ, ਤੁਝਲਾ ਨੇਤੀਲ ਉਤਰੂਨ। (ਚਾਂਗਦੇਵ ਪਾਸਸਟੀ)

ਓ, ਚਾਂਗਦੇਵ! ਇਹ ਸਰੀਰ ਖਿਣਭੰਗਰ ਹੈ। ਵਿਅਰਥ ਦੇ ਹੰਕਾਰ ਵਿਚ ਦੁਰਲੱਭ ਸਮਾਂ ਲੰਘਾਈ ਜਾ ਰਿਹੈ। ਕਿਸੇ ਪੂਰੇ ਸਤਿਗੁਰੂ ਦੇ ਚਰਨੀ ਲੱਗ ਜਾ, ਤੇਰਾ ਪਾਰ ਉਤਾਰਾ ਹੋ ਜਾਇ। ਤੇਰਾ ਹੰਕਾਰ ਦੂਰ ਹੋ ਜਾਇ॥

# ਦੁੱਖ ਦਾ ਕਾਰਨ

ਮਹਾਭਾਰਤ ਯੁੱਧ ਵਿਚ ਸਾਰੇ ਪੁੱਤਰਾਂ ਦੀ ਮੌਤ ਤੋਂ ਦੁਖੀ ਧ੍ਰਿਤਰਾਸ਼ਟਰ ਨੇ ਬਿਦੁਰ ਤੋਂ ਪੁੱਛਿਆ, ਮਹਾਨ ਕੁਰੂਵੰਸ਼ ਦੀ ਤਬਾਹੀ ਦਾ ਕੀ ਕਾਰਨ ਹੈ ? ਜਵਾਬ ਵਿਚ ਬਿਦੁਰ ਨੇ ਇਕ ਸਾਖੀ ਸੁਣਾਈ। ਜੰਗਲ ਵਿਚ ਇਕ ਆਦਮੀ ਭੱਜੀ ਜਾ ਰਿਹਾ ਸੀ। ਉਸਦੇ ਪਿਛੇ ਇਕ ਬੁੱਢੀ ਔਰਤ ਦੌੜੀ ਆ ਰਹੀ ਸੀ। ਅੱਗੋਂ ਇਕ ਖੱਡ ਆ ਗਈ। ਉਸ ਖੱਡ ਵਿਚ ਇਕ ਕਾਲਾ ਨਾਗ ਫੁਫਕਾਰ ਰਿਹਾ ਸੀ। ਕੰਢੇ 'ਤੇ ਖੜ੍ਹੇ ਦਰੱਖਤ ਦੀ ਇਕ ਸ਼ਾਖ ਫੜ ਕੇ ਉਹ ਮਨੁੱਖ ਝੂਲ ਗਿਆ। ਉਸ ਦਰੱਖਤ ਦੀ ਜੜ੍ਹ ਨੂੰ ਸਫੈਦ ਅਤੇ ਕਾਲੇ ਚੂਹੇ ਕੁਤਰ ਰਹੇ ਸਨ। ਛੇ ਹਾਥੀ ਉਸ ਦਰੱਖਤ ਨੂੰ ਟੱਕਰਾਂ ਮਾਰ ਰਹੇ ਸਨ। ਉਸ ਭਿਆਨਕ ਵੇਲੇ, ਦਰੱਖਤ ਦੀ ਉਪਰਲੀ ਸ਼ਾਖ ਤੋਂ, ਮਧੂ ਮੱਖੀਆਂ ਦੇ ਛੱਤੇ 'ਚੋਂ ਸ਼ਹਿਦ ਦੀ ਬੂੰਦ ਟਪਕ ਕੇ ਉਸ ਆਦਮੀ ਦੇ ਮੂੰਹ ਵਿਚ ਪਈ। ਉਹ ਮਨੁੱਖ ਸਾਰੀਆਂ ਚਿੰਤਾਵਾਂ ਛੱਡ ਸ਼ਹਿਦ ਦਾ ਸਵਾਦ ਲੈਣ ਲੱਗ ਪਿਆ। ਉਹ ਮਨੁੱਖ ਆਮ ਆਦਮੀ ਹੈ। ਉਸ ਦੇ ਪਿਛੇ ਦੌੜਦੀ ਬੁੱਢੀ ਔਰਤ, ਬੁਢਾਪਾ ਹੈ, ਜੋ ਹਰ ਮਨੁੱਖ ਦੇ ਪਿਛੇ ਪਿਛੇ ਆ ਰਿਹਾ ਹੈ। ਦਰੱਖਤ ਜੀਵਨ ਦੀ ਆਸ ਹੈ ਜਿਸ ਨੂੰ ਕਾਲੇ ਸਫੈਦ ਦੂਹੇ ਅਰਥਾਤ ਰਾਤ ਤੇ ਦਿਨ ਹੌਲੀ-ਹੌਲੀ ਕੱਟ ਰਹੇ ਹਨ ਛੇ ਹਾਥੀ, ਛੇ ਰੁੱਤਾਂ ਹਨ, ਜੋ ਹਰ ਟੱਕਰ ਨਾਲ ਮਨੁੱਖ ਦੀ ਆਯੂ ਘਟਾ ਰਹੇ ਹਨ। ਖੱਡ ਵਿਚ ਭਿਆਨਕ ਨਾਗ, ਮੌਤ ਵਾਂਗ ਡੱਸਣ ਲਈ ਉਡੀਕ ਵਿਚ ਹੈ ਅਤੇ ਮਨੁੱਖ ਭੁੱਲ ਕੇ ਸੰਸਾਰ ਦੇ ਛੋਟੇ ਛੋਟੇ ਸਵਾਦਾਂ ਵਿਚ ਸੁੱਖ ਭਾਲ ਰਿਹੈ, ਇਹੋ ਦੁੱਖ ਦਾ ਕਾਰਨ ਹੈ।

ਆਦਿ ਕਾਲ ਤੋਂ ਗੁਰੂ ਪੀਰ ਰਿਸ਼ੀ-ਮੁਨੀ, ਦੁੱਖ ਦਾ ਕਾਰਨ ਲੱਭਦੇ ਰਹੇ ਹਨ ਤਾਂ, ਜੋ ਉਸਦਾ ਸਮਾਧਾਨ ਤਲਾਸ਼ਿਆ ਜਾ ਸਕੇ। ਗੁਰੂ ਗੋਰਖ ਨਾਥ ਨੇ ਕਿਹਾ

ਭਾਵ ਕੋ ਅਭਾਵ ਹੈ, ਅਭਾਵ ਮੇਂ ਧੋ ਭਾਵ ਭਰਿਓ
ਕਉਣ ਕਹੇ ਸਹੀ ਭਾਵ ਕਾਹੂ ਨੇ ਨਾ ਜਾਣੀ ਹੈ। (ਗੋਰਖ ਬਾਣੀ)

ਮਨੁੱਖ ਵਿਚ ਪ੍ਰਮੇਸ਼ਰ ਪ੍ਰਤੀ ਭਾਵ ਨਹੀਂ ਹੈ। ਸਾਰਾ ਜੱਪ, ਤਪ, ਸੰਸਾਰਕ ਸੁੱਖ ਸਾਧਨਾਂ ਦੀ ਮੰਗ ਲਈ ਹੈ। ਅਭਾਵ ਦਾ ਅਰਥ ਹੈ ਘਾਟ। ਜੀਵਨ ਵਿਚ ਪੁੱਤਰ-ਪਤਨੀ, ਧਨ-ਵੈਭਵ ਜਿਸ ਚੀਜ਼ ਦੀ ਕਮੀ ਹੈ ਸਾਰਾ ਧਰਮ-ਕਰਮ ਉਸ ਦੀ ਪੂਰਤੀ ਲਈ ਹੈ। ਇਹ ਕਮੀ ਕਦੀ ਨਹੀਂ ਮੁਕਦੀ। ਇਕ ਕਮੀ ਪੂਰੀ ਹੁੰਦੀ ਹੈ, ਦੂਸਰੀ ਖੜ੍ਹੀ ਹੋ ਜਾਂਦੀ ਹੈ। ਹਜ਼ਾਰ ਦੀ ਮੰਗ ਪੂਰੀ ਹੋ ਜਾਏ ਤਾਂ ਲੱਖ ਦੀ ਮੰਗ ਖੜ੍ਹੀ ਹੋ ਜਾਂਦੀ ਹੈ। ਉਹ ਦੁੱਖ ਦਾ ਸਿਲਸਿਲਾ ਅਨੰਤ ਹੈ।

ਸੰਤਾਂ ਭਗਤਾਂ ਨੇ ਇਸ ਮਨੋਵਿਗਿਆਨ ਨੂੰ ਪਛਾਣ ਲਿਆ ਅਤੇ ਸੰਸਾਰਕ ਵਾਸਨਾਵਾਂ ਦੇ ਗਣਿਤ 'ਚੋਂ ਬਾਹਰ ਨਿਕਲਣ ਦੇ ਉਪਰਾਲੇ ਕੀਤੇ ਤਾਂ ਮੀਰਾ ਬਾਈ ਕਹਿੰਦੀ ਹੈ

ਮੇਰੋ ਸਾਂਵਰੋ ਗਹਿਰ ਗੰਭੀਰਾ, ਹਿਰਦੈ ਰਾਖ ਜੂ ਧੀਰਾ
ਆਧੀ ਰਾਤ ਪ੍ਰਭੂ ਦਰਸ਼ ਦਿਖੈ ਹੈ, ਪ੍ਰੇਮ ਨਦੀ ਕੇ ਤੀਰਾ॥

ਅੱਧੀ ਰਾਤ, ਅਰਥਾਤ ਰਾਤ ਦੇ 12 ਵਜੇ ਇਕ ਖਿਣ ਲਈ ਘੜੀ ਦੀਆਂ ਸਾਰੀਆਂ ਸੂਈਆਂ 0 'ਤੇ ਆ ਜਾਣ। ਕੋਈ ਸੰਖਿਆ ਨਾ ਰਹੇ ਕੋਈ ਮੰਗ ਨਾ ਰਹੇ... ਮੀਰਾ ਕਹਿੰਦੀ ਹੈ, "ਇਹ ਪ੍ਰਭੂ ਮਿਲਨ ਦਾ ਵੇਲਾ ਹੈ।"

ਇਕ ਵਾਰ ਬਾਦਸ਼ਾਹ ਅਕਬਰ ਨੇ ਤਾਨਸੇਨ ਅੱਗੇ ਜ਼ਿੱਦ ਕੀਤੀ, "ਮੈਨੂੰ ਆਪਣੇ ਗੁਰੂ ਨਾਲ ਮਿਲਾ।" ਤਾਨਸੇਨ ਨੇ ਬੜਾ ਸਮਝਾਇਆ, ਮੇਰਾ ਗੁਰੂ, ਕਿਸੇ ਬਾਦਸ਼ਾਹ ਨਾਲ ਨਹੀਂ ਮਿਲਦਾ। ਉਹ ਸੰਸਾਰ ਦੀਆਂ ਸਾਰੀਆਂ ਕਾਮਨਾਵਾਂ-ਇੱਛਾਵਾਂ ਤੋਂ ਉਪਰ ਉਠ ਗਏ ਹਨ। ਬਾਦਸ਼ਾਹ ਦੇ ਬਹੁਤ ਜ਼ੋਰ ਦੇਣ 'ਤੇ ਇਕ ਆਮ ਕਿਸਾਨ ਦਾ ਭੇਖ ਬਣਾ, ਬਾਦਸ਼ਾਹ ਅਕਬਰ ਨੂੰ ਨਾਲ ਲੈ ਗਏ। ਵ੍ਰਿੰਦਾਵਨ, ਕੁੰਜ ਦੇ ਦਰੱਖਤਾਂ ਹੇਠ, ਗੁਰੂ ਹਰਿਦਾਸ ਜਦੋਂ ਗਾਇਨ ਕਰਨ ਲੱਗੇ, ਜਿਵੇਂ ਕੁਦਰਤ ਰੰਗ ਬੰਨ੍ਹ ਕੇ ਖੜ੍ਹ ਗਈ। ਰਾਗ ਅਤੇ ਸੁਰ ਅਨੁਸਾਰ ਕਦੀ ਸਾਵਨ—ਭਾਦੋਂ ਦੀ ਝੜੀ ਪੈਣ ਲੱਗਦੀ... ਕਦੀ ਮਦ ਵਿਚ ਮਸਤ ਪੁਰਵਈਆ ਵੱਗਣ ਲੱਗਦੀ। ਗਾਇਨ ਦੇ ਸੁਰ ਜੰਗਲ ਵਿਚ ਗੂੰਜੇ ਤਾਂ ਬਨਵਾਸੀ ਪਸ਼ੂ ਪੰਛੀ ਦੌੜੇ ਆਏ। ਜਦੋਂ ਤਕ ਗਾਇਨ ਚਲਦਾ ਰਿਹਾ, ਜਿਵੇਂ ਸਾਰੇ ਸਮੋਹਿਤ ਹੋਏ ਝੂਮਦੇ ਰਹੇ। ਗਾਇਨ ਦੀ ਸਮਾਪਤੀ ਦੇ ਨਾਲ ਸਾਰਾ ਆਕਾਸ਼ ਸਾਫ ਹੋ ਗਿਆ... ਪਸ਼ੂ ਪੰਛੀ ਸਭ ਭੱਜ ਗਏ। ਵਾਪਸੀ 'ਤੇ ਬਾਦਸ਼ਾਹ ਨੇ ਪੁੱਛਿਆ, ਤਾਨਸੇਨ, ਤੇਰੀ ਗਾਇਕੀ ਵਿਚ ਇਹ ਤਾਸੀਰ ਕਿਉਂ ਨਹੀਂ? ਤਾਨਸੇਨ ਨੇ ਕਿਹਾ, "ਮੇਰੇ ਗੁਰੂ, ਸੰਸਾਰ ਦੇ ਸਾਰੇ ਮੋਹ ਮਾਇਆ ਤੋਂ ਉਪਰ ਹੋ ਗਏ ਹਨ। ਹਮੇਸ਼ਾ ਆਨੰਦ ਵਿਚ ਜੀਊਂਦੇ ਹਨ... ਆਤਮਕ ਆਨੰਦ ਵਿਚ। ਮੈਂ ਪੈਸਿਆਂ ਲਈ ਗਾਉਂਦਾ ਹਾਂ। ਇਕ ਬਾਦਸ਼ਾਹ ਅਤੇ ਉਸ ਦੇ ਦਰਬਾਰੀਆਂ ਨੂੰ ਖੁਸ਼ ਕਰਨ ਲਈ ਗਾਉਂਦਾ ਹਾਂ। ਮੇਰੇ ਸਤਿਗੁਰੂ ਉਸ ਕਾਦਰ ਨੂੰ ਸਮਰਪਤ ਹੋ ਕੇ ਗਾਉਂਦੇ ਹਨ ਇਸੇ ਲਈ ਸਾਰੀ ਕੁਦਰਤ ਉਨ੍ਹਾਂ ਦੀ ਦਾਸੀ ਬਣ ਜਾਂਦੀ ਹੈ।

ਭਾਈ ਜੇਠਾ ਜੀ ਦਾ ਆਨੰਦ ਕਾਰਜ ਬੀਬੀ ਭਾਨੀ ਨਾਲ ਹੋਇਆ ਵੇਲੇ ਦੀ ਰੀਤ ਅਨੁਸਾਰ ਪਹਿਲੀ ਵਾਰ ਧੀ-ਜਵਾਈ ਦਰਵਾਜ਼ੇ 'ਤੇ ਆਉਂਦੇ ਹਨ। ਅੰਦਰੋਂ ਸੱਸ-ਸਹੁਰਾ, ਕੋਈ ਮੰਗ ਮੰਗਣ ਲਈ ਕਹਿੰਦੇ ਹਨ ਅਤੇ ਯਥਾਸ਼ਕਤ ਉਸ ਮੰਗ ਨੂੰ ਪੂਰਾ ਵੀ ਕਰਦੇ ਸੀ। ਸ੍ਰੀ ਗੁਰੂ ਅਮਰਦਾਸ ਜੀ, ਮਹਿਲ, ਮਾਤਾ ਰਾਮੋ ਜੀ ਸਹਿਤ ਆਏ ਅਤੇ ਕਿਹਾ, ਪੁੱਤਰ ਮੰਗੋ, ਕੀ ਮੰਗ ਹੈ? ਤਾਂ ਭਾਈ ਜੇਠਾ ਜੀ ਨੇ ਬੇਨਤੀ ਕੀਤੀ, "ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ। (ਰਹਿਰਾਸ) ਹੇ ਮੇਰੇ ਮੀਤ, ਮੇਰੇ ਗੁਰੂ ਪਿਤਾ, ਹੋਰ ਕੀ ਤੈਥੋਂ ਮੰਗਾ। ਸਭ ਕੁਝ ਵਿਨਾਸ਼ਵਾਨ ਹੈ। ਮੇਰੇ 'ਤੇ ਦਇਆ ਕਰੋ ਮੇਰਾ ਅੰਤਸ਼ ਪ੍ਰਭੂ ਨਾਮ ਨਾਲ ਪ੍ਰਕਾਸ਼ਿਤ ਕਰ ਦਿਓ।" ਇਹ ਸਦੀਵੀ ਸੁੱਖ ਦੀ ਡਗਰ ਹੈ।

# ਗਿਆਨ ਅਤੇ ਵਿਸ਼ਵਾਸ

ਸੰਨ 1966 ਵਿਚ ਬਿਰਲਾ ਮੰਦਰ, ਦਿੱਲੀ, ਮਾਨਸ ਵਿਸ਼ੇਸ਼ਗਯ, ਪੰਡਿਤ ਸ਼੍ਰੀ ਰਾਮਕਿੰਕਰ ਜੀ ਤੋਂ ਧਰਮ ਦੀ ਪਰਿਭਾਸ਼ਾ ਸੁਣੀ ਸੀ, "ਗਿਆਨ ਅਤੇ ਵਿਸ਼ਵਾਸ ਦਾ ਸਮਯੋਗ ਧਰਮ ਹੈ। ਜੇ ਮਨੁੱਖ ਵਿਚ ਗਿਆਨ ਨਾ ਰਹੇ ਸਿਰਫ ਵਿਸ਼ਵਾਸ ਰਹੇ ਤਾਂ ਉਹ ਜਲਦੀ ਹੀ ਅੰਧ-ਵਿਸ਼ਵਾਸ ਬਣ ਜਣ ਜਾਂਦਾ ਹੈ, ਜੋ ਸੰਪ੍ਰਦਾਇਕ ਦਵੇਸ਼ ਅਤੇ ਹਿੰਸਾ ਦਾ ਕਾਰਨ ਹੁੰਦਾ ਹੈ। ਜੇ ਗਿਆਨ ਰਹੇ ਅਤੇ ਪ੍ਰਮੇਸ਼ਰ ਪ੍ਰਤੀ ਵਿਸ਼ਵਾਸ ਨਾ ਰਹੇ ਤਾਂ ਉਹ ਗਿਆਨ ਐਟਮ ਬੰਬ ਆਦਿਕ ਪਾਸੇ ਵਧ ਕੇ ਵਿਨਾਸ਼ਕਾਰੀ ਅੰਤ ਤਕ ਪੁੱਜਦਾ ਹੈ।" ਬਨਵਾਸ ਕਾਲ ਵਿਚ ਸੋਨੇ ਦਾ ਹਿਰਨ ਵੇਖ ਕੇ ਮਾਤਾ ਸੀਤਾ ਨੇ ਉਸ ਸੁਨਹਿਰੇ ਮ੍ਰਿਗ ਦੀ ਛਾਲ ਲਿਆਉਣ ਦੀ ਜ਼ਿੱਦ ਕੀਤੀ। ਭਗਵਾਨ ਸ਼੍ਰੀ ਰਾਮ ਨੇ ਸਮਝਾਉਣ ਦਾ ਯਤਨ ਕੀਤਾ, "ਸੀਤੇ, ਹਿਰਨ ਕਦੀ ਸੋਨੇ ਦਾ ਨਹੀਂ ਹੋਇਆ, ਇਹ ਜ਼ਰੂਰ ਕੋਈ ਛਲ ਹੈ ਪਰ ਸੀਤਾ ਜੀ 'ਤੇ ਸਵਾਰ ਹੋਣੀ ਨੇ ਮਤਿ ਹਰ ਲਈ। ਜ਼ਿੱਦ ਨਾ ਛੱਡੀ... ਆਪਣੇ ਰਾਮ ਤੋਂ ਦੂਰ ਹੋ ਗਈ। ਇਕ ਖਿਣ ਲਈ ਗਿਆਨ ਦੂਰ ਹੋਇਆ ਤਾਂ ਭਗਤੀ ਇਸ਼ਟ ਤੋਂ ਦੂਰ ਹੋ ਗਈ।

ਇਸ ਕਰਕੇ ਭਗਵਾਨ ਸ਼੍ਰੀ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ, "ਚਾਰ ਤਰ੍ਹਾਂ ਦੇ ਲੋਕ ਮੈਨੂੰ ਸਿਮਰਦੇ ਹਨ, ਆਰਤੀ, ਅਰਥਾਰਥੀ, ਜਗਿਆਸੂ ਅਤੇ ਗਿਆਨੀ। ਭਾਵ ਦੁੱਖ ਦੇ ਵੇਲੇ, ਕਿਸੇ ਕਾਮਨਾ ਅਰਥ ਲਈ, ਜਗਿਆਸੂ ਅਤੇ ਗਿਆਨੀ। ਪਰ ਇਨ੍ਹਾਂ ਸਾਰਿਆਂ ਵਿਚੋਂ ਮੈਨੂੰ ਗਿਆਨੀ ਭਗਤ ਪ੍ਰਿਯ ਹੈ... ਉਹ ਸਦਾ ਸੁੱਚਾ ਭਗਤ ਹੁੰਦੈ। ਨ ਹੀ ਗਿਆਨੇਨ ਸਦ੍ਰਿੰਸ਼ ਪਵਿਤ੍ਰਮਿਹ ਵਿਦਅਤੇ।" (ਗੀਤਾ-5.38)

ਅਰਥਾਤ : ਗਿਆਨ ਵਾਂਗ ਪਵਿੱਤਰ ਕਰਨ ਵਾਲੀ ਹੋਰ ਕੋਈ ਚੀਜ਼ ਨਹੀਂ।

ਤਾਂ ਪੰਜਵੇਂ ਪਾਤਸ਼ਾਹ ਮਨ, ਸਰੀਰ ਅਤੇ ਬਿਬੇਕ (ਬੁੱਧੀ) ਨੂੰ ਇਕ ਸੁਰ, ਇਕ ਸੇਧ ਵਿਚ ਰੱਖਣ ਦੀ ਜੁਗਤ ਦੱਸਦੇ ਹਨ–

"ਮਨ ਤਨ ਰੰਗ ਰਤੇ ਰੰਗ ਏਕੈ। ਨਾਨਕ ਜਨ ਕੈ ਬਿਰਤ ਬਿਬੇਕੇ॥ (ਸੁਖਮਨੀ)

ਭਾਵ ਕੋਈ ਵੀ ਸਰੀਰਕ ਮੰਗ, ਗਿਆਨ ਨਾਲ ਪਰਖ ਤੋਂ ਬਾਅਦ ਹੀ ਪ੍ਰਗਟ ਹੋਣੀ ਚਾਹੀਦੀ ਏ। ਸੰਸਾਰ, ਮਾਇਆ ਦਾ ਪ੍ਰਗਟ ਰੂਪ ਹੈ। ਇਸ ਦੀ ਖਿੱਚ ਬੜੀ ਪ੍ਰਬਲ ਹੈ। ਇਸ ਮਾਇਕ ਸੰਸਾਰ ਤੋਂ ਆਜ਼ਾਦ ਹੋਣ ਲਈ, ਆਦਿ ਸ਼੍ਰੀ ਸ਼ੰਕਰਾਚਾਰੀਆ, 'ਵਿਵੇਕ ਚੂੜਾਮਨੀ' ਵਿਚ ਦੱਸਦੇ ਹਨ,

'ਵਯਸ ਗਤੇ ਕ : ਕਾਮ ਵਿਕਾਰ : ਸ਼ੁਸ਼ਕੇ ਨੀਰੇ ਕ: ਕਾਸਾਰ :।
ਛੀਨੇ ਵੀਤੇ ਕ: ਪ੍ਰਿਵਾਰ:। ਗਿਆਤੰ ਤਤਵੰ ਕ: ਸੰਸਾਰ:।

ਅਰਥਾਤ, 'ਜਵਾਨੀ ਬਤੀਤ ਹੋ ਗਈ ਤਾਂ ਕਾਮ ਮੁੱਕ ਗਿਆ, ਪਾਣੀ ਸੁੱਕ ਗਿਆ ਤਾਂ ਸਰੋਵਰ ਬੇਅਰਥ ਹੋ ਗਿਆ, ਪੈਸਾ ਮੁੱਕ ਗਿਆ ਤਾਂ ਪਰਿਵਾਰ ਖੇਰੂੰ-ਖੇਰੂੰ

ਹੋ ਗਿਆ ਅਤੇ ਜੇ ਤੱਤ ਗਿਆਨ ਆ ਗਿਆ ਤਾਂ ਸੰਸਾਰ ਮੁੱਕ ਗਿਆ।" ਆਤਮ-ਗਿਆਨ ਨਾਲ ਮਾਇਕ ਸੰਸਾਰ ਦੇ ਪ੍ਰਭਾਵ ਤੋਂ ਮੁਕਤ ਹੋਇਆ ਜਾ ਸਕਦਾ ਹੈ। ਜੇ ਏਹ ਗਿਆਨ ਨਾ ਰਹੇ ਤਾਂ ਕਠਿਨ ਤਪ ਕਰਕੇ ਵੀ ਮਾਇਆ ਦੀ ਮੰਗ ਹੀ ਰਹੇਗੀ।

ਹਰਨਾਕਸ਼ ਨੇ ਕਠਿਨ ਤਪ ਕੀਤਾ ਪਰ ਪ੍ਰਮੇਸ਼ਰ ਤੋਂ ਵਰਦਾਨ ਮੰਗਣ ਵੇਲੇ, ਗਿਆਨ ਨਾ ਹੋਣ ਕਰਕੇ ਮੁਕਤੀ ਦਾ ਅਵਸਰ ਗੁਆ ਲਿਆ। ਪ੍ਰਮੇਸ਼ਰ ਤੋਂ ਸੰਸਾਰਕ ਸ਼ਕਤੀਆਂ ਅਤੇ ਨਾ ਮਰਨ ਦੀ ਜੁਗਤਿ ਮੰਗੀ। ਮੌਤ ਤੋਂ ਫੇਰ ਵੀ ਬਚ ਨਾ ਸਕਿਆ।

ਰਾਵਣ ਸ਼ਿਵਜੀ ਭਗਵਾਨ ਦਾ ਉਪਾਸਕ ਸੀ। ਆਪਣੀ ਸ਼ਕਤੀ ਨਾਲ ਹਰ ਰੋਜ਼ ਪੂਜਾ ਕਰਨ ਲਈ ਕੈਲਾਸ਼ ਪਰਬਤ ਜਾਂਦਾ। ਆਪਣੇ ਇਸ਼ਟ ਨੂੰ ਸੰਸਾਰ ਦੀ ਸਭ ਤੋਂ ਪਿਆਰੀ ਵਸਤੂ ਅਰਪਣ ਕਰਨਾ ਚਾਹੁੰਦਾ ਸੀ। ਰਾਵਣ ਨੇ ਦਸ ਵਾਰ ਆਪਣਾ ਸਿਰ ਕੱਟ ਕੇ ਸ਼ਿਵਜੀ ਦੇ ਚਰਨਾਂ 'ਤੇ ਭੇਟ ਚੜ੍ਹਾਇਆ ਅਤੇ ਦਸੇ ਵਾਰ ਸ਼ਿਵਜੀ ਨੇ ਉਸ ਦਾ ਸਿਰ ਪੁਨਰ-ਸਥਾਪਿਤ ਕੀਤਾ। ਇਸੇ ਕਰਕੇ ਰਾਵਣ ਦਾ ਨਾਂ ਦਸ਼ਾਨਨ ਜਾਂ ਦਸਾਸਿਰ ਪਿਆ। ਇੰਨੀ ਭਗਤੀ, ਇੰਨਾ ਤਿਆਗ ਪਰ ਗਿਆਨ ਦੇ ਅਭਾਵ ਵਿਚ ਦੇਹ ਦੇ ਅਮਰ ਹੋਣ ਦੀਆਂ ਵਿਧੀਆਂ ਮੰਗਦਾ ਰਿਹਾ। ਇਕ ਵਿਧੀ 'ਤੇ ਚੁੱਕ ਗਿਆ, ਨਾਭੀ 'ਤੇ ਵਾਰ ਨਾਲ ਮਾਰਿਆ ਗਿਆ।

ਇਸੇ ਕਰਕੇ ਤੀਜੇ ਪਾਤਸ਼ਾਹ ਕਹਿੰਦੇ ਹਨ—

"ਵਰਤੁ ਨੇਮ ਨਿਤਾਪ੍ਰਤਿ ਪੂਜਾ, ਬਿਨ ਬੂਝੇ ਸਭਿ ਭਾਉ ਹੈਂ ਦੂਜਾ।"

ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, (ਪੰ-841)

"ਜਤ ਪਾਹਾਰਾ ਧੀਰਜੁ ਸੁਨਿਆਰ। ਅਹਰਣਿ ਮਤਿ ਵੇਦ ਹਥੀਆਰ (ਜਪੁਜੀ)

ਭਾਵ, ਇਕ ਸਾਧਕ ਨੂੰ ਧੀਰਜਵਾਨ ਸੁਨਿਆਰੇ ਵਾਂਗ ਮਨ 'ਤੇ ਸੱਟ ਮਾਰ-ਮਾਰ ਕੇ ਭਗਤੀ ਦੇ ਅਨੁਰੂਪ ਘੜਨਾ ਚਾਹੀਦੈ। ਇਕ ਸਾਧਕ ਦੀ ਅਹਰਣਿ, ਜਿਸ 'ਤੇ ਰੱਖ ਕੇ ਸੁਨਿਆਰਾ ਗਹਿਣੇ ਘੜਦੈ, ਉਹ ਅਹਰਣਿ, ਬੁੱਧੀ ਦੀ ਬਿਬੇਕ ਦੀ ਹੋਣੀ ਚਾਹੀਦੀ ਏ। ਗਹਿਣੇ 'ਤੇ ਹਥਿਆਰਾਂ ਨਾਲ ਹੌਲੀ-ਹੌਲੀ ਸੁਨਿਆਰਾ ਸੱਟ ਮਾਰਦਾ ਹੈ, ਉਹ ਸੱਟ ਵੇਦ ਰੂਪੀ ਗਿਆਨ ਦੀ ਹੋਣੀ ਚਾਹੀਦੀ ਏ-ਤਾਂ ਹੀ ਧਰਮ ਤੇ ਸਤਿਅੰ-ਸ਼ਿਵ-ਸੁੰਦਰਮ ਸਰੂਪ ਦਾ ਸਿਰਜਣ ਹੋ ਸਕਦੈ।

# ਪੂਜਾ-ਭਾਵ

ਸਾਰਾ ਸੰਸਾਰ ਪੂਜਾ ਕਰ ਰਿਹੈ। ਮੰਦਰਾਂ ਵਿਚ ਘੰਟੀਆਂ ਵੱਜ ਰਹੀਆਂ ਹਨ, ਚਰਚਾਂ ਵਿਚ ਪ੍ਰੇਅਰ ਚੱਲ ਰਹੀ ਹੈ, ਮਸਜਿਦ ਵਿਚ ਅਜ਼ਾਨ ਅਤੇ ਗੁਰਦੁਆਰਿਆਂ ਵਿਚ ਗੁਰਬਾਣੀ ਗੂੰਜਾਏਮਾਨ ਹੋ ਰਹੀ ਹੈ... ਜਿਵੇਂ ਸਾਰਾ ਜਗਤ, ਭਗਤ ਹੋ ਗਿਐ। ਪਰ ਤੀਜੇ ਪਾਤਸ਼ਾਹ ਕਹਿੰਦੇ ਹਨ—

"ਵਰਤ ਨੇਮ ਨਿਤਾਪ੍ਰਤਿ ਪੂਜਾ, ਬਿਨ ਬੂਝੇ ਸਭਿ ਭਾਵ ਹੈ ਦੂਜਾ।"

ਪ੍ਰਮੇਸ਼ਰ ਜਾਣਨ ਦਾ ਵਿਸ਼ਾ ਹੈ, ਪਰ ਅਸਾਂ ਉਸ ਨੂੰ ਮੰਨ ਲਿਐ। ਜਾਣਨ ਦਾ ਝੰਜਟ ਹੀ ਮੁਕਾ ਦਿੱਤਾ। ਜਾਣਨ ਲਈ ਕਿੰਨਾ ਸਮਾਂ, ਪਤਾ ਨਹੀਂ ਕਿੰਨੇ ਜਨਮ ਚਿੰਤਨ ਮਨਨ ਕਰਨਾ ਪੈਂਦਾ, ਪਤਾ ਨਹੀਂ ਕਿੰਨੀਆਂ ਰਾਤਾਂ ਗੁਰੂ ਨਾਨਕ ਵਾਂਗ ਜਾਗਦਿਆਂ ਹੰਝੂ ਕੇਰਦਿਆਂ ਪ੍ਰਭੂ ਨੂੰ ਵਾਜ਼ਾਂ ਮਾਰਦਿਆਂ ਬਿਤਾਉਣੀਆਂ ਪੈਂਦੀਆਂ। ਇਸ ਕਰਕੇ ਮਨੁੱਖ ਨੇ ਜੁਗਾੜ ਲਾ ਲਿਆ, ਰੱਬ ਨੂੰ ਮੰਨ ਲਿਆ, ਸੁੱਖ-ਦੁੱਖ ਦੇਣ ਵਾਲਾ ਪ੍ਰਮਾਤਮਾ। ਸਾਰੀ ਮਿਹਨਤ, ਪ੍ਰੇਸ਼ਾਨੀ ਤੋਂ ਨਿਜਾਤ ਮਿਲ ਗਈ... ਇਹ ਮਨ ਦੀ ਚਲਾਕੀ ਭਰੀ ਯੋਜਨਾ ਹੈ।

ਮਨੁੱਖ ਦੇ ਚਾਰ ਵਜੂਦ ਭਗਵਾਨ ਕ੍ਰਿਸ਼ਨ ਨੇ ਗੀਤਾਂ ਵਿਚ ਦੱਸੇ ਹਨ, ਆਤਮਾ, ਸਰੀਰ, ਮਨ ਅਤੇ ਬੁੱਧੀ। ਪੂਜਾ ਆਤਮਾ ਦੁਆਰਾ ਹੋਣੀ ਚਾਹੀਦੀ ਏ। ਆਤਮਾ ਵਿਛੜ ਕੇ ਆਈ ਹੈ ਪ੍ਰਮਾਤਮਾ ਤੋਂ... ਇਕ ਦਿਨ ਦੇਹ ਤਿਆਗ ਕੇ ਇਸ ਜੀਵਾਤਮਾ ਨੇ ਹੀ ਪ੍ਰਭੂ ਦਰਬਾਰ ਵਿਚ ਹਾਜ਼ਰ ਹੋਣਾ ਹੈ ਪਰ ਪੂਜਾ ਹਰ ਮਨੁੱਖ ਮਨ ਅਤੇ ਬੁੱਧੀ ਨਾਲ ਕਰਦਾ ਹੈ। ਮਨ ਤੋਂ ਉੱਠ ਰਹੀਆਂ ਮਨੋਕਾਮਨਾਵਾਂ ਦੀ ਪੂਰਤੀ ਲਈ। ਜਿਸ ਕਿਸੇ ਸਿਆਣੇ ਨੇ ਜਿਹੜੀ ਵਿਧ ਦੱਸੀ, ਉਸ ਵਿਧੀ ਨਾਲ ਪੂਜਾ ਕੀਤੀ। ਵੱਖ-ਵੱਖ ਮੰਗ ਲਈ ਵੱਖ-ਵੱਖ ਥਾਵਾਂ ਦੀ ਮਾਨਤਾ ਦੱਸੀ, ਉਥੇ ਹੀ ਜਾ ਯਥਾਯੋਗ ਚੜ੍ਹਾਵਾ ਚੜ੍ਹਾਇਆ। ਇਸ ਕਰਮਕਾਂਡੀ ਵਿਧੀ-ਵਿਧਾਨ ਵਿਚ ਆਤਮਾ ਪ੍ਰਮਾਤਮਾ ਦਾ ਸੰਵਾਦ ਨਾ ਹੋ ਸਕਿਆ... ਪੂਜਾ ਦਾ ਭਾਵ ਪੈਦਾ ਨਹੀਂ ਹੋਇਆ।

ਭਗਵਾਨ ਸ਼੍ਰੀ ਕ੍ਰਿਸ਼ਨ ਸਮਝੌਤੇ ਦਾ ਪ੍ਰਸਤਾਵ ਲੈ ਕੇ ਹਸਤਿਨਾਪੁਰ ਗਏ। ਭਾਵ ਦੇਖ ਕੇ ਬਿਦੁਰ ਦੇ ਘਰ ਠਹਿਰੇ। ਭਾਵ ਵਿਚ ਡੁੱਬੀ ਹੋਈ ਬਿਦਰ-ਪਤਨੀ ਨੇ ਸਾਗ ਬਣਾਇਆ ਪਰ ਨਮਕ ਪਾਉਣਾ ਭੁੱਲ ਗਈ। ਭਾਵ ਦੇ ਭੁੱਖੇ ਭਗਵਾਨ ਨੇ ਉਂਗਲਾਂ ਚੱਟ-ਚੱਟ ਸਾਗ ਖਾਧਾ। ਰਾਜ ਸੱਤਾ ਦੇ ਅਹੰਕਾਰ ਵਿਚ ਡੁੱਬੇ ਹੋਏ ਦੁਰਯੋਧਨ ਨੇ ਗਿਲਾ ਕੀਤਾ, ਮੈਂ ਤੁਹਾਡੀ ਮਹਿਮਾਨ ਨਿਵਾਜੀ ਲਈ ਵਿਸ਼ੇਸ਼ ਪ੍ਰਬੰਧ ਕਰਵਾਇਆ ਸੀ, ਕਈ ਤਰ੍ਹਾਂ ਦੇ ਪਕਵਾਨ ਤਿਆਰ ਕਰਵਾਏ ਸਨ, ਤੁਸੀਂ ਬਿਦਰ ਦੀ ਕੁਟੀਆਂ ਵਿਚ ਚਲੇ ਗਏ। ਤਾਂ ਭਗਵਾਨ ਬੋਲੇ—

ਰਾਜਨ ਕਉਣ ਤੁਮ੍ਾਰੇ ਆਵੈ।
ਐਸੋ ਭਾਵ ਬਿਦਰ ਕੋ ਦੇਖਿਓ ਉਹ ਗਰੀਬ ਮੋਹਿ ਭਾਵੈ॥ (ਪੰ-647)

ਮੈਂ ਭਗਤ ਦੇ ਭਾਵ ਦਾ ਭੁੱਖਾ ਹਾਂ, ਭੋਜਨ ਪਦਾਰਥਾਂ ਦਾ ਨਹੀਂ। ਪਹਿਲਾ ਭਾਵ ਕਰਤਾਰ ਦਾ ਹੈ, ਦੂਜਾ ਭਾਵ ਸੰਸਾਰ ਦਾ ਹੈ।

ਤਾਂ ਗੁਰੂ ਅਮਰਦਾਸ ਜੀ ਕਹਿੰਦੇ ਹਨ, ਸਮਝ ਤੋਂ ਹੀਣ ਪੂਜਾ ਕਰਨ ਵਾਲੇ ਲੋਕ ਦੂਜੇ ਭਾਵ ਅਰਥਾਤ ਸੰਸਾਰਿਕ ਮੰਗਾਂ ਤੋਂ ਪ੍ਰੇਰਿਤ ਹੋ ਕੇ ਪੂਜਾ ਕਰਦੇ ਹਨ।

ਹਰ ਪ੍ਰਾਣੀ ਵਿਚ ਜੀਵਾਤਮਾ, ਮੋਨ ਵੇਖ ਰਹੀ ਹੈ। ਭਰ-ਭਰ ਹੰਝੂ ਰੋਂਦੀ ਹੈ... ਪੁਕਾਰਦੀ ਹੈ। ਹੇ ਪ੍ਰਭੂ! ਕਈ ਜਨਮ ਹੋ ਗਏ ਵਿਛੜਿਆਂ। ਹਰ ਜਨਮ ਕਿਸੇ ਨਵੇਂ ਸਰੀਰ ਦੀ ਕੈਦ ਨਸੀਬ ਹੁੰਦੀ ਰਹੀ। ਕਈ ਜਨਮ ਕੀੜਿਆਂ-ਪਤੰਗਿਆਂ ਵਿਚ ਜੀਵਨ ਬਤੀਤ ਕੀਤਾ, ਕਈ ਵਾਰ ਪਸ਼ੂਆਂ-ਪੰਛੀਆਂ ਦੀ ਜੂਨ ਵਿਚ ਸਮਾਂ ਗੁਜ਼ਾਰਿਆ। ਹੁਣ ਮਨੁੱਖੀ ਦੇਹ ਵਿਚ ਆਈ ਤਾਂ ਆਸ ਬੱਝੀ ਕਿ ਸ੍ਰਿਸ਼ਟੀ ਦੇ ਸਿਰਤਾਜ ਪ੍ਰਾਣੀ ਵਿਚ ਵਾਸਾ ਮਿਲਿਆ। ਇਸ ਵਾਰ ਕਿਸੇ ਪੂਰਨ ਗੁਰੂ ਨਾਲ ਮਿਲ ਕੇ ਇਹ ਪ੍ਰਾਣੀ ਮੁਕਤੀ ਦਾ ਮਾਰਗ ਲੱਭ ਲਏਗਾ ਪਰ ਇਹ ਤਾਂ ਸਭ ਤੋਂ ਵੱਧ ਲੋਭੀ-ਕਾਮੀ, ਅਹੰਕਾਰੀ ਅਤੇ ਵਿਖਾਵਾਕਾਰੀ ਨਿਕਲਿਆ। ਮੈਂ ਉਡੀਕ ਰਹੀ ਹਾਂ ਮੇਰੇ ਸਵਾਮੀ, ਕਦੋਂ ਕੋਈ ਤੱਤ ਗਿਆਨੀ ਦਾ ਨਿਵਾਸ ਨਸੀਬ, ਹੋਵੇ ਅਤੇ ਮੈਂ ਆਵਾਗਮਨ ਤੋਂ ਮੁਕਤ ਹੋ ਸਕਾਂ। ਭਗਤ ਨਾਮਦੇਵ ਨੂੰ ਕੀਰਤਨ ਦੀ ਚੇਟਕ ਸੀ। ਜਦੋਂ ਕਿਸੇ ਮੰਦਰ-ਦੇਹੁਰੇ 'ਚੋਂ ਢੋਲਕੀ ਛੈਣਿਆਂ ਦਾ ਖੜਾਕ ਆਉਂਦਾ, ਅੰਦਰ ਚਲੇ ਜਾਂਦੇ ਅਤੇ ਕੀਰਤਨ ਵਿਚ ਸ਼ਾਮਲ ਹੋ ਜਾਂਦੇ। ਕਈ ਵਾਰ ਬੇਇੱਜ਼ਤ ਹੋਏ ਬਾਹਰ ਕੱਢੇ ਗਏ। ਔਂਡਾ ਨਾਗਨਾਥ ਜਿਥੇ ਪੁਜਾਰੀਆਂ ਕੀਰਤਨ ਕਰਦਿਆਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ। ਨਾਮਦੇਵ ਦੇਹੁਰੇ ਦੇ ਪਿਛਲੇ ਪਾਸੇ ਜਾ ਕੇ ਹੰਝੂ ਕੇਰਨ ਲੱਗੇ। ਪ੍ਰਮੇਸ਼ਰ ਨੇ ਦੇਹੁਰਾ ਫੇਰ ਦਿੱਤਾ... ਮੰਦਰ ਦਾ ਮੁੱਖ ਨਾਮਦੇਵ ਪਾਸੇ ਕਰ ਦਿੱਤਾ ਪਰ ਇਸ ਘਟਨਾ ਨੇ ਨਾਮਦੇਵ ਦੀ ਸੋਚ ਤਬਦੀਲ ਕਰ ਦਿੱਤੀ। ਨਾਮਦੇਵ ਕਹਿਣ ਲੱਗੇ—

ਹਿੰਦੂ ਪੂਜੇ ਦੇਹੁਰਾ, ਮੁਸਲਮਾਨ ਮੀਸਤ
ਨਾਮੇ ਸੋਈ ਸੇਵਿਆ, ਜਿਸ ਦੇਹੁਰਾ ਨਾ ਮਸੀਤ॥

ਪ੍ਰਭੂ-ਪੂਜਾ ਲਈ ਭਾਵ ਚਾਹੀਦੈ... ਨਿਸ਼ਕਾਮ ਭਾਵ! ਉਸ ਭਾਵ ਦੀ ਥਾਂ ਮਨੁੱਖੀ ਹਿਰਦਾ ਹੈ... ਹਿਰਦੈ ਨਾਲ ਪੂਜਾ ਕਰੋ... ਭਾਵ ਨਾਲ ਪੂਜਾ ਕਰੋ...।

# ਸੰਸਾਰ ਅਤੇ ਕਰਤਾਰ

ਮਨੁੱਖ ਅੱਗੇ ਦੋ ਹੀ ਵਿਕਲਪ ਹਨ, ਇਕ ਸੰਸਾਰ ਅਤੇ ਦੂਜਾ ਕਰਤਾਰ। ਇਸੇ ਦਾ ਰੂਪਾਂਤਰਿਤ ਸ਼ਬਦ ਹੈ ਲੋਕ ਅਤੇ ਪਰਲੋਕ। ਇਨ੍ਹਾਂ ਦੋਹਾਂ ਵਿਚੋਂ ਕਿਸ ਨੂੰ ਚੁਣੀਏ? ਕਈ ਸਿਆਣੇ ਪੁਰਖ ਦੋਹਾਂ 'ਤੇ ਹੱਥ ਰੱਖਦੇ ਹਨ।

ਭਾਈ ਅਮਰਦਾਸ ਜੀ, ਅਜੇ ਗੁਰੂ ਨਹੀਂ ਬਣੇ ਸਨ। ਇਕ ਵਾਰ ਹਰਿਦੁਆਰ ਤੋਂ ਮੁੜਦਿਆਂ ਸ਼ਾਮ ਪੈ ਗਈ। ਪੰਡਿਤ ਦੁਰਗਾ ਦੱਤ ਦੇ ਘਰ ਲੰਗਰ-ਪਾਣੀ ਛਕਿਆ, ਰਾਤ ਵਿਸ਼ਰਾਮ ਕੀਤਾ। ਪੰਡਿਤ ਜੀ ਨੇ ਉਨ੍ਹਾਂ ਮਹਾਪੁਰਖਾਂ ਦੇ ਪੈਰਾਂ ਵਿਚ ਪਦਮ ਵੇਖਿਆ। ਪੁੱਜੇ ਹੋਏ ਜੋਤਿਸ਼ੀ, ਪੰਡਿਤ ਦੁਰਗਾ ਦੱਤ ਨੇ ਉਹ ਪਦਮ ਵੇਖ ਕੇ ਘੋਸ਼ਣਾ ਕੀਤੀ, ਤੁਸੀਂ ਜਾਂ ਤਾਂ ਚੱਕਰਵਰਤੀ ਸਮਰਾਟ ਹੋਵੋਗੇ ਜਾਂ ਕੋਈ ਪੂਰਨ ਧਰਮ ਅਵਤਾਰ। ਭਾਈ ਅਮਰਦਾਸ ਜੀ ਉਥੋਂ ਤੁਰਨ ਲੱਗਿਆ ਕੁਝ ਮਾਇਆ ਭੇਟ ਦੇਣ ਲੱਗੇ ਤਾਂ ਪੰਡਿਤ ਜੀ ਨੇ ਕਿਹਾ, ਇਹ ਮਾਇਆ ਮੈਨੂੰ ਨਹੀਂ ਚਾਹੀਦੀ— ਜਦੋਂ ਮੇਰਾ ਜੋਤਿਸ਼ ਪੂਰਾ ਹੋਇਆ, ਫੇਰ ਮੈਂ ਮੰਗ ਲਵਾਂਗਾ। ਕੁਝ ਸਮੇਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅਨੰਤ ਵਰ ਦੇ ਕੇ ਗੁਰੂ ਅਮਰਦਾਸ ਜੀ ਨੂੰ ਪ੍ਰਭੂ ਦਾ ਪ੍ਰਤੀਰੂਪ ਬਣਾ ਦਿੱਤਾ ਤਾਂ ਇਕ ਵਾਰ ਪਾਤਸ਼ਾਹ ਨੇ ਪੰਡਿਤ ਜੀ ਨੂੰ ਆਪਣੇ ਵਚਨ ਅਨੁਸਾਰ ਵਰ ਮੰਗਣ ਲਈ ਕਿਹਾ। ਸਿਆਣੇ ਪੰਡਿਤ ਜੀ ਨੇ ਮੰਗਿਆ—

ਜੇ ਨਾਮ ਦੇਹੁ ਧਨ ਦੇਹੁ ਨ ਜਨ ਕੋ, ਧਨ ਬਿਨਾ ਜਨ ਜਗ ਨ ਸੁਹਾਏ।
ਜੇ ਧਨ ਦੇਹੁ, ਨਾਮ ਦੇਹੁ ਨ ਜਨ ਕੋ, ਨਾਮ ਬਿਨਾ ਜਨ ਜਮਪੁਰ ਜਾਏ॥
(ਸ੍ਰੀ ਗੁਰੂ ਪ੍ਰਤਾਪ ਸੂਰਜ)

ਪੰਡਿਤ ਜੀ ਨੇ ਦੋਵੇਂ ਪਦਾਰਥ ਮੰਗ ਲਏ ਪਰ ਭਗਤੀ ਮਾਰਗ ਦੇ ਪੁੱਜੇ ਹੋਏ ਭਗਤਾਂ-ਗੁਰੂਆਂ ਦੀ ਮਤ ਅਨੁਸਾਰ ਪ੍ਰਾਣੀ ਨੂੰ ਭਗਤੀ ਲੋਕ ਦੀ ਯਾਤਰਾ ਦੇ ਸਿਲਸਿਲੇ ਵਿਚ ਸੰਸਾਰ-ਮੋਹ ਤਿਆਗਣਾ ਲਾਜ਼ਮੀ ਹੈ। ਇਹ ਪ੍ਰਕਿਰਿਆ ਉਵੇਂ ਹੀ ਹੈ, ਜਿਵੇਂ ਇਕ ਰਾਕੇਟ ਲਈ ਅੰਤਰਿਕਸ਼ ਯਾਤਰਾ ਦੇ ਆਰੰਭ ਵਿਚ ਪਹਿਲਾ ਕਦਮ ਹੀ ਉਸ ਪ੍ਰਖੇਪਣ ਕੇਂਦਰ , ਧਰਤੀ ਸਥਿਤ ਉਸ ਸਟੇਸ਼ਨ ਨੂੰ ਥੱਲੇ ਛੱਡ ਉਤਾਂਹ ਨੂੰ ਉਡਾਰੀ ਮਾਰਨੀ ਹੁੰਦੀ ਏ।

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

ਇਹੁ ਸੰਸਾਰ ਬਿਕਾਰ ਸੰਸੇ ਮਹਿ, ਤਰਿਓ ਬ੍ਰਹਿਮ ਗਿਆਨੀ॥ (ਕੀਰਤਨ ਸੋਹਿਲਾ)

ਇਹ ਸੰਸਾਰ ਵਿਕਾਰਾਂ ਅਤੇ ਸੰਸਿਆਂ ਦਾ ਸਾਗਰ ਹੈ। ਜੜ੍ਹ ਅਤੇ ਚੇਤਨ ਮਾਇਆ ਦੇ ਭੋਗਾਂ ਨੂੰ ਭਗਤਾਂ ਨੇ ਵਿਕਾਰ ਕਿਹੈ ਅਤੇ ਇਨ੍ਹਾਂ ਵਿਕਾਰਾਂ ਦੇ ਭੋਗਾਂ ਵਿਚ ਪਏ ਹੋਏ ਮਨੁੱਖ ਨੂੰ ਇਹ ਸੰਸਾ ਹੈ ਕਿ ਉਸ ਨੂੰ ਭੋਗ ਦਾ ਸੁੱਖ ਮਿਲ ਰਿਹੈ।

ਦਰਅਸਲ ਉਹ ਮਨੁੱਖ, ਪ੍ਰਕਿਰਤੀ ਤੋਂ ਪ੍ਰਾਪਤ ਊਰਜਾ ਨੂੰ ਭੋਗਾਂ ਰਾਹੀਂ ਵਿਅਰਥ ਗੁਆ ਰਿਹਾ ਹੁੰਦੈ।

ਤਾਂ ਭਗਤ ਕਬੀਰ ਜੀ ਪ੍ਰਭੂ ਮਾਰਗੀਆਂ ਲਈ ਸੰਸਾਰਕ ਮੁਥਾਜੀ ਦਾ ਤਿਆਗ ਪਹਿਲੀ ਸ਼ਰਤ ਕਹਿੰਦੇ ਹਨ। ਸਾਰੀ ਚਿੰਤਾ ਭੋਗ ਪਦਾਰਥਾਂ ਦੇ ਚਾਹਤਾਂ ਦੀ ਹੈ। ਜਦੋਂ ਤਕ ਸੰਸਾਰ ਦੀ ਚਿੰਤਾ ਹੈ, ਉਦੋਂ ਤਕ ਚਿੰਤਾਮਣੀ ਦਾ ਸਿਮਰਨ ਨਹੀਂ ਚੱਲ ਸਕਦਾ।

ਚਾਹਤ ਮਿਟੀ ਚਿੰਤਾ ਗਈ ਮਨੂਆਂ ਬੇਪ੍ਰਵਾਹ
ਜਿਸਕੋ ਕਛੂ ਨ ਚਾਹੀਏ, ਸੋਈ ਸ਼ਹੰਸ਼ਾਹ॥

ਰਾਜਾ ਭਰਥਰੀਹਰੀ ਚੱਕਰਵਰਤੀ ਸਮਰਾਟ ਦੇ ਨਾਲ-ਨਾਲ ਪ੍ਰਕਾਂਡ ਵਿਦਵਾਨ ਵੀ ਸੀ। ਪਰ ਵੱਡੇ-ਵੱਡੇ ਧਰਮ ਗ੍ਰੰਥਾਂ ਦਾ ਅਧਿਐਨ ਜਿਹੜੀ ਸਿੱਖਿਆ ਨਾ ਦੇ ਸਕੇ, ਉਹ ਸੰਸਾਰ ਦੀ ਸਿੱਖਿਆ ਛੋਟੀ ਰਾਣੀ ਦੀ ਬੇਵਫਾਈ ਦੇ ਗਈ। ਸਾਰਾ ਸੰਸਾਰ ਆਪਣੇ ਹੀ ਹਿੱਤ ਕਰਕੇ ਨਾਲ ਜੁੜਿਆ ਹੈ ਅਤੇ ਦੁਨਿਆਵੀ ਭੋਗ ਤ੍ਰਿਸ਼ਣਾ ਨਹੀਂ ਮੁੱਕਣੀ, ਅਸਾਂ ਮੁੱਕ ਜਾਣੈ। ਉਸੇ ਵੇਲੇ ਸਾਰੇ ਸ਼ਾਹੀ ਵਸਤਰ ਤਿਆਗ ਦਿੱਤੇ। ਕਮੰਡਲ ਅਤੇ ਕੋਪੀਨ (ਲੰਗੋਟੀ) ਧਾਰ ਜੰਗਲ ਦੀ ਸ਼ਰਨ ਲੈ ਲਈ। ਵਿਦਵਾਨ ਜਨ ਕਹਿੰਦੇ ਹਨ, ਸੰਨਿਆਸ ਕਾਲ ਵਿਚ ਭਰਥਰੀਹਰੀ ਨੇ ਨੀਤੀ ਸ਼ਤਕ ਅਤੇ ਵੈਰਾਗ ਸ਼ਤਕ ਦੋ ਮਹਾਕਾਵਿ ਲਿਖੇ। ਪਹਿਲਾਂ ਸ਼ਿੰਗਾਰਸ਼ਤਕ ਲਿਖਿਆ ਸੀ... ਕੁਲ ਤਿੰਨ ਮਹਾਕਵਿ ਭਰਥਰੀਹਰੀ ਨੇ, ਮਨੁੱਖੀ-ਸਮਾਜ ਨੂੰ ਦਿੱਤੇ। ਵੈਰਾਗ ਸ਼ਤਕ ਵਿਚ ਲਿਖਿਆ—

ਭੋਗਾਂ ਨ ਭੂਗਤਾ ਵਯਮੇਵ ਭੂਕਤਾ, ਤ੍ਰਿਸ਼ਨਾ ਨ ਜੀਰਨਾ, ਵਯਮੇਵ ਜੀਰਨਾ॥

ਭੋਗਾਂ ਨੇ ਨਹੀਂ ਭੋਗੇ ਜਾਣੇ, ਅਸਾਂ ਆਪ ਭੋਗਿਆ ਜਾਣੈ.... ਤ੍ਰਿਸ਼ਨਾ ਨੇ ਕਦੀ ਬੁੱਢਿਆ ਨਹੀਂ ਹੋਣਾ, ਅਸਾਂ ਬੁੱਢਿਆਂ ਹੋ ਜਾਣੈ।

ਵਸਾਖੀ ਦੇ ਚੜ੍ਹਾਵੇ ਦੇ ਸਿੱਕਿਆਂ ਨੂੰ ਗਿਣਦਿਆਂ-ਗਿਣਦਿਆਂ ਅੱਧੀ ਰਾਤ ਬੀਤ ਗਈ, ਪੁੱਤਰ ਮੋਹਰੀ ਜੀ ਦੇ ਹੱਥ-ਪੈਰ ਕਾਲੇ ਪੈ ਗਏ ਤਾਂ ਤੀਜੇ ਪਾਤਸ਼ਾਹ ਨੇ ਕਿਹਾ, ਪੁੱਤਰ ਇਹ ਮਾਇਆ ਦਾ ਪ੍ਰਭਾਵ ਹੈ। ਗਿਣੋ ਤਾਂ ਹੱਥ-ਮੂੰਹ ਕਾਲੇ, ਭੋਗੋ ਤਾਂ ਦਿਲ ਕਾਲਾ ਹੋ ਜਾਂਦਾ ਹੈ।

ਪੁੱਤਰ! ਇਸ ਮਾਇਕ ਸੰਸਾਰ ਦੇ ਸਿਰ 'ਤੇ ਪੈਰ ਰੱਖ ਕੇ ਪ੍ਰਭ ਚਰਨਾਂ ਤਕ ਪੁੱਜਿਆ ਜਾ ਸਕਦਾ ਹੈ। ਸੰਸਾਰਕ ਭੋਗ ਬਿਲਾਸ ਅਤੇ ਨਿਰੰਕਾਰ ਦਾ ਸਿਮਰਨ 'ਕੱਠਿਆ ਨਹੀਂ ਚੱਲ ਸਕਦਾ।

# ਮੌਤ ਦਾ ਚਾਅ

ਪਿਛਲੇ ਕਰਮਾਂ ਕਰਕੇ ਆਤਮਾ ਅਤੇ ਪ੍ਰਮਾਤਮਾ ਵਿਚ ਵਿੱਥ ਪੈ ਗਈ। ਇਕ ਦੂਰੀ, ਇਕ ਪੰਧ ਪੈ ਗਿਆ। ਸੰਤ ਭਗਤ ਕਹਿੰਦੇ ਹਨ, ਮਰ ਕੇ ਇਹ ਪੰਧ ਮੁਕਾਈਦੈ। ਦੇਹ ਦੇ ਮਰਿਆਂ ਇਹ ਦੂਰੀ ਨਹੀਂ ਮਿਟਣੀ। ਮਰਿਆਂ ਦੇਹ ਮਰੇਗੀ, ਕਰਮ ਭੋਗ ਵਿਧਾਨ ਅਨੁਸਾਰ, ਅਗਲੀ ਕਿਸੇ ਜੋਨੀ ਵਿਚ ਜਨਮ ਦੀ ਰੂਪ ਰੇਖਾ ਵਿਧਾਤਾ ਨੇ ਪਹਿਲੋਂ ਤਿਆਰ ਰੱਖੀ ਹੁੰਦੀ ਏ। ਇਹ ਤਾਂ 'ਜੀਂਵਦਿਆਂ ਮਰਨ ਦੀ ਜੁਗਤ' ਹੈ। ਤੀਜੇ ਪਾਤਸ਼ਾਹ ਤੋਂ ਸ੍ਰੀ ਗੋਇੰਦਵਾਲ ਭਾਈ ਪਾਰੋਂ ਡੱਲਾ ਨੇ ਪੁਛਿਆ, 'ਪਾਤਸ਼ਾਹ! ਇਸ ਬਿਖਮ ਭਵਜਲ ਤੋਂ ਪਾਰ ਲੰਘਣ ਦਾ ਸੌਖਾ ਮਾਰਗ ਕਿਹੜਾ ਹੈ। 'ਜੀਵਤ ਮਰੀਏ ਭਵਜਲ ਤਰੀਏ' ਤੀਜੇ ਪਾਤਸ਼ਾਹ ਨੇ ਫਰਮਾਇਆ। ਇਸ ਜੀਵਤ ਮੌਤ ਦਾ ਚਾਅ ਸਾਰਿਆਂ ਸੰਤਾਂ-ਭਗਤਾਂ ਨੂੰ ਉਨ੍ਹਾਂ ਦੇ ਗੁਰੂਆਂ ਨੇ ਗੁੜ੍ਹਤੀ ਵਿੱਚ ਦਿੱਤਾ।

ਪ੍ਰੋ. ਪੂਰਨ ਸਿੰਘ, ਗੁਰੂ ਅਤੇ ਸਿੱਖ ਰਿਸ਼ਤੇ ਬਾਬਤ ਲਿਖਦੇ ਹਨ, "ਤੁਸੀਂ ਛੂਹਿਆ, ਮੈਨੂੰ ਕੰਬਣੀ ਆਈ ਤੁਸੀਂ ਸੱਦਿਆ ਤੇ ਮੈਂ ਆਇਆ। ਤੁਸੀਂ ਚੁੱਕਿਆ ਜਦ ਉਤਾਂਹ ਨੂੰ, ਤਾਂ ਸਹਿਮ ਜਿਹਾ ਸੀ ਛਾਇਆ। ਮੌਤ ਵਰਗੀ ਮਿੱਠੀ ਮਸਤੀ ਦਾ ਮੈਨੂੰ ਨਸ਼ਾ ਜਿਹਾ ਇਕ ਆਇਆ॥" ਹੇ ਮੇਰੇ ਸਤਿਗੁਰ! ਬੜੀ ਅਉਖੀ ਕਾਰ ਹੈ, ਜੀਂਵਦਿਆਂ ਮਰਨਾ। ਤੁਹਾਡੇ ਹੱਥਾਂ ਦੇ ਸਪਰਸ਼ ਮਾਤਰ ਨਾਲ, ਦੇਹ ਆਸਕਤੀ ਮਰ ਗਈ... ਮੌਤ ਦਾ ਨਸ਼ਾ ਜਿਹਾ ਨਸੀਬ ਹੋ ਗਿਆ।

ਇਹ ਮਨੁੱਖਾ ਦੇਹ, ਇਕ ਪ੍ਰੀਖਿਆ ਕੇਂਦਰ ਹੈ। ਅਨੇਕਾਂ ਜੂਨਾਂ-ਜਨਮਾਂ ਤੋਂ ਬਾਅਦ, ਪ੍ਰੀਖਿਆ ਵਿਚ ਪ੍ਰਵੇਸ਼ ਦਾ ਇਕ ਅਵਸਰ। ਪ੍ਰਸ਼ਨ ਪੱਤਰ 'ਤੇ ਸਮਾਂ ਨਿਰਧਾਰਤ ਹੁੰਦੈ ਸਮਾਂ-2 ਘੰਟੇ ਜਾਂ 3 ਘੰਟੇ। ਨਿਰਧਾਰਤ ਸਮੇਂ ਦੇ ਅੰਦਰ ਉੱਤਰ ਪੁਸਤਿਕਾ ਤੇ ਆਨਸਰ ਸ਼ੀਟ 'ਤੇ ਕਈ ਸਵਾਲਾਂ ਦੇ ਜਵਾਬ ਲਿਖਣੇ ਹਨ। ਇਹ ਦੇਹ ਉਹ ਪ੍ਰੀਖਿਆ ਦਾ ਕੇਂਦਰ ਹੈ ਅਤੇ ਜੀਵਾਤਮਾ ਪ੍ਰੀਖਿਆਰਥੀ ਹੈ। ਨਿਸ਼ਚਿਤ ਸਮੇਂ ਇਹ ਦੇਹ ਰੂਪੀ ਉੱਤਰ ਪੁਸਤਿਕਾ ਮੌਤ ਦੇ ਫਰਿਸ਼ਤੇ ਨੇ ਖੋਹ ਲੈਣੀ ਹੈ। ਇਕ ਅੱਖਰ ਹੋਰ ਲਿਖਣ ਦਾ ਸਮਾਂ ਫਿਰ ਨਹੀਂ ਮਿਲਣਾ। ਇਸੇ ਕਰਕੇ ਸਾਰੇ ਗੁਰੂ ਪੀਰ ਆਪਣੇ ਸਿੱਖ ਨੂੰ 'ਮਨ ਦੀ ਇਕਾਗਰਤਾ' 'ਤੇ ਵਿਸ਼ੇਸ਼ ਅਭਿਆਸ ਕਰਵਾਉਂਦੇ ਹਨ। ਇਸ ਪ੍ਰੀਖਿਆ ਕੇਂਦਰ ਦੇ ਬਾਹਰ ਹੋ ਸਕਦੈ, ਕੋਈ ਵਿਆਹ ਹੋ ਰਿਹਾ ਹੋਵੇ, ਨਾਲ ਦੀ ਇਮਾਰਤ ਵਿਚ ਹੋ ਸਕਦੈ ਕੋਈ ਮਨਮੋਹਕ ਰੰਗਾ-ਰੰਗ, ਸੱਭਿਆਚਾਰਕ ਕਾਰਜ ਕ੍ਰਮ ਚਲ ਰਿਹਾ ਹੋਵੇ ਪਰ ਮਨ ਨੂੰ ਸੰਸਾਰਕ, ਭੌਤਿਕ ਵਾਦੀ ਗਤੀਵਿਧੀਆਂ ਵਲੋਂ ਸੰਕੋਚ ਕੇ ਆਪਣੇ ਪ੍ਰਸ਼ਨ ਪੱਤਰ ਜਾਂ ਆਪਣੀ ਆਨਸਰ ਸ਼ੀਟ 'ਤੇ ਧਿਆਨ ਕੇਂਦ੍ਰਿਤ ਕਰਨ ਦਾ ਅਭਿਆਸ ਹੀ ਸਾਧਨਾ ਹੈ। ਕਿਸੇ ਭਗਤੀ ਸਾਧਨਾ ਸ਼ਿਵਰ ਵਿਚ ਇਸੇ ਇਕਾਗਰਤਾ ਦਾ ਅਭਿਆਸ ਕਰਵਾਇਆ ਜਾਂਦੈ।

ਬਾਹਰਲੇ ਭੌਤਿਕ ਸੰਸਾਰ ਪੱਖੋਂ ਉਦਾਸੀ ਨੂੰ ਫਰੀਦ ਜੀ ਦੀ ਚਿਸ਼ਤੀ ਪਰੰਪਰਾ ਦੇ ਸੂਫੀ ਫਕੀਰ, "ਬੂ ਅਲੀਸ਼ਾਹ ਕਲੰਦਰ" ਰਾਤ ਕਹਿੰਦੇ ਹਨ ਅਤੇ ਜੀਵਨ ਵਿਚ ਸੰਸਾਰਕ ਰੋਲ-ਘਚੋਲੇ ਦੀ ਕਦੀ ਸਵੇਰ ਨਾ ਹੋਣ ਦੀ ਪ੍ਰਾਰਥਨਾ ਕਰਦੇ ਹਨ –

"ਸੱਜਣ ਸਿਕਾਰੇ ਜਾਏਂਗੇ, ਨੈਨ ਮਰੇਂਗੇ ਰੋਇ
ਬਿਧਨਾ ਐਸੀ ਰੈਨ ਕਰ, ਭੋਰ ਕਭੀ ਨਾ ਹੋਇ॥"

ਹੇ ਵਿਧਾਤਾ। ਸੰਸਾਰ ਦੀ ਬਿਧਮਾਤਾ। ਮੇਰੇ 'ਤੇ ਇਤਨਾ ਰਹਿਮ ਕਰ ਦੁਨਿਆਵੀ ਪੱਖੋਂ ਸਦਾ ਦੀ ਰਾਤ ਘਿਰ ਆਵੇ.... ਫਿਰ ਕਦੀ ਸਵੇਰ ਨਾ ਹੋਵੇ।

ਭਗਵਾਨ ਸ਼੍ਰੀ ਕ੍ਰਿਸ਼ਨ ਅਰਜੁਨ ਨੂੰ ਗੀਤਾ ਦੇ ਦੂਜੇ ਅਧਿਆਏ ਵਿਚ ਐਸੇ ਹੀ ਭਗਤਾਂ-ਸਾਧਕਾਂ ਬਾਬਤ ਦੱਸਦੇ ਹਨ "ਸਾਰੇ ਦੁਨਿਆਵੀ ਜੀਵਾਂ ਲਈ ਜਦੋਂ ਰਾਤ ਹੁੰਦੀ ਹੈ, ਉਦੋਂ ਪ੍ਰਭੂ ਦੇ ਪਿਆਰੇ ਜਾਗ ਕੇ ਸਿਮਰਨ ਰਾਹੀਂ ਪ੍ਰਭੂ ਨਾਲ ਜੁੜਨ ਦਾ ਅਭਿਆਸ ਕਰਦੇ ਹੁੰਦੇ ਹਨ ਤੇ ਦਿਨ ਜਦੋਂ ਸਾਰੇ ਸੰਸਾਰੀਆਂ ਲਈ ਭੱਜ-ਦੌੜ ਧਨ ਅਰਜਿਤ ਕਰਨ ਦਾ ਸਮਾਂ ਹੁੰਦੈ, ਉਦੋਂ ਇਕ ਸਾਧ ਲਈ ਰਾਤ ਹੁੰਦੀ ਹੈ.... ਸੰਸਾਰ ਪੱਖੋਂ ਸੰਤ ਸੁੱਤੇ ਹੁੰਦੇ ਹਨ।

ਤਾਂ ਗੁਰੂ ਗੋਰਖਨਾਥ ਆਪਣੇ ਅਨੁਯਾਈਆਂ ਨੂੰ ਸੰਦੇਸ਼ ਦਿੰਦੇ ਹਨ:

ਮਰੋ ਹੋ ਜੋਗੀ ਮਰੋ, ਮਰੋ ਮਰਨ ਹੈ ਮੀਠਾ,
ਐਸੀ ਮਰਨੀ ਮਰੋ, ਜਿਸ ਮਰਨੀ ਮਰ ਗੋਰਖ ਡੀਠਾ॥ (ਗੋਰਖ ਬਾਣੀ)
ਗੁਰੂ ਦੇ ਸਿੱਖਾਂ ਨੂੰ, ਭਗਤਾਂ ਨੂੰ ਜੀਵਤ ਮ੍ਰਿਤੂ ਦਾ ਚਾਅ ਹੁੰਦੈ॥

# ਸੂਰਜ ਉਦੈ ਹੋਇਆ

ਸੂਰਜ ਦਾ ਉਦੈ ਕਾਲ ਹੋਇਆ, ਸੁਰਯੋਦੈ ਦੀ ਗੁਲਾਬੀ ਆਭਾ ਨਾਲ ਪੂਰਵਾਂਚਲ ਦਮਕ ਉੱਠਿਆ। ਰਸਭਰੇ ਕਮਲ ਦੀਆਂ ਪੰਖੁੜੀਆਂ ਖਿੜ ਗਈਆਂ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਪ੍ਰਕ੍ਰਿਤੀ ਦੀਆਂ ਇਹ ਰਹੱਸਮਈ ਘਟਨਾਵਾਂ, ਸੂਰਜ ਉਦੈ ਤੋਂ ਪ੍ਰਭਾਵਤ ਹਨ।

ਪਸਰੀ ਕਿਰਣ, ਰਸਿ ਕਮਲ, ਬਿਗਾਸੇ ਸਸੀਘਰਿ ਸੂਰਿ ਸਮਾਇਆ॥
ਕਾਲ ਵਿਧੂੰਸ ਮਨਸਾ ਮਨ ਮਾਰੀ, ਗੁਰ ਪ੍ਰਸਾਦਿ ਪ੍ਰਭੁ ਪਾਇਆ॥

(ਪੰ.–1331–32)

ਮਨੁੱਖੀ ਹਿਰਦਾ ਕਮਲ ਵਾਂਗ, ਸੂਰਜ ਉਦੈ ਦੀ ਉਡੀਕ ਵਿਚ ਹੈ। ਸ਼ਾਇਦ ਕਈ ਜਨਮ ਬੀਤ ਗਏ, ਇਸ ਉਡੀਕ ਵਿਚ। ਇਹ ਸੂਰਜ ਹੈ ਗਿਆਨ ਦਾ। ਪ੍ਰਮੇਸ਼ਵਰ ਦੀ ਭਗਤੀ ਵਿੱਚ ਰੱਤੇ ਹੋਏ ਅਨੇਕਾਂ ਭਗਤਾਂ ਨੂੰ ਉਡੀਕ ਹੈ, ਹਨੇਰੇ ਦੇ ਅੰਤ ਦੀ। ਇਸ ਹਨੇਰੇ ਨੂੰ ਭਜਾਉਣ ਦਾ, ਹੋਰ ਕੋਈ ਉਪਰਾਲਾ ਨਹੀਂ ਹੋ ਸਕਦਾ। ਧੱਕਾ ਮਾਰਿਆਂ, ਜ਼ੋਰ ਅਜ਼ਮਾਇਸ਼ ਕਰਨ ਨਾਲ ਹਨੇਰਾ ਦੂਰ ਨਹੀਂ ਹੋਣਾ। ਪ੍ਰਕਾਸ਼ ਦੀ ਇਕ ਛੋਟੀ ਜਿਹੀ ਚਿਣਗ ਅਦਾਰੇ ਨੂੰ ਰੌਸ਼ਨ ਕਰ ਦਿੰਦੀ ਹੈ। ਹਰ ਮਨੁੱਖ ਇਕ ਦੀਵਾ ਹੈ। ਤੇਲ, ਬੱਤੀ ਯੁਕਤ ਦੀਵਾ। ਪ੍ਰਕਾਸ਼ ਪੁੰਜ ਦੀ ਸੰਭਾਵਨਾ ਨਾਲ ਭਰਪੂਰ। ਇਕ ਚਿਣਗ.... ਕਿਸੇ ਪੂਰੇ ਗੁਰੂ ਦੀਪਕ ਦੀ ਇਕ ਛੋਹ ਔਰ ਦੀਵਾ ਲੱਟ ਕਰਕੇ ਜਗ ਪਵੇਗਾ। ਮਨੁੱਖੀ ਜੀਵਨ ਵਿਚ ਇਹ ਊਸ਼ਾ ਕਾਲ ਹੈ, ਸੁਰਯੋਦੈ ਕਾਲ। ਗਿਆਨੋਦੈ ਦਾ ਇਹ ਸਮਾਂ, ਗੁਰੂ ਨਾਨਕ ਕਹਿੰਦੇ ਹਨ ਸੁਰਯੋਦੈ ਕਾਲ ਹੈ। ਸੂਰਜ ਦੀਆਂ ਕਿਰਣਾਂ ਧਰਤੀ 'ਤੇ ਪਸਰਦਿਆਂ ਰਹੱਸਮਈ ਰੂਪ ਨਾਲ ਹਿਰਦੇ, ਕਮਲ ਦੀਆਂ ਪੰਖੁੜੀਆਂ ਖਿੜ ਗਈਆਂ... ਇਕ ਨਿਵੇਕਲੀ ਜਿਹੀ ਨੁਹਾਰ ਨਾਲ ਆਤਮਾ ਪ੍ਰਫੱਲਿਤ ਹੋ ਗਈ। ਜੀਵਨ ਇਕ ਨਵੀਂ ਸ਼ਕਤੀ ਨਾਲ... ਇਕ ਨਵੀਂ ਊਰਜਾ ਨਾਲ ਭਰ ਗਿਆ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਇਸ ਸੁਰਯੋਦੈ ਦੇ ਨਾਲ ਹੀ ਦੋ ਘਟਨਾਵਾਂ ਹੋਰ ਘਟਿਤ ਹੋਈਆਂ "ਸਸੀਘਰਿ ਸੂਰਿ ਸਮਾਇਆ॥"

ਸੂਰਜ ਪ੍ਰਚੰਡ ਤਾਪ ਦਾ ਪ੍ਰਤੀਕ ਹੈ ਚੰਦਰਮਾ ਸ਼ੀਤਲਤਾ ਦਾ ਸੋਮਾ। ਆਕਾਰ ਵਿਚ ਸੂਰਜ, ਚੰਦਰਮਾ ਤੋਂ ਬਹੁਤ ਵੱਡਾ ਹੈ। ਇਹ ਸੂਰਜ ਹੈ ਹਸਤੀ ਦਾ .... ਹੰਕਾਰ ਦਾ। ਹਰ ਮਨੁੱਖ ਆਪਣੀ ਹਸਤੀ ਦੇ ਹੰਕਾਰ ਵਿਚ ਧੁੱਤ ਰਹਿੰਦਾ ਹੈ।.... ਸ਼ਾਇਦ ਨਸ਼ੇ ਵਿਚ ਧੁੱਤ ਇਕ ਨਸ਼ੇਬਾਜ਼ ਵਾਂਗ ਪਰ ਗਿਆਨ ਦੀ ਪ੍ਰਭਾਤ ਆਈ.... ਰਾਤ ਦਾ ਹਨੇਰਾ ਅਤੇ ਹਨੇਰੇ ਵਿਚ ਉਪਜ ਰਹੇ ਭ੍ਰਮ ਉਡ ਗਏ।

"ਹਸਤੀ ਕੇ ਸਰਾਬ ਮੇ ਰਾਤ ਕੀ ਰਾਤ ਸੋਇ ਰਹੇ।
ਸੁਬਹ ਅਦਮ ਹੂਆ ਨਮੂੰ, ਪਾਂਵ ਉਠਾ ਜੋ ਹੋ ਸੋ ਹੋ॥

ਹਸਤੀ ਦਾ ਹੰਕਾਰ, ਅਗਿਆਨਤਾ ਦੀ ਰਾਤ ਤਕ ਸੀਮਤ ਹੈ। ਗਿਆਨ ਦੀ ਪ੍ਰਭਾਤ ਹੋਈ, ਹੁਣ ਪੈਰ ਚੁੱਕ ਤੇ ਤੁਰ ਪੈ ਜੀਵਨ ਮੰਤਵ ਦੀ ਭਾਲ ਵਿਚ।

ਤਾਂ ਗੁਰੂ ਨਾਨਕ ਕਹਿੰਦੇ ਹਨ, ਸਸੀਘਰਿ ਸੂਰਿ ਸਮਾਇਆ।

ਹਸਤੀ ਦਾ ਸੂਰਜ, ਹੰਕਾਰ ਦਾ ਸੂਰਜ, ਸ਼ੀਤਲ ਚੰਦਰਮਾ ਵਿਚ ਵਿਸਰਜਿਤ ਹੋ ਗਿਆ... ਨਿਰਮਾਣਤਾਈ ਦੇ ਚੰਦਰਮਾ ਵਿਚ ਹੰਕਾਰ ਦਾ ਸੂਰਜ ਸਮਾ ਗਿਆ।

ਦੂਸਰੀ ਘਟਨਾ ਹੋਰ ਘਟੀ "ਕਾਲ ਵਿਧੁੰਸ਼ ਮਨਸਾ ਮਨ ਮਾਰੀ" ਪਹਿਲਾਂ ਜਿਊਣ ਦੀ ਪ੍ਰਬਲ ਇੱਛਾ ਰਹਿੰਦੀ ਸੀ ਅਤੇ ਜੀਵਨ ਲਈ ਸੰਸਾਰਕ ਸਮੱਗਰੀਆਂ ਦੀ ਚਾਹਤ ਮਨ 'ਤੇ ਹਾਵੀ ਸੀ। ਹਮੇਸ਼ਾ ਮਾਇਕ ਸੰਗ੍ਰਹਿ ਦੀ ਚਿੰਤਾ ਅਤੇ ਮੌਤ ਦੇ ਭੈਅ ਨਾਲ ਗ੍ਰਸਤ ਪ੍ਰਾਣੀ ਲਈ ਕਾਲ ਵਿਧੁੰਸ਼ ਹੋ ਗਿਆ। ਕਾਲ ਦਾ ਨਾਸ਼ ਹੋ ਗਿਆ। ਹੁਣ ਗਿਆਨ ਹੋ ਗਿਆ, ਦੇਹ ਮਰੇਗੀ, ਇਹ ਭੌਤਕ ਤੱਤਾਂ ਨਾਲ ਨਿਰਮਤ ਸਰੀਰ ਮਰੇਗਾ। ਮੈਂ ਤਾਂ ਉਹ ਹਾਂ, ਜੋ ਅਜਰ ਹੈ.... ਅਮਰ ਹੈ.... ਸਦੀਵੀ ਹੈ। ਮੈਂ ਆਤਮਾ ਹਾਂ, ਪ੍ਰਮਾਤਮਾ ਦਾ ਅੰਸ਼। ਜੋਤ ਵਿਚ ਰਲਣ ਵਾਲੀ ਇਕ ਜੋਤ! ਮੈਂ ਉਹ ਹਾਂ ਜਿਸ ਲਈ ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਕਿਹਾ ਹੇ ਅਰਜੁਨ! ਤੂੰ ਉਹ ਆਤਮ ਸਰੂਪ ਹੈ, ਜਿਸ ਨੂੰ ਹਥਿਆਰ ਕੱਟ ਨਹੀਂ ਸਕਦੇ, ਅੱਗ ਸਾੜ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ, ਹਵਾ ਸੁਕਾ ਨਹੀਂ ਸਕਦੀ। ਜਿਸ ਬਾਬਤ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਨਾ ਇਹੁ ਬੂਢਾ ਨਾ ਇਹੁ ਬਾਲਾ, ਨਾ ਇਸ ਦੂਖਿ ਨਹੀਂ ਜਮਜਾਲਾ॥
ਨਾ ਇਹੁ ਬਿਨਸੈ ਨਾ ਇਹੁ ਜਾਇ, ਆਦਿ ਜੁਗਾਦਿ ਰਹਿਆ ਸਮਾਇ॥"

ਕਾਲ ਦਾ ਨਾਸ਼ ਹੋ ਗਿਆ.... ਮੈਂ ਕਾਲ ਅਤੀਤ ਹੋ ਗਿਆ।

# ਵੈਸ਼ਨਵ ਜਨ

ਮਹਾਤਮਾ ਗਾਂਧੀ ਦੇ ਸਾਬਰਮਤੀ ਆਸ਼ਰਮ ਵਿਚ ਸਵੇਰੇ-ਸ਼ਾਮ ਪ੍ਰਾਰਥਨਾ ਦੇ ਮਧੁਰ ਬੋਲ ਗੂੰਜਦੇ ਸਨ—

ਵੈਸ਼ਨਵ ਜਨ ਤੋਂ ਤੇਨੇ ਕਹੀਏ, ਜੋ ਪੀਰ ਪਰਾਈ ਜਾਨੈ ਰੇ।
ਪਰ ਦੁਖੇ ਉਪਕਾਰ ਕਰੈ ਤੋ, ਮਨ ਅਭਿਮਾਨ ਨ ਆਨੈ ਰੇ।

ਵੈਸ਼ਨਵ ਸ਼ਬਦ ਭਗਵਾਨ ਵਿਸ਼ਨੂੰ ਤੋਂ ਬਣਿਆ ਹੈ। ਉਹ ਮਨੁੱਖ, ਜੋ ਭਗਵਾਨ ਵਿਸ਼ਨੂੰ ਵਾਂਗ ਸਾਰੇ ਜੀਆਂ ਪ੍ਰਤੀ ਸਨੇਹ, ਸੁਹਿਰਦਤਾ ਰੱਖਣ ਵਾਲਾ। ਭਗਵਾਨ ਵਿਸ਼ਨੂੰ, ਨਿਰਵਿਕਾਰ, ਨਿਰਦੋਖ, ਰੂਪ ਨਾਲ ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਦੇ ਹਨ। ਕਿਸੇ ਜੀਅ ਪ੍ਰਤੀ ਕੋਈ ਵੈਰ ਭਾਵ ਨਹੀਂ। ਇਹ ਵੈਸ਼ਨਵ ਸ਼ਬਦ ਧਰਮ ਦਾ ਪ੍ਰਤੀਕ ਬਣ ਗਿਆ। ਵੈਸ਼ਨਵ ਉਹ ਹੈ, ਜੋ ਕਿਸੇ ਤਰ੍ਹਾਂ ਦੀ ਹਿੰਸਾ ਨਹੀਂ ਕਰਦਾ। ਦੂਸਰੇ ਦੇ ਦੁੱਖ ਤੋਂ ਦੁਖੀ ਹੁੰਦੈ।

ਭਾਰਤੀ ਅਧਿਆਤਮ ਦੀ ਵਿਸ਼ੇਸ਼ਤਾ ਹੈ ਕਿ ਇਥੇ ਧਰਮ, ਇਸ ਦੇ ਤੱਤਾਂ, ਦਇਆ, ਖਿਮਾ, ਅਹਿੰਸਾ, ਸੱਤ ਆਦਿ ਨਾਲ ਪਛਾਣਿਆ ਗਿਆ। ਗੋਸਵਾਮੀ ਤੁਲਸੀ ਦਾਸ ਨੇ ਤਾਂ ਸ਼੍ਰੀ ਰਾਮ ਚਰਿੱਤ ਮਾਨਸ ਵਿਚ ਸੰਤ ਦੀ ਪਛਾਣ ਦੱਸੀ ਹੈ—

"ਸੰਤ ਹਿਰਦੈ ਨਵਨੀਤ ਸਮਾਨਾ। ਕਹਾ ਕਵੀਨ ਪੈ ਕਹਾ ਨ ਜਾਨਾ।
ਨਿਜ ਤਾਪ ਲਾਗੀ ਦ੍ਰਵੈ ਨਵਨੀਤਾ। ਪਰ ਦੁਖ ਦ੍ਰਵੈ, ਸੰਤ ਸੋ ਪੁਨੀਤਾ।"

ਕਵੀਆਂ ਨੇ, ਵਿਦਵਾਨਾਂ ਨੇ ਸੰਤਾਂ ਨੂੰ ਮੱਖਣ ਵਾਂਗ ਕੋਮਲ ਹਿਰਦੇ ਵਾਲਾ ਦੱਸਿਆ ਹੈ। ਤੁਲਸੀ ਦਾਸ ਜੀ ਕਹਿੰਦੇ ਹਨ ਉਨ੍ਹਾਂ ਕਵੀਆਂ ਨੇ ਸਹੀ ਉਪਮਾ ਨਹੀਂ ਦਿੱਤੀ। ਮੱਖਣ ਵਿਚ ਅਤੇ ਸੰਤ ਵਿਚ ਇਕ ਮੌਲਿਕ ਭੇਦ ਹੁੰਦੈ। ਮੱਖਣ ਨੂੰ, ਆਪ ਨੂੰ ਤਾਪ ਲੱਗੇ ਤਾਂ ਪੰਘਰਦਾ ਹੈ ਪਰ ਸੰਤ ਤਾਂ ਦੂਜੇ ਦੇ ਦੁੱਖ ਤੋਂ, ਦੂਜੇ ਦੇ ਸੇਕ ਤੋਂ ਦ੍ਰਵਿਤ ਹੋ ਜਾਂਦੇ ਹਨ।

ਗੁਰੂ ਨਾਨਕ ਪਾਤਸ਼ਾਹ ਨੇ ਤਾਂ ਵਿਖਾਵੇ ਦੀ ਵੇਸ਼ਭੂਸ਼ਾ ਤੋਂ ਬਿਲਕੁਲ ਨਿਵੇਕਲੀ ਧਰਮ ਦੀ ਪਰਿਭਾਸ਼ਾ ਦਿੱਤੀ—

"ਧੌਲ ਧਰਮੁ ਦਇਆ ਕਾ ਪੂਤੁ"

ਧਰਮ ਸਵੱਛ ਹੈ ਮੈਲ ਤੋਂ, ਵਿਕਾਰਾਂ ਤੋਂ ਰਹਿਤ ਹੁੰਦੈ ਅਤੇ ਇਸ ਦਾ ਜਨਮ, ਦਇਆ ਦੀ ਕੁੱਖੋਂ ਹੁੰਦੈ। ਦਇਆ ਧਰਮ ਦੀ ਜਨਨੀ ਹੈ, ਜਨਮਦਾਤੀ ਹੈ, ਜਿਸ ਵਿਚ ਦਇਆ ਨਹੀਂ ਭਾਵੇਂ ਉਹ ਭੇਖ-ਪਹਿਰਾਵਾ ਕੋਈ ਰੱਖੇ, ਧਰਮੀ ਨਹੀਂ ਹੋ ਸਕਦਾ। ਬਾਬਰ ਆਕ੍ਰਮਣ ਵੇਲੇ ਹੋਏ ਨਰਸੰਘਾਰ ਨੂੰ ਵੇਖ ਕੇ ਗੁਰੂ ਨਾਨਕ ਨੇ ਪ੍ਰਮਾਤਮਾ ਨਾਲ ਗਹਿਰੇ ਰੋਸ ਦਾ ਪ੍ਰਗਟਾਵਾ ਕੀਤਾ—

ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨ ਆਇਆ (ਪੰ. 360)

ਇਹ ਪ੍ਰਤੀਕਿਰਿਆ, ਗੁਰੂ ਨਾਨਕੀ-ਦਇਆ ਦੀ ਕੁੱਖੋਂ ਫੁੱਟੇ ਹੋਏ ਧਰਮ ਦਾ ਪ੍ਰਤੱਖ ਪ੍ਰਗਟਾਵਾ ਸੀ।

ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਇਕ ਭੋਰੇ ਵਿਚ ਸ੍ਰੀ ਗੋਇੰਦਵਾਲ ਸਾਹਿਬ ਪ੍ਰਮੇਸ਼ਰ ਨਾਲ ਜੁੜੇ ਹੋਏ ਸਨ। ਰਾਤ ਦਾ ਤਿੱਜਾ ਪਹਿਰ ਸੀ। ਇਕ ਦੁਖਿਆਰੀ ਮਾਂ ਦੀ ਹਿਰਦਾ ਵਿੰਨ੍ਹਣ ਵਾਲੀ ਚੀਕ ਕੰਨਾਂ ਵਿਚ ਪਈ। ਉਸ ਵਿਧਵਾ ਔਰਤ ਦਾ ਇਕਲੌਤਾ ਪੁੱਤਰ ਤੇਈਏ ਤਾਪ ਨਾਲ ਚੜ੍ਹਾਈ ਕਰ ਗਿਆ ਸੀ। ਉਸਦਾ ਰੁਦਨ ਹਿਰਦਾ ਵਿੰਨ੍ਹਦਾ ਸੀ। ਪਾਤਸ਼ਾਹ ਨੇ ਸੇਵਕ ਭਾਈ ਬੱਲੂ ਜੀ ਨੂੰ ਭੇਜਿਆ, ਕਿਉਂ ਕੋਈ ਇੰਨਾ ਵਿਰਲਾਪ ਕਰ ਰਹੀ ਹੈ। ਭਾਈ ਬੱਲੂ ਨੇ ਆ ਕੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਕਿਸੇ ਵਿਧਵਾ ਔਰਤ ਦਾ ਇਕਲੌਤਾ ਪੁੱਤਰ ਤੇਈਏ ਤਾਪ ਨਾਲ ਚੜ੍ਹਾਈ ਕਰ ਗਿਐ।

ਪਾਤਸ਼ਾਹ ਦਾ ਹਿਰਦਾ ਪੰਘਰ ਗਿਆ। ਹੁਕਮ ਕੀਤਾ—

ਸੁਨਿ ਗੁਰ ਕਹਯੋ, ਪ੍ਰਾਤਿ ਜਬ ਹੋਇ। ਮਰਯੋ ਪੁਤ੍ਰ ਤਿਸ ਜੀਵਤ ਹੋਇ॥
ਅਬ ਕਹਿ ਦੇਹੁ ਨ ਕਰਹਿ ਬਿਲਾਪ। ਬਾਂਧਹਿ ਕੈਦ ਜਿ ਤੇਈਆ ਤਾਪ॥

(ਸ੍ਰੀ ਗੁਰਪ੍ਰਤਾਪ ਸੂਰਜ, ਪੰਨਾ-1498)

ਪਾਤਸ਼ਾਹ ਨੇ ਕਿਹਾ, ਜਾਓ ਮਾਈ ਨੂੰ ਕਹਿ ਦਿਓ ਸਵੇਰ ਹੁੰਦਿਆਂ ਉਸ ਦਾ ਪੁੱਤਰ ਜੀਵਤ ਹੋ ਜਾਏਗਾ—ਤੇਈਏ ਤਾਪ ਨੂੰ ਕੈਦ ਕਰ ਛੱਡਾਂਗੇ। ਹੁਣ ਗੋਇੰਦਵਾਲ ਮੇਰੇ ਰਹਿੰਦਿਆਂ ਅੱਗੋਂ ਕਿਸੇ ਮਾਂ ਦੇ ਸਾਹਮਣੇ ਉਸਦਾ ਪੁੱਤ ਨਾ ਚੜ੍ਹਾਈ ਕਰੇਗਾ। ਦੂਸਰੇ ਦੇ ਦੁੱਖ ਤੋਂ ਦ੍ਰਵਿਤ ਹੋਣਾ, ਵੈਸ਼ਨਵ ਦੀ ਪਛਾਣ ਹੈ।

ਸ੍ਰੀ ਆਨੰਦਪੁਰ ਸਾਹਿਬ, ਕਸ਼ਮੀਰੀ ਬ੍ਰਾਹਮਣਾਂ ਨੇ ਨੌਵੇਂ ਪਾਤਸ਼ਾਹ ਕੋਲ ਔਰੰਗਜ਼ੇਬ ਬਾਦਸ਼ਾਹ ਵਲੋਂ ਹਿੰਦੂਆਂ 'ਤੇ ਹੋ ਰਹੇ ਜ਼ੁਲਮ-ਓ-ਸਿਤਮ ਦੀ ਦਾਸਤਾਂ ਸੁਣਾਈ। ਧਰਮ ਪਰਿਵਰਤਨ ਜਾਂ ਮੌਤ ਇਕ ਨੂੰ ਚੁਣਨ ਦਾ ਵਿਕਲਪ ਸੀ ਤਾਂ ਪੰਡਿਤਾਂ ਫਰਿਆਦ ਕੀਤੀ—

ਯਾਂ ਤੇ ਅਬਿ ਹੀ ਬਨਹੁ ਸਹਾਈ। ਹਿੰਦੂ ਧਰਮ ਕੋ ਲੇਹੁ ਬਚਾਈ।

(ਸ੍ਰੀ) ਗੁਰਪ੍ਰਤਾਪ ਸੂਰਜ, ਪੰ. 4339)

ਪਾਤਸ਼ਾਹ! ਹਿੰਦੂ ਧਰਮ ਦੀ ਬੇੜੀ ਭਿਆਨਕ ਤੂਫਾਨ ਵਿਚ ਹਿਚਕੋਲੇ ਖਾ ਰਹੀ ਹੈ। ਤੁਸੀਂ ਮਲਾਹ ਬਣ ਕੇ ਪਾਰ ਉਤਾਰਾ ਕਰੋ।

ਥੋੜ੍ਹਾ ਚਿਰ ਨੌਵੇਂ ਪਾਤਸ਼ਾਹ ਮੌਨ ਚਿੰਤਨ ਵਿਚ ਰਹੇ ਤੇ ਫਿਰ ਕਿਹਾ—

ਤੁਸੀਂ ਦਿੱਲੀ ਜਾ ਕੇ ਬਾਦਸ਼ਾਹ ਨੂੰ ਕਹੋ, ਜੇ ਗੁਰੂ ਤੇਗ ਬਹਾਦਰ ਇਸਲਾਮ ਕਬੂਲ ਕਰ ਲਵੇ ਤਾਂ ਅਸੀਂ ਸੁੱਤੇ ਸਿੱਧ ਮੁਸਲਮਾਨ ਹੋ ਜਾਵਾਂਗੇ।

"ਇਮ ਸੁਨਿ ਹਮਹਿ ਹਕਾਰਨਿ ਕਰਿ ਹੈਂ।
ਤਬ ਸਭਿ ਹਿੰਦੁਨਿ ਧਰਮ ਉਬਰਿ ਹੈਂ।"

(ਸ੍ਰੀ ਗੁਰਪ੍ਰਤਾਪ ਸੂਰਜ—4340)

ਤੁਹਾਡੀ ਗੱਲ ਸੁਣ ਕੇ ਬਾਦਸ਼ਾਹ ਮੈਨੂੰ ਦਿੱਲੀ ਬੁਲਾਏਗਾ। ਮੈਂ ਸੀਸ ਦੇ ਕੇ ਹਿੰਦੂ ਧਰਮ ਦੀ ਅਤੇ ਇਸ ਦੇ ਅਨੁਯਾਈਆਂ ਦੀ ਰੱਖਿਆ ਕਰਾਂਗਾ। ਬਹੁਤਿਆਂ ਦੀ ਜਾਨ ਬਚਾਉਣ ਬਦਲੇ ਆਪਣੀ ਜਾਨ ਕੁਰਬਾਨ ਕਰਨ ਦਾ ਜਜ਼ਬਾ ਸੀ। ਇਹ ਇਕ ਸੱਚੇ ਧਰਮੀ ਦਾ ਨਿਰਣਾ ਸੀ। ਇਕ ਸੱਚੇ ਵੈਸ਼ਨਵ ਦਾ ਸੰਕਲਪ ਸੀ—

ਵੇਸ਼ਨਵ ਜਨ ਤੋ ਤੇਨੇ ਕਹੀਏ, ਜੋ ਪੀਰ ਪਰਾਈ ਜਾਨੈ ਰੇ।

# ਮਾਇਆ ਲੋਕ

ਜਰਮਨ ਮਨੋਵਿਗਿਆਨੀ ਡਾ. ਲਾਂਕਾ ਨੇ ਕਿਹੈ, "ਛੇ ਮਹੀਨੇ ਤੋਂ ਲੈ ਕੇ ਅਠਾਰਾਂ ਮਹੀਨੇ ਦੀ ਉਮਰ ਵਿਚ ਬੱਚਾ ਸ਼ੀਸ਼ੇ ਵਿਚ ਆਪਣਾ ਅਕਸ ਵੇਖ ਕੇ, ਆਲੇ-ਦੁਆਲੇ ਦੇ ਲੋਕਾਂ ਨੂੰ ਵੇਖ-ਵੇਖ, ਸੰਸਾਰ ਨਾਲ ਜੁੜਨਾ ਆਰੰਭ ਕਰਦੈ।" ਭਗਤ ਕਹਿੰਦੇ ਹਨ, ਛੇ ਮਹੀਨੇ ਤੋਂ ਬਾਅਦ ਬੱਚਾ ਜਿਵੇਂ-ਜਿਵੇਂ ਸੰਸਾਰ ਦੇ ਨੇੜੇ ਹੁੰਦਾ ਜਾਂਦੈ, ਉਵੇਂ ਉਵੇਂ ਉਹ ਪ੍ਰਮੇਸ਼ਵਰ ਤੋਂ ਦੂਰ ਹੁੰਦਾ ਜਾਂਦੈ। ਥੋੜ੍ਹੇ ਸਮੇਂ ਬਾਅਦ ਜਦੋਂ ਉਹ ਬਾਲਕ ਵੱਡਾ ਹੋ ਕੇ ਪੂਰੀ ਤਰ੍ਹਾਂ ਮਾਇਕ ਸੰਸਾਰ ਨਾਲ ਜੁੜ ਜਾਂਦੈ, ਭਗਤ ਕਹਿੰਦੇ ਹਨ, ਉਹ ਪ੍ਰਾਣੀ ਪੂਰੀ ਤਰ੍ਹਾਂ ਪ੍ਰਮੇਸ਼ਵਰ ਤੋਂ ਟੁੱਟ ਜਾਂਦੈ। ਮਹਾਂਰਿਸ਼ੀ ਕਪਿਲ ਦੇ ਸਾਂਖਿਅਯੋਗ ਸਿਧਾਂਤ ਅਨੁਸਾਰ, "ਪੁਰਖ ਅਤੇ ਪ੍ਰਕਿਰਤੀ ਦੇ ਯੋਗ ਨਾਲ ਸੰਸਾਰ ਦਾ ਸ੍ਰਿਜਨ ਹੁੰਦੈ।' ਇਹ ਪੁਰਖ ਹੀ ਪ੍ਰਮੇਸ਼ਵਰ ਹੈ ਅਤੇ ਪ੍ਰਕ੍ਰਿਤੀ ਹੀ ਮਇਆ ਹੈ। ਮਾਤ ਗਰਭ ਵਿਚ ਬੱਚੇ ਦੇ ਨਿਰਮਾਣ ਵਿਚ ਪਿਤਾ ਦਾ ਬਿੰਦ ਅਤੇ ਮਾਤਾ ਦਾ ਰਕਤ, ਮਾਸ, ਹੱਡ ਆਦਿ ਦਾ ਯੋਗਦਾਨ ਹੁੰਦੈ। ਹਿੱਸੇ ਦੇ ਅਨੁਪਾਤ ਵਿਚ ਬਾਲ ਸਰੀਰ ਦੇ ਨਿਰਮਾਣ ਵਿਚ ਤਿੰਨ ਹਿੱਸੇ ਮਾਤਾ ਦੇ ਪ੍ਰਭਾਵ ਵਾਲੇ ਅਤੇ ਇਕ ਹਿੱਸਾ ਪਿਤਾ ਦੇ ਸੁਭਾਅ ਵਾਲਾ ਹੁੰਦੈ। ਇਸੇ ਕਰਕੇ ਜਦੋਂ ਮਾਤਾ (ਮਾਇਆ) ਦੇ ਸੁਭਾਅ ਵਿਚ ਮਨੁੱਖ ਤੁਰਦੈ ਤਾਂ ਉਹ ਸੰਸਾਰਕ ਪ੍ਰਭਾਵ ਹੇਠ ਪੰਜ ਵਿਕਾਰਾਂ ਦੇ ਨਾਲ ਤੁਰਦੈ ਅਤੇ ਜਦੋਂ ਉਹ ਪਿਤਾ (ਪ੍ਰਮੇਸ਼ਵਰ) ਦੇ ਸੁਭਾਅ ਯੁਕਤ ਹੋ ਕੇ ਤੁਰਦੈ ਤਾਂ ਵਿਕਾਰਾਂ ਤੋਂ ਰਹਿਤ ਨਿਰਭਉ, ਨਿਰਵੈਰ ਭਗਤ ਰੂਪ ਵਿਚ ਵਿਚਰਦੈ। ਸਾਰੇ ਗੁਰੂ-ਪੀਰਾਂ ਅਤੇ ਧਰਮ ਸ਼ਾਸਤਰਾਂ ਨੇ ਮਨੁੱਖ ਦੀ ਇਸੇ ਮਨੋਦਸ਼ਾ ਨੂੰ ਮਾਇਆ ਲੋਕ ਤੋਂ ਮੋੜ ਕੇ ਪ੍ਰਭੂ-ਲੋਕ ਵੱਲ ਜੋੜਨ ਦੇ ਉਪਰਾਲੇ ਨੂੰ ਭਗਤੀ ਕਿਹੈ। ਇਸੇ ਭਾਵ ਵਿਚ ਬੁੱਲੇਸ਼ਾਹ ਕਹਿੰਦੈ—

"ਬੁੱਲਿਆ ਰੱਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਤੇ ਉਧਰ ਲਾਉਣਾ"

ਵੇਦਾਂਤ ਮਤ ਹੈ, ਸਾਰੇ ਜੀਆਂ ਵਿਚ ਪ੍ਰਮਾਤਮਾ ਵਸਦੈ। ਗੁਰਬਾਣੀ ਦਾ ਵੀ ਸੱਪਸ਼ਟ ਨਿਰਣਾ ਹੈ—

ਸਭਿ ਗੋਬਿੰਦ ਹੈ, ਸਭਿ ਗੋਬਿੰਦ ਹੈ, ਗੋਬਿੰਦ ਬਿਨੁ ਨਹੀਂ ਕੋਈ॥

(ਭਗਤ ਨਾਮਦੇਵ (ਪੰ. 485)

ਹਰ ਪ੍ਰਾਣੀ ਪ੍ਰਮੇਸ਼ਵਰ ਦਾ ਹੀ ਪ੍ਰਤੀਰੂਪ ਹੈ ਪਰ ਮਨੁੱਖ ਦਾ ਮੰਦਭਾਗਾ ਪੱਖ ਹੈ ਕਿ ਮਾਇਆ ਦੇ ਜਿਸ ਦਾ ਪ੍ਰਭਾਅ ਕਰਕੇ ਬਿਰਤੀ ਉਲਟ ਦਿਸ਼ਾ ਵਲ ਵਗਣ ਲੱਗੀ। ਬ੍ਰਹਿਮ, ਚੇਤਨ ਵਿਚ ਉਤਰ ਗਿਆ.... ਚੇਤਨ ਬੁੱਧੀ ਵਿਚ, ਬੁੱਧੀ ਮਨ ਵਿਚ, ਮਨ ਇੰਦਰੀਆਂ ਵਿਚ ਅਤੇ ਇੰਦਰੀਆਂ ਵਿਸ਼ੈ ਵਾਸਨਾਵਾਂ ਵਿਚ ਖਿੰਡਰ ਗਈਆਂ। ਪ੍ਰਾਣੀ ਦੇ ਵਿਚ ਦਾ ਬ੍ਰਹਿਮ, ਕਈ-ਟੁਕੜਿਆਂ ਵਿਚ ਵੰਡਦਾ ਹੋਇਆ, ਦਰੱਖਤ ਦੇ ਟੁੱਟੇ

ਪੱਤਿਆਂ ਵਾਂਗ ਖਿਲਰ ਗਿਆ। ਭਗਤੀ, ਪੂਜਾ-ਪਾਠ ਜਿਹੇ ਕਰਮਕਾਂਡਾਂ ਦਾ ਨਿਰਵਾਹ ਮਾਤਰ ਨਹੀਂ ਹੈ। ਭਗਤੀ ਤਾਂ, ਇਨ੍ਹਾਂ ਖਿਲਰੇ ਹੋਏ ਪੱਤਿਆਂ ਦਾ ਦਰੱਖਤ ਵਿਚ ਮੁੜ ਪ੍ਰਤੀਰੋਪਣ ਦੀ ਵਿਧਾ ਹੈ। ਵਾਸਨਾਵਾਂ ਦਾ ਇੰਦਰੀਆਂ ਵਿਚ, ਇੰਦਰੀਆਂ ਦਾ ਮਨ ਵਿਚ, ਮਨ ਦਾ ਬੁੱਧੀ ਵਿਚ, ਬੁੱਧੀ ਦਾ ਚੇਤਨਾ ਵਿਚ ਅਤੇ ਚੇਤਨਾ ਦਾ ਬ੍ਰਹਿਮ ਵਿਚ ਸਥਾਪਤ ਕਰਨ ਦੀ ਕਠਿਨ ਕਲਾ ਦਾ ਨਾਂ ਭਗਤੀ ਹੈ। ਜਿਹੜਾ ਸਿੱਖ ਜਾਂ ਸਾਧਕ ਇਸ ਬਿਖਮ ਮਾਰਗ 'ਤੇ ਪੈਰ ਰੱਖਦੈ, ਉਸ ਦੀ ਸਹਾਇਤਾ ਲਈ ਸਤਿਗੁਰ ਦਾ ਅਵਤਰਨ ਹੁੰਦੈ। ਕੋਈ ਸਾਧਕ ਆਪ ਇਸ ਦੁਰਗਮ ਪੱਥ 'ਤੇ ਚੱਲਣ ਨੂੰ ਸਮਰੱਥ ਨਹੀਂ ਹੁੰਦਾ ਕਿਉਂਕਿ ਥੋੜ੍ਹੇ ਪੈਂਡੇ ਬਾਅਦ ਹੀ ਇਹ ਮਾਰਗ ਸਰੀਰ ਦੀ ਅੰਤਰਮੁਖੀ ਗੁਫਾ ਵਿਚ ਪ੍ਰਵੇਸ਼ ਕਰ ਜਾਂਦੈ। ਜਿਵੇਂ ਕਿਸੇ ਤੀਰਥ ਯਾਤਰਾ ਤੋਂ ਪਹਿਲਾਂ ਕਿਸੇ ਪਵਿੱਤਰ ਨਦੀ ਜਾਂ ਸਰੋਵਰ ਵਿਚ ਇਸ਼ਨਾਨ ਕਰਨਾ ਸ਼ੁੱਧ ਅਤੇ ਸ਼ੁਭ ਮੰਨਿਆ ਜਾਂਦੈ ਉਵੇਂ, ਭਗਤ ਬੇਣੀ ਜੀ, ਸੁਖਮ ਪ੍ਰਾਣ, ਸੁਰਤਿ ਦਾ ਸ਼ਬਦ ਤਕ ਦੀ ਯਾਤਰਾ ਦਾ ਪਹਿਲਾ ਪੜਾਅ ਦੇਹ ਦੀ ਅੰਦਰਲੀ ਗਫਾ ਵਿਚ ਉਹ ਸਥਾਨ ਹੈ ਜਿਥੋਂ ਸੁਖਮਨਾ ਦੀ ਵੱਡੀ ਮਹਾ ਨਦੀ ਦੇ ਨਾਲ ਇੜਾ ਤੇ ਪਿੰਗੁਲਾ ਦੋ ਹੋਰ ਨਦੀਆਂ ਮਿਲ ਰਹੀਆਂ ਹਨ.... ਇਹ ਤ੍ਰਿਵੇਣੀ ਮਾਇਆ ਲੋਕ ਦੇ ਵਿਕਾਰਾਂ ਤੋਂ ਸ਼ੁੱਧ ਹੋਣ ਦਾ ਪਵਿੱਤਰ ਸਥਾਨ ਹੈ।

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ।
ਬੇਨੀ ਸੰਗਮ ਤਹਿ ਪਿਰਾਗ ਮਨ, ਮਜਨੁ ਕਰੇ ਤਿਥਾਈ॥

(ਪੰਨਾ. 974)

ਇਸ 'ਪ੍ਰਯਾਗ ਤੀਰਥ' ਤੋਂ ਅੱਗੇ ਸੁਰਤਿ ਦੀ ਯਾਤਰਾ ਹੋਰ ਬਿਖਮ ਹੋ ਜਾਂਦੀ ਹੈ। ਬਹੁਤ ਸਾਵਧਾਨ ਅਤੇ ਇਕਾਗਰਚਿਤ-ਸੁਰਤਿ, ਨਾਮ ਦੀ ਡੋਰ ਫੜ ਕੇ ਮਾਇਕ ਧਰਤੀ ਤੋਂ ਉਪਰ ਉੱਠਣ ਲਗਦੀ ਹੈ। ਜਿਵੇਂ-ਜਿਵੇਂ ਇਹ ਮਾਇਆ ਲੋਕ ਥੱਲੇ ਛੁੱਟੀ ਜਾਂਦੈ, ਉਵੇਂ-ਉਵੇਂ ਉੱਪਰ... ਹੋਰ ਉਪਰ ਪ੍ਰਾਣੀ ਦੀ ਸੁਰਤਿ, ਸ਼ਬਦ ਦੇ ਨੇੜੇ ਜਾਂ ਚੇਤਨਾ, ਆਤਮਾ ਦੇ ਨੇੜੇ ਪੁੱਜਣ ਲੱਗਦੀ ਹੈ। ਹਰ ਭਗਤ ਦਾ ਇਹੋ ਅਭਿਆਸ, ਉਸਦੇ ਸਾਰੇ ਜੀਵਨ ਵਿਚ ਪ੍ਰਤੱਖ ਦਿਖਾਈ ਦਿੰਦਾ ਹੈ। ਕਿਵੇਂ ਉਹ ਭਗਤ ਹੌਲੀ-ਹੌਲੀ ਮਾਇਆ ਲੋਕ ਤੋਂ ਉਦਾਸ ਹੁੰਦਾ ਜਾਂਦੈ। ਸਵਾਮੀ ਰਾਮ ਕ੍ਰਿਸ਼ਨ ਪਰਮਹੰਸ, ਬੰਗਾਲ ਦੇ ਕਾਮਾਰਪੁਕੁਰ ਪਿੰਡ ਵਿਚ ਸਾਰੇ ਮਾਇਕ ਲੋਕ ਤੋਂ ਪਰ੍ਹੇ, ਉਦਾਸੀ ਜੀਵਨ ਜੀਉਂਦੇ ਸਨ। ਦਿਨ-ਰਾਤ ਪਿੰਡ ਦੇ ਨਾਲ ਲੱਗਦੇ ਸ਼ਮਸ਼ਾਨ ਵਿਚ ਪ੍ਰਭੂ-ਚਿੰਤਨ ਵਿੱਚ ਡੁੱਬੇ ਰਹਿੰਦੇ। ਮਾਤਾ ਚਕਰਮਣੀ ਅਤੇ ਪਿਤਾ ਖੁਦੀਰਾਮ ਨੇ ਸ਼ਾਰਦਾ ਨਾਂ ਦੀ ਬਾਲਿਕਾ ਨਾਲ ਰਾਮ ਕ੍ਰਿਸ਼ਨ ਦਾ ਵਿਆਹ ਕਰਵਾ ਦਿੱਤਾ। ਵਿਆਹ ਤੋਂ ਛੇ ਸਾਲ ਬਾਅਦ ਯੁਵਤੀ ਸ਼ਾਰਦਾ ਪਤੀ ਕੋਲ ਦੱਖਿਨੇਸ਼ਵਰ ਆਈ। ਇਕਾਂਤ ਵਿਚ ਬਿਠਾ ਕੇ ਸਵਾਮੀ ਰਾਮ ਕ੍ਰਿਸ਼ਨ ਸ਼ਾਰਦਾ ਨਾਲ ਮੁਖਾਤਬ ਹੋਇ-"ਤੂੰ ਮੈਨੂੰ ਮਾਇਆ ਲੋਕ ਵਿੱਚ ਖਿੱਚਣ ਲਈ ਆਈ ਏਂ ?"

"ਨਹੀਂ, ਕਦਾਚਿਤ ਨਹੀਂ। ਮੈਂ ਤੁਹਾਡੀ ਪ੍ਰਭੂ-ਪ੍ਰੀਤ ਵਿਚ ਵਾਧਾ ਪਾਉਣ ਆਈ ਹਾਂ।" ਤਾਂ ਅੱਜ ਅਮਾਵਸਿਆ ਹੈ, ਕਾਲੀ ਪੂਜਾ ਦਾ ਦਿਨ, ਅਸੀਂ ਇਕ

ਨਵਾਂ ਰਿਸ਼ਤਾ ਮਾਂ-ਪੁੱਤਰ ਦੇ ਰਿਸ਼ਤੇ ਵਿਚ ਬੰਨ੍ਹਾਂਗੇ। ਮਨਜ਼ੂਰ ਹੈ ? "ਹਾਂ ਪ੍ਰਭੂ, ਇਸੇ ਤਰ੍ਹਾਂ ਹੋਵੇ"—ਮਾਂ ਸ਼ਾਰਦਾ ਨੇ ਕਿਹਾ। ਇਕ ਚੌਂਕੀ 'ਤੇ ਸ਼ਾਰਦਾ ਨੂੰ ਬਿਠਾ ਕੇ, ਪੈਰਾਂ ਵਿਚ ਆਪ ਬੈਠ ਗਏ। ਸਾਰੀ ਪੂਜਾ ਸਮੱਗਰੀ ਅਤੇ ਵਿਧਾਨ ਸਹਿਤ ਪਤਨੀ ਸ਼ਾਰਦਾ ਨੂੰ ਮਾਂ ਸ਼ਾਰਦਾ ਬਣਾ ਕੇ ਪੈਰਾਂ 'ਚ ਸੀਸ ਰੱਖ ਦਿੱਤਾ। ਇਹ ਮਾਇਆ ਲੋਕ ਤੋਂ ਉੱਪਰ ਦਾ ਮੰਡਲ ਹੈ। ਭਗਤੀ ਲੋਕ ਦਾ ਪ੍ਰਭੂ-ਮੰਡਲ।

# ਸਾਸੁ ਮਿਲਨ ਨਾ ਦੇਂਦੀ

ਦੇਹ ਵਿਚ ਆਤਮਾ ਦਾ ਨਿਵਾਸ ਹੈ। ਜੀਵ ਆਤਮਾ ਸਵਾਮੀ ਹੈ ਤੇ ਦੇਹ ਉਸ ਦੀ ਸੰਗਿਨੀ ਹੈ। ਦੋਵੇਂ ਇਕੱਠੇ ਰਹਿੰਦੇ-ਵੱਸਦੇ ਹਨ। ਇਕ ਖਿਣ ਲਈ ਵੱਖਰੇ ਨਹੀਂ ਹੋਏ। ਪਤੀ-ਪਤਨੀ ਵਾਂਗ ਇਕ ਸੇਜ਼ 'ਤੇ ਸਾਰਾ ਜੀਵਨ ਬਤੀਤ ਕੀਤਾ। ਪਰ ਪੰਜਵੇਂ ਪਾਤਸ਼ਾਹ ਕਹਿੰਦੇ ਹਨ ਦੋਵੇਂ ਇਕ-ਦੂਜੇ ਤੋਂ ਅਨਜਾਣ ਹਨ। ਦੋਵੇਂ ਆਪਸ ਵਿਚ ਅਪ੍ਰੀਚਤ ਹਨ—

"ਧਨ ਪਿਰ ਏਕੈ ਸੰਗਿ ਬਸੇਰਾ, ਸੇਜ ਏਕ ਪੈ ਮਿਲਨੁ ਦੁਹੇਰਾ॥

(ਪੰ.-590)

ਧਨ ਦਾ ਅਰਥ ਹੈ ਦੇਹ ਅਤੇ ਪਿਰ ਦਾ ਅਰਥ ਹੈ ਆਤਮਾ। ਹੈਰਾਨੀ ਦੀ ਗੱਲ ਹੈ ਦੋਵੇਂ ਇਕੱਠੇ ਵਸਦੇ ਰਹੇ ਪਰ ਇਕ-ਦੂਜੇ ਤੋਂ ਪ੍ਰੀਚਤ ਨਹੀਂ। ਇਹ ਘਟਨਾ ਸਾਡੇ ਸਭ ਨਾਲ ਘਟ ਰਹੀ ਹੈ। ਜੀਵਨ ਦੀ ਉਮਰ ਸੱਠ ਸਾਲ, ਸੱਤਰ ਸਾਲ ਪਰ ਜੀਵਨ ਸਾਥੀ ਤੋਂ ਪੂਰੀ ਤਰ੍ਹਾਂ ਬੇਖ਼ਬਰ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਇਹ ਹਰ ਮਨੁੱਖ ਦੀ ਮੌਲਿਕ ਸਮੱਸਿਆ ਹੈ। ਦੇਹ ਵਿਚ ਆਪਣੇ ਹੀ ਘਰ ਦੇ ਇਕ ਕਮਰੇ ਵਿਚ ਆਤਮਾ ਰਹਿੰਦੀ ਹੈ ਅਤੇ ਸਾਨੂੰ ਖ਼ਬਰ ਨਹੀਂ। ਧਰਮ ਸ਼ਾਸਤਰ ਇਸੇ ਨੂੰ ਅਗਿਆਨਤਾ ਕਹਿੰਦੇ ਹਨ.... ਆਤਮਿਕ ਅਗਿਆਨਤਾ। ਇਹ ਹਨੇਰਾ ਹੈ ਤੇ ਇਸੇ ਹਨੇਰੇ ਦਾ ਨਿਰਾਕਰਨ ਭਗਤੀ ਮਾਰਗ ਦਾ ਮੁੱਖ ਮੰਤਵ ਹੈ। ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

"ਸਾਸੁ ਬੁਰੀ ਘਰਿ ਵਾਸੁ ਨ ਦੇਵੈ। ਪਿਰ ਸਿਉ ਮਿਲਨ ਨ ਦੇਇ ਬੁਰੀ।
ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ, ਗੁਰਕਿਰਪਾ ਤੇ ਨਦਰਿ ਧਰੀ।

(ਪੰਨਾ-356)

ਸ੍ਰਿਸ਼ਟੀ ਦੇ ਸਿਰਜਨਾ ਸਿਧਾਂਤ ਅਨੁਸਾਰ ਸ੍ਰਿਸ਼ਟੀ ਦੀਆਂ ਸਾਰੀਆਂ ਜੀਵ ਆਤਮਾਵਾਂ-ਪ੍ਰਮਾਤਮਾ ਦਾ ਅੰਸ਼ ਹਨ... ਪ੍ਰਮਾਤਮਾ ਦੇ ਪੁੱਤਰ ਹਨ। ਇਸ ਤਰ੍ਹਾਂ ਧਾਰਮਿਕ ਮਾਨਤਾ ਅਨੁਸਾਰ ਸ੍ਰਿਸ਼ਟੀ ਪਾਲਣਹਾਰ ਭਗਵਾਨ ਵਿਸ਼ਨੂੰ ਸਭ ਜੀਆਂ ਦਾ ਪਿਤਾ ਹੈ। ਦੇਹ, ਜੀਵ ਆਤਮਾ ਦੀ ਸੰਗਿਨੀ ਹੈ, ਪਤਨੀ ਹੈ। ਉਸ ਰਿਸ਼ਤੇ ਵਿਚ ਪਤੀ ਦੀ ਮਾਂ ਲਖਮੀ (ਮਾਇਆ) ਮਨੁੱਖੀ ਦੇਹ ਦੀ ਸਾਸੁ ਹੋਈ। ਗੁਰੂ ਨਾਨਕ ਪਾਤਸ਼ਾਹ ਮਾਇਆ ਨੂੰ ਸਾਸੁ ਦਾ ਰੂਪਕ ਦਿੰਦੇ ਹਨ ਅਤੇ ਕਹਿੰਦੇ ਹਨ ਇਹ ਸਾਸੁ ਹੀ ਦੋਵਾਂ ਜੀਆਂ ਦੇ ਮਿਲਣ ਵਿਚ ਰੁਕਾਵਟ ਹੈ, ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

ਸਾਸੁ ਬੁਰੀ ਘਰਿ ਵਾਸ ਨ ਦੇਵੈ, ਪਿਰ ਸਿਓ ਮਿਲਨ ਨ ਦੇਇ ਬੁਰੀ॥

ਇਹ ਮਾਇਆ ਮਨੁੱਖ ਨੂੰ ਘਰ ਵਿਚ ਟਿਕਣ ਨਹੀਂ ਦਿੰਦੀ। ਪਿਰ ਤਾਂ ਅੰਦਰ

ਮੌਜੂਦ ਹੈ, ਘਰ ਵਿਚ ਹੀ ਬਿਰਾਜਮਾਨ ਹੈ ਪਰ ਮਾਇਆ ਮਨ-ਬੁੱਧੀ 'ਤੇ ਸਵਾਰ ਹੋ ਕੇ ਗੁਰਦੁਆਰੇ, ਮੰਦਰ, ਮਸੀਤਾਂ-ਪਹਾੜਾਂ 'ਤੇ ਲੈ ਜਾਂਦੀ ਹੈ। ਬੜਾ ਦਿਲਚਸਪ ਪ੍ਰਸੰਗ ਹੈ ਕਿ ਉਥੇ ਗੁਰਦੁਆਰੇ, ਮੰਦਰ, ਮਸੀਤ, ਵਿਚ ਵੀ ਇਹ ਸਾਸੁ (ਮਾਇਆ) ਨਾਲ ਹੀ ਰਹਿੰਦੀ ਹੈ, ਕਿਤੇ ਜੀਵ ਆਤਮਾ-ਮਿਲਣ ਦੀ ਪ੍ਰਾਰਥਨਾ ਨਹੀਂ ਕਰ ਸਕਦੀ। ਸਦਾ ਧਨ, ਦੌਲਤ, ਪੁੱਤਰ ਅਤੇ ਪ੍ਰਤਿਸ਼ਠਾ ਦੀਆਂ ਅਰਦਾਸਾਂ ਕਰਵਾਉਂਦੀ ਹੈ। ਮਿਲਨ ਲਈ ਕਦੀ ਵਿਹਲ ਨਹੀਂ ਦਿੰਦੀ। ਕੋਈ ਸ਼ਾਂਤ-ਏਕਾਂਤ ਲਮਹਾ, ਪਤੀ-ਪਤਨੀ ਵਿਛੋੜੇ ਦੇ ਹੰਝੂ ਭਰੇ ਸੰਵਾਦ ਸਥਾਪਿਤ ਕਰ ਸਕਣ, ਜਿਥੇ ਦੋਵੇਂ ਇਕ-ਮਿਕ ਹੋ ਸਕਣ। ਤਾਂ ਪਾਤਸ਼ਾਹ ਕਹਿੰਦੇ ਹਨ, ਇਸ ਚੰਦਰੀ ਸਾਸੁ ਨੂੰ ਬਾਹਰ ਕੱਢੋ। ਸਾਰਿਆਂ ਭਗਤਾਂ ਨੇ, ਸੰਤਾਂ ਨੇ ਮਾਨਸਿਕ ਅਸ਼ਾਂਤੀ ਦਾ, ਬੇਚੈਨੀ ਦਾ ਕਾਰਨ ਇਸ ਮਾਇਆ ਨੂੰ ਹੀ ਦੱਸਿਆ ਹੈ। ਭਗਤ ਕਬੀਰ ਜੀ ਕਹਿੰਦੇ ਹਨ—

ਸਾਧੋ, ਘਰਿ ਮਹਿ ਝਗਰਾ ਭਾਰੀ।
ਰਾਤ ਦਿਵਸ ਮਿਲ ਉਠ-ਉਠ ਬੈਠਤ, ਪੰਚ ਢੋਟਾ ਇਕ ਨਾਰੀ॥

ਮੇਰੇ ਘਰਿ ਵਿਚ ਭਿਆਨਕ ਕਲੇਸ਼ ਪਿਆ ਹੋਇਐ। ਪੰਜ ਪੁੱਤਰ (ਕਾਮ, ਕ੍ਰੋਧ, ਲੋਊ, ਮੋਹ, ਹੰਕਾਰ) ਅਤੇ ਇਕ ਉਨ੍ਹਾਂ ਦੀ ਮਾਂ (ਤ੍ਰਿਸ਼ਣਾ) ਰਾਤ-ਦਿਨ ਮੈਨੂੰ ਪ੍ਰੇਸ਼ਾਨ ਕਰਦੇ ਰਹਿੰਦੇ ਹਨ। ਜਿਹੜਾ ਇਨ੍ਹਾਂ ਨੂੰ ਸ਼ਾਂਤ ਕਰ ਲਵੇ, ਉਹ ਮੇਰਾ ਜਨ ਹੈ।

ਕਹਿ ਕਬੀਰ ਸੋਈ ਜਨ ਮੇਰਾ, ਜੋ ਘਰਿ ਕੀ ਰਾੜ ਨਿਬੇੜੇ॥

ਜਿਹੜਾ ਆਪਣੇ ਘਰ ਦਾ ਝਗੜਾ ਸਾਂਭ ਲਵੇ, ਉਹੀ ਮੇਰਾ ਜਨ ਹੈ। ਇਸੇ ਸੰਦਰਭ ਵਿਚ ਆਦਿ ਸ਼ੰਕਰਾਚਾਰਿਆ ਕਹਿੰਦੇ ਹਨ—

ਮੁਕਤੀਮ ਇੱਛਸੀ ? (ਮੁਕਤੀ ਚਾਹੁੰਦੇ ਹੋ ?) "ਚਏਤਾਤ, ਵਿਸ਼ਯਾਨ ਵਿਸ਼ਵਤ ਤਿਆਜਿਆ" (ਤਾਂ ਵਿਸ਼ੇ ਵਾਸਨਾ ਦਾ ਜ਼ਹਿਰ ਸਮਝ ਕੇ ਤਿਆਗ ਕਰ ਦੇ)

ਪੁਰਾਣ ਪ੍ਰਸੰਗ ਅਨੁਸਾਰ ਬਾਲਕ ਨਚਿਕੇਤਾ ਨੇ ਯਮਰਾਜ ਤੋਂ ਮੁਕਤੀ ਦਾ ਰਹੱਸ ਪੁੱਛਿਆ। ਯਮਰਾਜ ਨੇ ਰਹੱਸ ਉਦਘਾਟਨ ਕੀਤਾ—ਜੀਅ ਦੇਅੱਗੇ ਦੋ ਹੀ ਕਾਰਜ ਹੁੰਦੇ ਹਨ, ਪ੍ਰੇਯਸ਼ ਅਤੇ ਸ੍ਰੇਯਸ਼। ਪ੍ਰੇਯਸ਼ ਕਾਰਜ ਉਹ ਹਨ ਜਿਹੜੇ ਮਨ-ਬੁੱਧੀ ਤੇ ਇੰਦਰੀਆਂ ਨੂੰ ਭਾਉਂਦੇ ਹਨ। ਇਹ ਕਾਰਜ ਮਾਇਆ ਤੋਂ ਪ੍ਰੇਰਿਤ ਹਨ। ਇਨ੍ਹਾਂ ਦਾ ਤਿਆਗ ਕਰ ਦਿਓ। ਸਦਾ ਉਹ ਕਾਰਜ ਕਰੋ ਜਿਸ ਨਾਲ ਆਤਮਾ ਦਾ ਕਲਿਆਣ ਹੁੰਦੇ ਹੋਵੇ। ਇਹ ਸ੍ਰੇਯਸ਼ ਕਾਰਜ ਹਨ।

ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਸੱਚਾ ਗੁਰੂ ਹੀ, ਜੀਵ ਆਤਮਾ ਦਾ ਸੱਚਾ ਹਿੱਤ ਕਰਨ ਵਾਲਾ ਹੁੰਦੈ। ਸਖੀ, ਸਾਜਨ, ਸਤਿਗੁਰ ਦੀ ਕ੍ਰਿਪਾ ਨਾਲ, ਮਿਲਣ ਦਾ ਅਵਸਰ ਨਸੀਬ ਹੁੰਦੈ.... ਨਛੱਤਰ ਮੰਡਲ ਦੇ ਦੋ ਸਿਤਾਰਿਆਂ ਦੇ ਮਿਲਣ ਵਾਂਗ, ਦੁਰਲੱਭ ਅਵਸਰ।

# ਜੀਵਤ ਮੁਕਤਿ

ਕਹਿੰਦੇ ਹਨ, ਪ੍ਰਾਣੀ ਕਿਸੇ ਅਵੱਗਿਆ ਕਰਕੇ, ਅਦਨ ਬਾਗ 'ਚੋਂ ਧੱਕਿਆ, ਮਾਤ ਲੋਕ 'ਤੇ ਆਇਆ। ਜੀਅ, ਧਰਤੀ 'ਤੇ ਪਹਿਲੇ ਜਨਮ ਤੋਂ ਇਸ ਵਿਯੋਗ ਵਿਚ ਦੁਖੀ ਹੈ। ਜੀਅ ਦੇ ਨਾਲ ਲੱਗੀ ਹੋਈ ਮਾਇਆ, ਮਨ, ਬੁੱਧੀ, ਇੰਦਰੀਆਂ, ਕਹਿੰਦੀਆਂ ਹਨ, ਪੁੱਤਰ ਨਹੀਂ ਤਾਂ ਦੁਖ ਹੈ .... ਧਨ ਦੀ ਕਮੀ ਤਾਂ ਦੁਖ ਹੈ .... ਸਿਹਤ ਠੀਕ ਨਹੀਂ ਤਾਂ ਦੁਖ ਹੈ। ਦੁਖ ਦਾ ਕਾਰਨ ਜੀਵਨ ਵਿਚ ਕੋਈ ਕਮੀ, ਕੋਈ ਅਭਾਵ ਹੈ ਅਤੇ ਸੱਚ ਜਾਣਿਓ, ਸੰਸਾਰ ਦੇ ਅਭਾਵ ਹੀ ਸਾਡੇ ਵਿਚ ਪ੍ਰਭੂ ਭਾਵ ਨਹੀਂ ਆਉਣ ਦੇਂਦੇ। ਹਰ ਪਾਸੇ ਬੰਧਨ ਹੀ ਬੰਧਨ ਹਨ ... ਸੰਗਲਾਂ ਬੇੜੀਆਂ ਵਿਚ ਬੱਧਾ ਮਨੁੱਖ। ਚਿਕਿਤਸਾ ਵਿਗਿਆਨ ਕਹਿੰਦੈ, ਰੋਗ ਮੁਕਤ ਸਮਾਜ ਹੋਵੇ, ਅਰਥ ਸ਼ਾਸਤਰੀ ਕਹਿੰਦੇ, ਗਰੀਬੀ ਬੇਰੋਜ਼ਗਾਰੀ, ਭੈਅ ਅਤੇ ਭੁੱਖ ਤੋਂ ਮੁਕਤ ਸਮਾਜ ਹੋਵੇ। ਧਰਮ ਸ਼ਾਸਤਰ ਕਹਿੰਦੇ ਹਨ, ਮਨੁੱਖ ਜੀਵਨ, ਕਰਮਾਂ ਦੇ ਬੰਧਨਾਂ ਨਾਲ ਜਕੜਿਆ ਸੰਸਾਰ ਦੇ ਕਾਰਾਗਾਰ ਵਿਚ ਆਇਐ ... ਜੇਲ ਦਾ ਬੱਧਾ ਜੀਵਨ! ਸਿਆਣੇ ਕਹਿੰਦੇ ਹਨ, ਛੁਟਕਾਰੇ ਲਈ ਚੰਗੇ ਕਰਮ ਕਰੋ .... ਧਰਮ ਕਰਮ! ਮਨੁੱਖ, ਪੂਜਾ, ਪਾਠ, ਸਿਮਰਨ ਕਰਦੈ। ਵੇਖੀਂ ਮਿਤਰਾ, ਇਹ ਪੂਜਾ, ਅਰਚਨਾ ਸਿਮਰਨ ਕੌਣ ਕਰ ਰਿਹੈ? ਮੂੰਹ, ਰਸਨਾ, ਪਾਠ ਕਰ ਰਹੇ ਹਨ, ਹੱਥ ਸਿਮਰਨਾ ਚਲਾ ਰਹੇ ਹਨ ....। ਇਹ ਕੌਣ ਹਨ? ਇਹ ਤਾਂ ਇੰਦਰੀਆਂ ਹਨ, ਜੋ ਮਨ ਦੇ ਇਸ਼ਾਰੇ 'ਤੇ ਕਰਮ ਕਰ ਰਹੀਆਂ ਹਨ ਅਤੇ "ਮੈਂ" ਦਾ ਬੋਧ ਕਰਾ ਰਹੀਆਂ ਹਨ। ਇਹ ਅਹਿਮਕਾਰ ਹੈ। ਹੰਕਾਰ ਬੋਧ ਨਾਲ ਹੋਰ ਜਹਿਰ ਪੈਦਾ ਹੋ ਰਿਹੈ। ਇਹ ਅਵਸਥਾ 'ਅਵਚੇਤਨ' ਹੈ, ਆਤਮ ਚੇਤਨਾਹੀਨ ਅਵਸਥਾ। ਆਤਮ-ਬੋਧ ਹੀਨਤਾ। ਧਰਮ ਸ਼ਾਸਤਰ ਇਸ ਨੂੰ ਨੀਂਦ ਕਹਿੰਦੇ ਹਨ। ਇੰਦਰੀਆਂ ਮਨ ਦੀ ਫੌਜ, ਕਾਰਜਸ਼ੀਲ ਹਨ। ਸਾਰਾ ਉਪਦ੍ਰਵ ਇਸੇ ਕਰਕੇ ਹੈ। ਬਾਹਰੀ ਅਵਯਵ ਸਿਮਰਨ ਕਰ ਰਹੇ ਹਨ, ਅੰਦਰ ਕਾਮ ਭੱਖ ਰਿਹੈ....। ਬਾਹਰ ਤਿਆਗ ਦੀ ਗੱਲ ਮੂੰਹ ਰਸਨਾ ਕਰ ਰਹੀ ਹੈ, ਅੰਦਰ ਲੋਭ, ਅਵਸਰ ਤਲਾਸ਼ ਕਰ ਰਿਹੈ। ਵੱਡੇ-ਵੱਡੇ ਮਠ ਵਾਲੇ, ਡੇਰੇ ਵਾਲੇ ਵੀ ਇਸ ਚੱਕਰਵਾਤ ਵਿਚ ਫਸੇ ਨਜ਼ਰ ਆਉਂਦੇ ਹਨ। ਚੌਥੇ ਪਾਤਸ਼ਾਹ ਸੂਹੀ ਰਾਗ ਵਿਚ ਮਨੁੱਖ ਦੇ ਵਿਰੋਧਾਭਾਸੀ ਮਨੋਵਿਗਿਆਨ ਬਾਬਤ ਕਹਿੰਦੇ ਹਨ—

"ਹਰਿ ਹਰਿ ਕਰਹਿ ਨਿਤ-ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ।
ਅਨਦਿਨ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨਾ ਹੋਈ।" (ਪੰ-732)

ਕਪਟ-ਸੰਸਕ੍ਰਿਤ ਦਾ ਸ਼ਬਦ ਹੈ; ਅਰਥ ਹੈ ਕ: + ਪਟ। ਮੈਂ ਕੀ ਹਾਂ, ਉਸ ਦੇ ਪਟ, ਪੜਦਾ ਪਾ ਦਿੱਤਾ। ਵਿਕਾਰਾਂ ਯੁਕਤ ਮਨੁੱਖ ਉਪਰੋਂ ਹਰਿ ਹਰਿ ਕਰਿ ਰਿਹੈ, ਅੰਦਰ ਕਪਟ, ਕੁਝ ਹੋਰ ਚਲ ਰਿਹੈ.... ਅੰਤਹਕਰਨ ਸੁੱਧ ਨਹੀਂ .... ਪ੍ਰਭੂ ਪ੍ਰਸਾਦਿ ਤੋਂ

ਵਾਂਝਿਆ ਹੈ। ਜਨਮਾਂ-ਜਨਮਾਂ ਤੋਂ ਇਹੋ ਭੁੱਲ ਦੁਹਰਾਈ ਜਾ ਰਹੀ ਹੈ। ਵਿਖਾਵੇ ਦੇ ਅਨੇਕ ਕਰਮ-ਧਰਮ ਵੀ ਕਰਿ ਰਿਹੈ ਪਰ ਇਕ ਖਿਣ ਲਈ, ਸੁਪਨੇ ਵਿਚ ਵੀ ਸੁਖ ਨਹੀਂ ਆਉਂਦਾ।

ਤਾਂ ਤੀਜੇ ਪਾਤਸ਼ਾਹ ਪ੍ਰਾਣੀ ਦੀ ਬ੍ਰਿਥਾ ਲਈ, 'ਦੁੱਖੀ ਮਨੁੱਖ ਲਈ ਸਮਾਧਾਨ ਦੇਂਦੇ ਹਨ—"ਜੀਵਨ ਮੁਕਤਿ ਗੁਰਮਤੀ ਲਾਗੇ। ਹਰਿ ਕੀ ਭਗਤਿ -ਅਨਦਿਨ ਸਦ ਜਾਗੇ।"

ਅੰਦਰ ਦੀ ਚੇਤਨਾ, ਆਤਮ ਜਾਗ੍ਰਿਤੀ ਹੀ ਭਗਤੀ ਹੈ। ਸਾਰੀ ਭਗਤੀ ਧਰਮ ਕਰਮ ਆਤਮ ਦੇ ਵਿਕਾਸ ਲਈ, ਆਤਮ ਖੇੜੇ ਲਈ ਹੈ।

ਪੰਜਵੇਂ ਪਾਤਸ਼ਾਹ, ਸੁਖਮਨੀ ਵਿਚ ਕਹਿੰਦੇ ਹਨ—"ਕਰਹਿ ਭਗਤਿ ਆਤਮ ਕੈ ਚਾਇ।"

ਭਗਤੀ ਭੌਤਕ ਪਦਾਰਥਾਂ ਦੀ ਮੰਗ ਲਈ ਨਹੀਂ .... ਇਹ ਮੰਗ ਇੰਦ੍ਰੀਆਂ ਦੀ ਖੇਡ ਹੈ, ਜੋ ਹਰਿ ਮਨੁੱਖ ਅੰਦਰਿ, ਖੇਡ ਰਹੀਆਂ ਹਨ।

ਅੰਦਰਿ ਦੀ ਚੇਤਨਾ, ਅੰਦਰਿ ਦੀ ਸਾਵਧਾਨੀ, ਅੰਦਰਿ ਦੀ ਏਕਾਗ੍ਰਤਾ-ਆਤਮ ਜਾਗ੍ਰਿਤੀ ਆ ਜਾਏ ਤਾਂ ਮਨ ਇੰਦ੍ਰੀਆਂ ਅਤੇ ਉਨ੍ਹਾਂ ਦੀਆਂ ਵਾਸਨਾਵਾਂ ਜ਼ਾਹਰ ਹੋ ਜਾਂਦੀਆਂ ਹਨ ਅਤੇ ਸਰੀਰ ਦਾ ਸਵਾਮੀ, ਆਤਮਾ, ਉਨ੍ਹਾਂ 'ਤੇ ਨਕੇਲ ਪਾ ਲੈਂਦੀ ਹੈ। ਇਹ ਬ੍ਰਹਮ ਵਿੱਦਿਆ ਹੈ, ਜੋ ਸਤਿਗੁਰੂ ਕੋਲ ਹੀ ਹੁੰਦੀ ਏ.... ਸਤਿ ਦਾ ਅਰਥ ਹੈ.... ਬ੍ਰਹਮ ਅਤੇ ਗੁਰੂ ਦਾ ਅਰਥ ਹੈ ਗਿਆਨ। ਬ੍ਰਹਮ-ਗਿਆਨ! ਤਾਂ ਤੀਜੇ ਪਾਤਸ਼ਾਹ ਕਹਿੰਦੇ ਹਨ—

"ਜੀਵਤ ਮੁਕਤਿ ਗੁਰਮਤੀ ਲਾਗੇ।"

ਗੁਰੂ ਦੀ ਬਖਸ਼ਿਸ਼ ਨਾਲ ਪ੍ਰਾਪਤ ਮਤਿ, ਗੁਰਮਤਿ-ਸਮਰੱਥ ਹੈ, ਮੁਕਤੀ ਲਈ ਅਤੇ ਮੁਕਤੀ ਕਦੇ ਮਰ ਕੇ ਨਹੀਂ ਮਿਲਦੀ-ਮੁਕਤੀ ਤਾਂ ਜੀਵਨ ਅਵਸਥਾ ਵਿਚ ਹੀ ਸੰਭਵ ਹੈ। ਜੀਵਨ ਵਿਚ ਗੁਰੂ ਦੀ ਨੇੜਤਾ, ਗੁਰੂ ਚਰਨਾਂ ਦੀ ਛੋਹ, ਜਨਮਾਂ ਜਨਮਾਂ ਦੀ ਨੀਂਦ 'ਚੋਂ ਬਾਹਰ ਲੈ ਆਉਂਦੀ ਹੈ। ਇਹ ਅੰਦਰ ਦੀ ਗੱਲ ਹੈ.... ਬਾਹਰ ਦਾ ਭੇਖ ਪੈਂਤਰਾਂ ਨਹੀਂ। ਬਾਹਰੋਂ ਗੁਰੂ ਧਾਰ ਲਿਆ, ਪੰਥ ਧਾਰ ਲਿਆ, ਅੰਤਸ ਵਿਚ ਉਤਰਿਆ ਨਹੀਂ। ਇਕ ਦਵੰਦ ਇਕ ਵਿਵਾਦ ਖੜਾ ਹੋ ਜਾਂਦੈ.... ਅੰਦਰ ਤੇ ਬਾਹਰ ਵਿਚ। ਬਾਹਰੋਂ ਸਿਮਰਨ ਚਲ ਰਿਹੈ ਅੰਦਰ-ਅੱਗ ਬਲ ਰਹੀ ਹੈ, ਕਾਮ ਦੀ ਕ੍ਰੋਧ ਦੀ ਵਿਕਾਰਾਂ ਦੀ ਗੁਰੂ ਨਾਨਕ ਪਾਤਸ਼ਾਹ ਨੇ-ਧਨਾਸਰੀ ਰਾਗ ਵਿਚ ਇਸ ਦਵੰਦ ਨੂੰ ਉਜਾਗਰ ਕੀਤੇ,

'ਕਿਉ ਸਿਮਰੀ ਸਿਵਰਿਆ ਨਹੀਂ ਜਾਇ। ਤਪੈ ਹਿਆਉ, ਜੀਅੜਾ ਬਿਲਲਾਇ॥'

ਬਾਹਰ ਮੂੰਹ ਚਲ ਰਿਹੈ, ਹੱਥ ਵਿਚ ਮਾਲਾ ਚਲ ਰਹੀ ਏ-ਅੰਦਰ-ਹੀਏ ਵਿਚ ਕਾਮਅਗਨੀ ਦੀ ਤਪਿਸ਼ ਉਠ ਰਹੀ ਹੈ ਅਤੇ ਵਿਚਾਰਾ ਜੀਅੜਾ, ਵਿਯੋਗੀ ਆਤਮਾ ਵਿਲਕ ਰਹੀ ਹੈ, ਪ੍ਰਮਾਤਮਾ-ਮਿਲਨ ਲਈ, ਮੁਕਤੀ ਲਈ ਤਾਂ ਪੰਜਵੇਂ ਪਾਤਸ਼ਾਹ

ਸੁਖਮਨੀ ਵਿਚ ਕਹਿੰਦੇ ਨੇ.... ਪ੍ਰਭੂ ਮੰਦਿਰ ਵਿਚ ਪ੍ਰਵੇਸ਼ ਕਰ ਰਹੇ ਹੋ ਤਾਂ ਬਹੁਤ ਸੁਚੇਤ, ਬਹੁਤ ਸਾਵਧਾਨ।

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ। ਸਾਵਧਾਨ ਏਕਾਗਰ ਚੀਤ॥
ਇਕ ਖਿਣ ਦੀ ਅਸਾਵਧਾਨੀ, ਇਕ ਪਲ ਦੀ ਲਾਪਰਵਾਹੀ,
ਸਾਰੀਆਂ ਇਲਤਾਂ-ਅਲਾਮਤਾਂ ਮਹਿਲ ਵਿਚ ਦਾਖਲ ਹੋ ਜਾਣਗੀਆਂ।
ਫੇਰ ਕੱਢਦਿਆਂ ਕਈ ਜਨਮ ਲੰਘ ਜਾਣਗੇ।

## 'ਜੋਗੀ ਕਹੀਐ ਸੋਈ'

ਜੋਗ ਦਾ ਸ਼ਬਦ ਅਰਥ ਹੈ, ਜੋੜ! ਇਕ + ਇਕ = ਦੋ। ਪਰ ਗੁਰੂ ਨਾਨਕ ਦੇ ਜੋਗ ਦਾ ਅਰਥ ਹੈ, ਇਕ+ਇਕ=ਇਕ। ਪ੍ਰਾਣੀ+ਪਰਮੇਸ਼ਰ=ਪਰਮੇਸ਼ਰ ਹੀ ਰਹਿ ਜਾਂਦਾ ਹੈ। ਗੁਰੂ ਨਾਨਕ ਦਾ ਜੋਗ, ਕਿਸੇ ਭੇਖ ਦੀ ਤਸਦੀਕ ਨਹੀਂ, ਸਮਰਪਨ ਦਾ ਸੰਦੇਸ਼ ਹੈ, ਸਰਵਸਵ ਤਿਆਗ ਦਾ ਸੱਦਾ ਹੈ। ਆਤਮਾ ਦਾ ਮਿਲਨ ਪਰਮਾਤਮਾ ਨਾਲ ਹੋਇਆ, ਆਪਣਾ ਵਜੂਦ ਹੀ ਭੁਲ ਗਿਆ। ਕਿਸੇ ਅਲੌਕਿਕ ਆਨੰਦ ਅਕਾਸ਼ 'ਤੇ ਉਡਾਰੀ ਭਰ ਲਈ, ਜਿਵੇਂ ਸ਼ੂਨਯ ਦੀ ਗਹਿਰਾਈ ਵਿਚ ਟੁੱਭੀ ਲਗ ਗਈ। ਆਪਣਾ ਆਪ ਹੀ ਵਿਸਰ ਗਿਆ। 'ਮੈਂ' ਨਾ ਰਹਿਆ, ਕੁਝ ਮੇਰਾ ਨਾ ਰਹਿਆ, ਤੂੰ ਹੀ ਤੂੰ ਰਹਿ ਗਿਆ। ਜਿਵੇਂ ਨਦੀ ਮਿਲੀ ਗੰਗਾ ਨਾਲ, ਆਪਣਾ ਨਾਂ ਮਿਟ ਗਿਆ, ਆਪਣੀ ਹਸਤੀ ਮਿਟ ਗਈ, ਨਦੀ ਆਪ ਗੰਗਾ ਹੀ ਹੋ ਗਈ। ਕਬੀਰ ਜੁੜਿਆ ਰਾਮ ਨਾਲ! ਕਬੀਰ ਮਿਟ ਗਿਆ, ਰਾਮ ਹੋ ਗਿਆ। ਦਾਣਾ, ਮਿਲਿਆ ਖਾਕ ਨਾਲ। ਜ਼ਮੀਨ ਦੇ ਅੰਦਰ ਗਰਕ ਹੋ ਗਿਆ ਤਾਂ ਨਵੀਆਂ ਕੋਂਪਲਾਂ ਬਣ ਕੇ ਵਿਕਸਿਤ ਹੋ ਗਿਆ, ਆਪ ਨਵੇਂ ਦਾਣਿਆਂ ਦਾ ਜਨਮਦਾਤਾ ਬਣ ਗਿਆ। 'ਮੈਂ' ਨੂੰ ਮਿਟਾਉਣ ਦੀ ਵਿਧੀ ਹੈ, ਗੁਰੂ ਨਾਨਕ ਦੀ ਬਾਣੀ! ਪ੍ਰਾਣੀ ਅਤੇ ਪਰਮੇਸ਼ਰ ਵਿਚ ਖੜ੍ਹੀ ਦੂਈ ਦੀ ਦੀਵਾਰ ਨੂੰ ਧਰਾਸ਼ਾਈ ਕਰਨ ਦਾ ਮੰਤਰ ਹੈ, ਗੁਰੂ ਨਾਨਕ ਦਾ 'ਜੋਗ'!

ਪੁਰਖ ਅਤੇ ਪ੍ਰਕ੍ਰਿਤੀ ਦਾ ਮਿਲਣ ਹੀ ਜੀਅ ਦਾ ਲੱਛਣ ਹੈ। ਪਰਮੇਸ਼ਰ ਤੋਂ ਵਿਛੜਿਆ ਜੀਅ ਅਗਿਆਨਤਾ ਦੀ ਨੀਂਦ ਸੁੱਤਾ ਹੋਇਆ ਹੈ। ਤੁਲਸੀ ਦਾਸ ਜੀ ਕਹਿੰਦੇ ਹਨ-'ਮੋਹ ਨਿਸ਼ਾ ਜਗ ਸੋਵਨਹਾਰਾ॥'

ਅਰਥਾਤ-ਮੋਹ ਰੂਪੀ ਰਾਤ ਸਾਰਾ ਸੰਸਾਰ ਸੌਂ ਰਿਹਾ ਹੈ। ਜਦੋਂ ਕੋਈ ਗੁਰੂ ਨਾਨਕ ਮਾਇਆ ਦੀ ਨੀਂਦ ਵਿਚ ਸੁੱਤੇ ਪ੍ਰਾਣੀ ਨੂੰ ਗਿਆਨ ਕ੍ਰਿਪਾ ਦਾ ਹਲੂਣਾ ਦਿੰਦਾ ਹੈ ਤਾਂ ਵਿਯੋਗੀ ਜੀਅ ਬੇਚੈਨ ਹੋ ਉਠਦਾ ਹੈ, ਅਰਜ਼ੋਈ ਕਰਦਾ ਹੈ :

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ-ਤਿਸੁ ਪਹਿ ਆਪ ਵੇਚਾਈ-ਮਹਲਾ ੪ (੭੫੭-੫੮)

ਆਪਣੇ ਸ਼ਬਦਾਂ, ਗੀਤਾਂ, ਕਾਫੀਆਂ ਅਤੇ ਕੱਵਾਲੀਆਂ ਰਾਹੀਂ ਪ੍ਰਭੂ ਮਿਲਣ ਦੀਆਂ ਬੇਨਤੀਆਂ ਕਰਦਾ ਹੈ। ਪਰਮੇਸ਼ਰ ਵਿਯੋਗ ਦੀ ਇਹੀ ਵਿਆਕੁਲਤਾ ਭਗਤੀ-ਗੀਤ ਬਣ ਕੇ ਗੂੰਜਤ ਹੋਈ, ਭਗਤ-ਬਾਣੀ ਅਤੇ ਗੁਰੂ-ਵਾਣੀ ਬਣ ਨਮਨ-ਜੋਗ ਬਣ ਗਈ।

ਪੰਜਵੇਂ ਪਾਤਸ਼ਾਹ ਆਪ ਜੁੜੇ, ਪ੍ਰਭੂ ਨਾਲ ਮਿਲ ਕੇ ਇਕ ਰੂਪ ਹੋ ਗਏ। ਸੰਸਾਰ ਨੂੰ ਹੋਕਾ ਦਿੱਤਾ—

ਜਾਗ ਰੇ ਮਨ ਜਾਗਨਹਾਰੇ
ਬਿਨੁ ਹਰਿ ਅਵਰ ਨਾ ਆਵਸਿ ਕਾਮਾ
ਝੂਠਾ ਮੋਹ ਮਿਥਿਆ ਪਸਾਰੇ-ਮਹਲਾ ੫(੩੮੭)

ਸਮੇਂ ਦੇ ਪਹਿਰੇਦਾਰ, ਗੁਰੂ, ਪੀਰ, ਸੰਤ, ਜਾਗਨ ਦਾ ਹੋਕਾ ਦਿੰਦੇ ਹਨ। ਭਗਤੀ ਇਤਿਹਾਸ ਗਵਾਹ ਹੈ, ਪ੍ਰਾਣੀ ਜਦੋਂ ਵੀ, ਜਿਸ ਉਮਰ ਵਿਚ ਵੀ ਜਾਗਿਆ, ਪ੍ਰਭੂ ਵਿਯੋਗ ਵਿਚ ਵਿਆਕੁਲ ਹੋਇਆ, ਕੁਰਲਾਇਆ। ਇਕ ਵਾਰ ਜੋ ਜਾਗਿਆ, ਫਿਰ ਸਦਾ ਲਈ ਅੱਖਾਂ ਦੀ ਨੀਂਦ ਉੱਡ ਗਈ। ਪ੍ਰਭੂ ਮਿਲਨ ਨੂੰ ਤਰਸਦਾ ਉਹ ਜੀਅ ਜਿਸ ਹਾਲ 'ਚ ਬੈਠਿਆ, ਉਹ ਸਾਧਨਾ ਬਣ ਗਈ ਜਿਸ ਰਾਹ 'ਤੇ ਤੁਰਿਆ, ਉਹ 'ਜੋਗ' ਬਣ ਗਿਆ। ਹਰ ਧਰਮ, ਮਜ਼੍ਹਬ ਵਾਲੇ ਆਪੋ-ਆਪਣੇ ਤਰੀਕੇ ਨਾਲ ਜੀਵ ਅਤੇ ਬ੍ਰਹਮ ਦੇ ਜੋਗ ਦਾ ਹੀ ਉਪਰਾਲਾ ਕਰਦੇ ਹਨ। ਪਹਾੜਾਂ ਦੀ ਹਨੇਰੀ ਗੁਫਾ ਵਿਚ ਧਿਆਨ ਮਗਨ ਯੋਗੀ, ਜੰਗਲ ਦੇ ਬੀੜ ਵਿਚ ਤਪ ਕਰਦਾ ਕੋਈ ਤਪੀਸਰ, ਵੇਦ-ਰੀਚਾਵਾਂ ਵਿਚੋਂ ਬ੍ਰਹਮ ਅਰਥ ਦੀ ਭਾਲ ਕਰਦਾ ਕੋਈ ਬ੍ਰਹਮਚਾਰੀ, ਮਾਤਾ ਦੀਆਂ ਭੇਟਾਂ ਗਾਉਂਦਾ ਕੋਈ ਭਗਤ, ਮੋਈਨੂਦੀਨ ਚਿਸ਼ਤੀ ਦੀ ਦਰਗਾਹ 'ਤੇ ਕੱਵਾਲੀਆਂ ਰਾਹੀਂ ਆਪਣੇ ਮੁਰਸ਼ਦ ਨੂੰ ਰਿਝਾਉਣ ਦਾ ਹੀਲਾ ਕਰਦਾ ਕੋਈ ਸੂਫੀ ਫਕੀਰ, ਢੋਲਕੀ ਅਤੇ ਛੈਣਿਆਂ ਦੀ ਗੂੰਜ ਵਿਚ ਕੂਕਾਂ ਮਾਰਦਾ ਕੋਈ 'ਕੂਕਾ', ਵਾਸਤਵ ਵਿਚ ਜੀਵ ਅਤੇ ਬ੍ਰਹਮ ਦੇ ਅਦ੍ਰਿਸ਼ ਰਸਤੇ ਦੀ ਡੋਰ ਹੀ ਭਾਲ ਰਿਹਾ ਹੁੰਦਾ ਹੈ। ਵੱਖ-ਵੱਖ ਸਮੇਂ ਮਹਾਪੁਰਸ਼ਾਂ ਦੁਆਰਾ, ਪ੍ਰਭੂ ਮਿਲਣ ਦੇ ਵੱਖ-ਵੱਖ ਤਰੀਕੇ ਹੀ ਭਗਤੀ ਯੋਗ, ਗਿਆਨ ਯੋਗ, ਕਰਮ ਯੋਗ ਅਤੇ ਸੰਕੀਰਤਨ ਯੋਗ ਬਣ ਕੇ ਜੱਗ ਜ਼ਾਹਰ ਹੋਏ।

ਤ੍ਰੇਤਾ ਯੁੱਗ ਤੱਕ ਯੱਗ ਅਤੇ ਬਲੀ ਪ੍ਰਥਾ ਦੀ ਪ੍ਰਧਾਨਤਾ ਰਹੀ। ਪਸ਼ੂ ਬਲੀ ਅਤੇ ਨਰਬਲੀ ਜਿਹੇ ਹਿੰਸਾਤਮਿਕ ਕਰਮਕਾਂਡੀ ਰੀਤੀ-ਰਿਵਾਜ਼ਾਂ ਦੇ ਖਿਲਾਫ ਸਭ ਤੋਂ ਪਹਿਲਾਂ ਦਵਾਪਰ ਵਿਚ ਭਗਵਾਨ ਕ੍ਰਿਸ਼ਨ ਨੇ 'ਯੋਗ' ਦਾ ਪ੍ਰਯੋਗ ਕੀਤਾ—

ਯੋਗਸਥ : ਕੁਰੂ ਕਰਮਾਨੀ, ਸੰਗਮ ਤਿਅਕਤਵਾ ਧਨੰਜਯ
ਸਿੱਧ ਅਸਿੱਧਯੋ ਸਮੰ ਭੂਤਵਾ ਸਮਤਵੰ ਯੋਗ ਉਚਯਤੇ॥

(ਸ੍ਰੀ ਕ੍ਰਿਸ਼ਨ)-(2:48)—ਸ੍ਰੀਮਦ ਭਗਵਤ ਗੀਤਾ

ਅਰਥਾਤ—ਹੇ ਅਰਜਨ ਯੋਗ ਵਿਚ ਸਥਿਤ ਹੋ ਕੇ ਕਰਮ ਕਰ। ਆਪਣੇ ਕਰਮ ਦੀ ਪਾਲਨਾ ਕਰ ਪਰ ਉਸ ਕਰਮ ਦਾ ਸੰਗ ਨਾ ਕਰ। ਕਰਮ ਫਲ ਦੀ ਆਸ ਨਾ ਰੱਖ। ਹੱਥ ਤੇਰੇ ਹੋਣ ਪਰ ਕਰਤਾ ਆਪ ਕਰਤਾਰ ਬਣ ਜਾਏ। ਤੇਰੇ ਸਾਰੇ ਕਰਮ ਪ੍ਰਭੂ ਨੂੰ ਸਮਰਪਤ ਹੋ ਜਾਣ। ਕਿਸੇ ਭਲੇ ਜਾਂ ਬੁਰੇ, ਸ਼ੁਭ-ਅਸ਼ੁਭ ਦਾ ਭੇਦ ਨਾ ਰਹੇ। ਜੀਵਨ-ਮਰਨ ਸਮਾਨ ਹੋ ਜਾਏ, ਦੁਖ-ਸੁਖ ਅਭੇਦ ਹੋ ਜਾਣ, ਸ੍ਰਿਸ਼ਟੀ ਦਾ ਸਿਰਜਣਹਾਰ, ਪਾਲਕ ਅਤੇ ਸੰਘਾਰਕ ਆਪ ਪਰਮੇਸ਼ਰ ਸਮਝ ਲਿਆ ਜਾਵੇ ਤਾਂ ਸਮਝੋ 'ਸਮਤਵ ਯੋਗ' ਵਿਚ ਪ੍ਰਵੇਸ਼ ਪ੍ਰਾਰੰਭ ਹੋ ਗਿਆ।

ਤਕਰੀਬਨ ਪੰਜ ਹਜ਼ਾਰ ਸਾਲ ਪਹਿਲਾਂ ਪੰਤਜਲੀ ਨੇ ਯੋਗ ਦੀ ਵਿਸਥਾਰ ਨਾਲ ਵਿਆਖਿਆ ਕੀਤੀ—

'ਯੋਗਸ਼ ਚਿਤਵ੍ਰਿਤੀ ਨਿਰੋਧ :, ਤਦਾ ਦ੍ਰਸਟੂ ਸਵਰੂਪੇਅਵਸਥਾਨਮ
—ਪਾਤੰਜਲੀ ਯੋਗਸੂਤ੍ (੧)

ਅਰਥਾਤ—'ਚਿਤ ਦੀਆਂ ਕਾਮਨਾਵਾਂ ਦਾ ਰੁਕਣਾ ਹੀ ਯੋਗ ਹੈ।'

ਮਨ ਦੀਆਂ ਅਨੰਤ ਮੰਗਾਂ, ਵਾਸਨਾਵਾਂ ਦੀ ਪੂਰਨ ਸ਼ਾਂਤੀ, ਪੂਰਨ ਵਿਰਾਮ ਤੋਂ ਬਾਅਦ ਹੀ ਨਜ਼ਰ ਆਏਗਾ– ਨਿਜ ਸਰੂਪ! ਤੇਰਾ ਮੂਲ ਰੂਪ!

ਮਨ ਨੇ ਭਰਮਾਇਆ ਹੈ ਮਨੁੱਖ ਨੂੰ। ਮਨ ਦੀਆਂ ਮੰਗਾਂ ਕਦੀ ਪੂਰਨ ਨਹੀਂ ਹੁੰਦੀਆਂ। ਇਕ ਮੰਗ ਦੀ ਪੂਰਤੀ ਤੋਂ ਬਾਅਦ ਦੂਸਰੀ ਅਤੇ ਦੂਸਰੀ ਤੋਂ ਬਾਅਦ ਤੀਸਰੀ ਮੰਗ ਦਾ ਸਿਲਸਿਲਾ ਜਨਮ ਤੋਂ ਲੈ ਕੇ ਮਰਨ ਤਕ ਅਬਾਧ ਰੂਪ ਵਿਚ ਚਲਦਾ ਰਹਿੰਦਾ ਹੈ। ਜੀਵਨ ਵਿਚ ਸੁੱਖ ਆਇਆ ਤਾਂ ਅਹੰਕਾਰ ਆ ਗਿਆ। ਕਦੀ ਦੁੱਖ ਦਾ ਛਿਨ ਆਇਆ ਤਾਂ ਰੋਣਾ ਸ਼ੁਰੂ ਹੋ ਗਿਆ, ਮਾਯੂਸੀ ਛਾ ਗਈ, ਆਪਣੇ ਇਸ਼ਟ ਦੇ ਪ੍ਰਤੀ ਗਿਲੇ ਸ਼ਿਕਵੇ ਕਰਨ ਲੱਗ ਪਿਆ—ਇਹ ਜੀਵ ਦਾ ਸੁਭਾਅ ਹੈ, ਤਾਂ ਪਤੰਜਲੀ ਕਹਿੰਦੇ ਹਨ, ਯੋਗ ਦੀ ਪਹਿਲੀ ਸ਼ਰਤ ਹੈ, ਚਿਤ ਦੀਆਂ ਬਿਰਤੀਆਂ ਦਾ ਪੂਰਨ ਵਿਸਰਾਮ! ਕੋਈ ਮੰਗ ਨਾ ਰਹੀ, ਸਗੇ ਸੰਬੰਧਆਂ ਦਾ ਮੋਹ ਨਾ ਰਿਹਾ। ਸਰੀਰ ਮੇਰਾ ਨਾ ਰਿਹਾ। 'ਮੈਂ' ਦੀ ਦੀਵਾਰ ਢਹਿ ਗਈ-ਤੂੰ ਹੀ ਤੂੰ ਰਹਿ ਗਿਆ ਸਮਝੋ, ਪ੍ਰਭੂ ਮਿਲਨ ਹੋ ਗਿਆ, 'ਜੋਗ' ਹੋ ਗਿਆ।

ਗੁਰੂ ਨਾਨਕ ਦਾ 'ਜੋਗ' ਸਭ ਤੋਂ ਨਿਰਾਲਾ ਹੈ, ਸਹਜ ਹੈ, ਸਰਲ ਹੈ—ਸਪੱਸ਼ਟ ਹੈ। ਰਿਧੀਆਂ-ਸਿਧੀਆਂ ਦੇ ਦੀਵਾਨੇ ਸਿੱਧਾਂ ਨੂੰ ਗੁਰੂ ਨਾਨਕ ਨੇ ਜੋਗ ਦਾ ਨਵਾਂ ਅਰਥ ਦਿੱਤਾ। ਜੋਗ ਤਾਂ ਆਪਾ ਵਾਰਨ ਦਾ ਨਾਂ ਹੈ। ਜੀਵਨ ਦੇ ਦੁੱਖਾਂ ਤੋਂ ਡਰ ਕੇ, ਸਮਾਜ ਪਰਿਵਾਰ ਦੀਆਂ ਜ਼ਿੰਮੇਵਾਰੀਆਂ ਤੋਂ ਭੱਜਣ ਵਾਲੇ, ਪਲਾਇਨਵਾਦੀ ਕਮਜ਼ੋਰ ਇਨਸਾਨ ਇਥੇ ਪਹਾੜਾਂ-ਜੰਗਲਾਂ ਵਿਚ ਜੋਗ ਦੇ ਬਲ ਤੇ ਸਿੱਧੀਆਂ ਦੇ ਮੰਗਤੇ ਬਣ ਗਏ ਹੋ। ਆਕਾਸ਼ 'ਤੇ ਉਡਾਰੀ ਮਾਰਨ ਵਾਲੇ, ਤਰ੍ਹਾਂ-ਤਰ੍ਹਾਂ ਦੇ ਨਾਟਕ ਬਾਜ਼ੀਗਰੀ ਕਰਨ ਵਾਲੇ ਸਿੱਧੋ! ਤੁਸੀਂ 'ਜੋਗ' (ਪ੍ਰਭੂ ਮਿਲਨ) ਤੋਂ ਬਹੁਤ ਦੂਰ ਹੋ ਗਏ ਹੋ :

ਗਲੀਂ ਜੋਗੁ ਨ ਹੋਈ, ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ॥—ਮਹਲਾ ੧ (੧੩੦)

ਸਿੱਧੋ! ਗੱਲਾਂ ਨਾਲ ਕਦੀ ਜੋਗ ਨਹੀਂ ਹੁੰਦਾ ਅਤੇ ਜਦੋਂ ਜੋਗ ਹੋ ਜਾਂਦਾ ਹੈ, ਫਿਰ ਗੱਲਾਂ ਨਹੀਂ ਰਹਿ ਜਾਂਦੀਆਂ। ਦੁੱਖ ਔਰ ਸੁਖ ਵਿਚ, ਨਿੰਦਾ ਔਰ ਪ੍ਰਤਿਸ਼ਠਾ ਵਿਚ, ਰੰਕ ਔਰ ਰਾਵ ਵਿਚ ਵੀ ਸਮਾਨਤਾ ਦੀ ਦ੍ਰਿਸ਼ਟੀ ਹੀ 'ਜੋਗ' ਦੀ ਪ੍ਰਿਭਾਸ਼ਾ ਹੈ। ਗੁਰੂ ਨਾਨਕ ਦਾ ਜੋਗ ਤਾਂ ਜੀਵਨ ਮੁਕਤ ਹੋਣ ਦਾ ਮੰਤਰ ਹੈ। ਜੋਗ ਦੇ ਇਸੇ ਅਰਥ ਨੂੰ ਨਾ ਸਮਝਦਿਆਂ ਹੋਇਆਂ ਸਿੱਧ ਮਛੰਦਰ ਨਾਥ ਸਾਰੀ ਜ਼ਿੰਦਗੀ ਜੰਗਲਾਂ ਪਹਾੜਾਂ ਦੀ ਖਾਕ ਛਾਣਦਾ ਰਿਹਾ ਪਰ ਮਨ ਸ਼ਾਂਤ ਨਾ ਹੋਇਆ। ਤ੍ਰਿਸ਼ਨਾ ਨਾ ਬੁਝੀ ੮੦ ਸਾਲ ਦੀ ਉਮਰ ਵਿਚ ਕਾਮ ਤੋਂ ਪਰਾਜਤ ਹੋ ਗਿਆ, ਵਿਆਹ ਕਰਾ ਲਿਆ।

ਸਰੀਰ ਨੂੰ ਸਾਧਦਾ ਰਿਹਾ, ਮਨ ਤੋਂ ਮਜਬੂਰ ਹੋ ਗਿਆ ਤਾਂ ਗੁਰੂ ਨਾਨਕ ਕਹਿੰਦੇ ਹਨ, ਸਮਦਰਸ਼ੀ ਬਣ ਜਾ! ਦੁਖ ਭਰਿਆ ਜੀਵਨ ਪਰਮ ਆਨੰਦ ਵਿਚ ਤਬਦੀਲ ਹੋ ਜਾਏਗਾ। ਸੁਖ ਦੀ ਕਾਮਨਾ ਨਹੀਂ, ਵੈਭਵ ਦੀ ਚਾਹਤ ਨਹੀਂ ਤਾਂ ਬੰਦਾ ਬੇਪਰਵਾਹੀ ਦਾ ਬਾਦਸ਼ਾਹ ਬਣ ਗਿਆ। 'ਦੁਖ ਦਾਰੂ ਅਤੇ ਸੁਖ ਰੋਗ' ਹੋ ਗਿਆ। ਕੋਈ ਆਪਣਾ ਨਹੀਂ, ਕਈ ਬੇਗਾਨਾ ਨਹੀਂ। ਵੈਰੀ, ਮੀਤ ਸਮਾਨ ਹੋ ਗਏ। ਦ੍ਰਿਸ਼ਟੀ ਆਗ੍ਰਹਿ ਤੋਂ ਮੁਕਤ ਹੋ ਗਈ, ਸਮਝੋ ਜਨ ਹੀ 'ਜਗਦੀਸ਼' ਹੋ ਗਿਆ, ਨਾਨਕ ਆਪ 'ਨਿਰੰਕਾਰ' ਹੋ ਗਿਆ।

# ਧਰਮ ਅਤੇ ਵਿਗਿਆਨ

ਵੇਖਣ ਵਿਚ ਧਰਮ ਅਤੇ ਵਿਗਿਆਨ ਇਕ-ਦੂਜੇ ਦੇ ਵਿਰੁੱਧ ਲੱਗਦੇ ਹਨ। ਲੋਕ ਮਤ ਅਨੁਸਾਰ ਧਰਮੀ ਪੁਰਸ਼ ਵਿਗਿਆਨ ਨੂੰ ਮਾਨਤਾ ਨਹੀਂ ਦਿੰਦੇ ਅਤੇ ਵਿਗਿਆਨੀ ਦੀ ਧਰਮ ਪ੍ਰਤੀ ਸ਼ਰਧਾ ਨਹੀਂ ਹੁੰਦੀ। ਪਰ ਦਰਅਸਲ ਧਰਮ ਅਤੇ ਵਿਗਿਆਨ ਦੋਵੇਂ ਇਕੋ ਮਾਰਗ ਦੇ ਰਾਹੀ ਹਨ... ਇਕ ਖੋਜ ਦੇ ਹੀ ਦੋ ਨਾਂ ਹਨ। ਦੋਵੇਂ ਸ੍ਰਿਸ਼ਟੀ ਦੀ ਮੂਲ ਸ਼ਕਤੀ ਦੀ ਖੋਜ ਕਰ ਰਹੇ ਹਨ। ਪਦਾਰਥ ਨੂੰ ਖੰਡਿਤ ਕਰਕੇ ਸਭ ਤੋਂ ਛੋਟੇ ਕਣ (ਅਣੂ) ਨੂੰ, ਅਣੂ ਸ਼ਕਤੀ ਅਤੇ ਫੇਰ ਅਣੂ ਨੂੰ ਤੋੜ ਕੇ ਪ੍ਰਮਾਣੂ ਸ਼ਕਤੀ ਦੀ ਖੋਜ ਕਰਨ ਵਾਲਾ ਵਿਗਿਆਨ, ਪ੍ਰਮਾਣੂ ਨੂੰ ਪ੍ਰਾਪਤ ਹੋਣ ਵਾਲੇ ਰਹੱਸਮਈ ਸ਼ਕਤੀ ਸ੍ਰੋਤ ਦੀ ਖੋਜ ਲਈ ਯਤਨਸ਼ੀਲ ਹੈ ਅਤੇ ਹਜ਼ਾਰਾਂ ਸਾਲਾਂ ਤੋਂ ਰਿਸ਼ੀ-ਮੁਨੀ, ਗੁਰੂ-ਪੀਰ ਉਸੇ ਅਦ੍ਰਿਸ਼ ਸ਼ਕਤੀ ਬ੍ਰਹਮ ਦੀ ਭਾਲ ਲਈ ਆਤਮ-ਚਿੰਤਨ ਅਤੇ ਕਠਿਨ ਤਪਸਚਰਿਆ ਕਰ ਰਹੇ ਹਨ। ਇਸ ਗਹਿਰੇ ਆਤਮ-ਮੰਥਨ ਤੋਂ ਪ੍ਰਾਪਤ ਨਿਸ਼ਕਰਸ਼ ਰੂਪ ਵਿਚ ਉਸ ਅਦ੍ਰਿਸ਼ ਸ਼ਕਤੀ ਨੂੰ ਅ-ਓ-ਮ ਅਰਥਾਤ ਸ੍ਰਿਸ਼ਟੀ ਦਾ ਸ੍ਰਿਜਨ, ਪਾਲਨ ਅਤੇ ਸੰਹਾਰਕ ਸ਼ਕਤੀ ਦਾ ਪ੍ਰਤੀਕ 'ਓਮ' ਕਿਹਾ। ਸਮਸਤ ਬ੍ਰਹਿਮੰਡ ਵਿਚ ਵਿਆਪਤ ਇਸ ਪਰਮ ਸ਼ਕਤੀ ਦੀ ਏਕਾਤਮਤਾ ਘੋਸ਼ਿਤ ਕਰਦੇ ਹੋਏ ਗੁਰੂ ਨਾਨਕ ਨੇ ਉਸ ਦਾ ਨਾਮਕਰਨ ਕੀਤਾ, "੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ"॥

ਧਰਮ ਅਤੇ ਵਿਗਿਆਨ ਦਾ ਭੇਦ ਇੰਨਾ ਹੈ ਕਿ ਧਰਮ ਦੀ ਖੋਜ ਆਤਮਿਕ ਤਲ 'ਤੇ ਹੋ ਰਹੀ ਹੈ ਅਤੇ ਵਿਗਿਆਨ ਦੀ ਖੋਜ ਬੌਧਿਕ ਤਲ 'ਤੇ ਚੱਲ ਰਹੀ ਹੈ। ਉਹ ਪਰਮ-ਆਤਮਾ ਸਾਰੇ ਜੀਆਂ ਵਿਚ ਆਤਮਾ ਰੂਪ ਵਿਚ ਆਪ ਮੌਜੂਦ ਹੈ। ਇਸ ਕਰਕੇ ਆਤਮਾ ਵਿਚ ਪ੍ਰਮਾਤਮਾ ਪ੍ਰਤੀ ਸੰਵੇਦਨਸ਼ੀਲਤਾ ਅਤੇ ਗ੍ਰਹਿਨਸ਼ੀਲਤਾ ਸੁਭਾਵਿਕ ਹੋਣ ਕਰਕੇ ਪ੍ਰਮੇਸ਼ਰ-ਪ੍ਰਤੀਤੀ ਦੀ ਵੱਧ ਸੰਭਾਵਨਾ ਹੁੰਦੀ ਹੈ। ਇਹੋ ਕਾਰਨ ਹੈ ਕਿ ਧਰਮ ਦੀ ਖੋਜ ਵਿਗਿਆਨ ਦੀ ਤੁਲਨਾ ਵਿਚ ਬਹੁਤੀ ਪ੍ਰਗਤੀਸ਼ੀਲ ਰਹੀ ਹੈ।

ਅੱਜ ਤੋਂ ਤਕਰੀਬਨ ਸਾਢੇ ਪੰਜ ਸੌ ਸਾਲ ਪਹਿਲਾਂ ਜਦੋਂ ਗੁਰੂ ਨਾਨਕ ਨੇ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ" ਕਹਿ ਕੇ ਲੱਖਾਂ ਆਕਾਸ਼ ਅਤੇ ਪਾਤਾਲ ਦੇ ਰੂਪ ਵਿਚ ਲੱਖਾਂ ਗ੍ਰਹਿ-ਉਪਗ੍ਰਹਿ ਅਤੇ ਨਕਸ਼ਤਰ ਮੰਡਲ ਦੀ ਘੋਸ਼ਣਾ ਕੀਤੀ ਤਾਂ ਉਸ ਵੇਲੇ ਕਿਸੇ ਵਿਗਿਆਨੀ ਦੀ ਕਲਪਨਾ ਤੋਂ ਇਹ ਬਾਹਰ ਦੀ ਚੀਜ਼ ਸੀ। ਪਰ ਅੱਜ ਦੇ ਖਗੋਲ ਸ਼ਾਸਤਰੀ ਅਤੇ ਭੂ-ਵਿਗਿਆਨੀ ਇਸ ਯਥਾਰਥ ਨੂੰ ਨਾ ਸਿਰਫ ਸਵੀਕਾਰ ਕਰਦੇ ਹਨ, ਸਗੋਂ ਹੋਰ ਅਗਲੀਆਂ ਖੋਜਾਂ ਲਈ ਯਤਨਸ਼ੀਲ ਹਨ।

ਇਸੇ ਤਰ੍ਹਾਂ ਸ੍ਰਿਸ਼ਟੀ ਦੀ ਸੰਰਚਨਾ ਦੇ ਸੰਬੰਧ ਵਿਚ ਅੱਜ ਦੇ ਵਿਗਿਆਨੀਆਂ

ਦਾ ਮਤ ਹੈ ਕਿ ਪ੍ਰਿਥਵੀ ਆਰੰਭ ਵਿਚ ਅੱਗ ਅਤੇ ਗੈਸ ਦਾ ਗੋਲਾ ਸੀ। ਸਮਾਂ ਪਾ ਕੇ ਉਨ੍ਹਾਂ ਗੈਸਾਂ ਦੀ ਰਸਾਇਣਕ ਪ੍ਰਤੀਕਿਰਿਆ ਸਰੂਪ ਦੋ-ਹਿੱਸੇ ਹਾਈਡ੍ਰੋਜਨ ਗੈਸ ਅਤੇ ਇਕ ਹਿੱਸਾ ਆਕਸੀਜਨ ਗੈਸ ਦੇ ਸੁਮੇਲ ਨਾਲ ਪਾਣੀ ($H^2O$) ਬਣਿਆ ਅਤੇ ਫੇਰ ਪਾਣੀ ਤੋਂ ਜੀਅ ਦੀ ਸਿਰਜਣਾ ਹੋਈ। ਗੁਰੂ ਨਾਨਕ ਨੇ ਸੈਂਕੜੇ ਸਾਲ ਪਹਿਲਾਂ ਸ੍ਰਿਸ਼ਟੀ ਸਿਰਜਣਾ ਦੇ ਸੰਬੰਧ ਵਿਚ ਰਹੱਸ ਉਦਘਾਟਨ ਕੀਤਾ—

"ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲ ਹੋਇ।
ਜਲ ਤੇ ਤ੍ਰਿਭਵਨ ਸਾਜਿਆ, ਘਟਿ ਘਟਿ ਜੋਤ ਸਮੋਇ॥"

ਸਿਰੀ ਰਾਗ ਮਹਲਾ (1) (ਪੰ. 19)

ਆਰੰਭ ਕਾਲ ਵਿਚ ਗਹਿਰੇ ਧੁੰਧੂਕਾਰੇ ਦੇ ਸਮੇਂ ਪ੍ਰਮੇਸ਼ਰ ਯੋਗ ਨਿਦਰਾ ਵਿਚ ਮੌਜੂਦ ਸੀ ਅਤੇ ਉਹ 'ਸਤਿ' ਸਰੂਪ ਸੀ। ਨੀਂਦ ਤਿਆਗਣ ਤੋਂ ਬਾਅਦ ਚੇਤਨ ਅਵਸਥਾ ਵਿਚ ਸਤਿ ਪੁਰਖ ਦਾ ਪ੍ਰਕ੍ਰਿਤੀ ਨਾਲ ਸੁਮੇਲ ਹੋਇਆ ਤਾਂ ਸ੍ਰਿਸ਼ਟੀ ਸੰਰਚਨਾ ਦੇ ਆਰੰਭ ਵਿਚ ਪਵਨ ਬਣੀ। ਇਸ ਪਵਨ ਵਿਚ ਮੌਜੂਦ ਗੈਸਾਂ ਦੇ ਮਿਸ਼ਰਣ ਨਾਲ ਪਾਣੀ ਬਣਿਆ—"ਸਾਚੇ ਤੇ ਪਵਨਾ ਭਇਆ, ਪਵਨੇ ਤੇ ਜਲ ਹੋਇ।" ਇਸ ਜਲ ਤੋਂ ਪਹਿਲਾ ਜੀਅ ਸ੍ਰਿਜਤ ਹੋਇਆ। ਇਸੇ ਕਰਕੇ, ਭਾਰਤੀ ਧਰਮ ਮਾਨਤਾ ਅਨੁਸਾਰ ਪਹਿਲਾ ਧਰਮ ਅਵਤਾਰ "ਮਤਸਯ ਅਵਤਾਰ" ਮੱਛਲੀ ਦੇ ਰੂਪ ਵਿਚ ਸੀ, ਜੋ ਜਲ-ਜੀਅ ਦਾ ਹੀ ਵਿਕਸਿਤ ਰੂਪ ਸੀ। ਕਾਲਾਂਤਰ ਵਿਚ ਥਲਚਰ ਪ੍ਰਾਣੀਆਂ ਦਾ ਵਿਕਾਸ ਹੋਇਆ ਹੋਵੇਗਾ। ਪਾਣੀ ਤੋਂ ਬਨਸਪਤੀ, ਜੰਗਲ ਬਣੇ ਹੋਣਗੇ। ਦੂਸਰਾ ਅਵਤਾਰ ਬਰਾਹ ਅਵਤਾਰ (ਸੂਅਰ) ਹੋਇਆ। ਵਿਕਾਸ ਦੇ ਇਸ ਕ੍ਰਮ ਵਿਚ ਬਹੁਤ ਸਮੇਂ ਬਾਅਦ ਮਨੁੱਖ ਦਾ ਜਨਮ ਹੋਇਆ ਤਾਂ ਭਗਵਾਨ ਰਾਮ, ਭਗਵਾਨ ਕ੍ਰਿਸ਼ਨ ਆਦਿ ਵਰਤਮਾਨ ਨਰ ਅਵਤਾਰ ਹੋਏ। ਸ੍ਰਿਸ਼ਟੀ ਦੇ ਵਿਕਾਸ ਸੰਬੰਧੀ ਇੰਨੀ ਸਟੀਕ ਘੋਸ਼ਣਾ ਨੂੰ ਅੱਜ ਦਾ ਵਿਗਿਆਨ ਅੱਖਰ-ਦਰ-ਅੱਖਰ ਸਵੀਕਾਰ ਕਰਦੈ।

ਵਿਗਿਆਨ ਦੀ ਆਪਣੇ ਤਲ 'ਤੇ ਖੋਜ ਜਾਰੀ ਹੈ। ਵਿਗਿਆਨ ਵੀ ਤਰਕ ਅਤੇ ਪ੍ਰਯੋਗ ਪੱਧਰ 'ਤੇ ਪ੍ਰਕ੍ਰਿਤੀ ਦੇ ਨਿੱਤ ਨਵੇਂ ਰਹੱਸ ਤੋਂ ਪਰਦਾ ਚੁੱਕ ਰਿਹੈ। ਹਜ਼ਾਰਾਂ ਸਾਲ ਪਹਿਲਾਂ ਰਿਸ਼ੀ-ਮੁਨੀ ਜਾਂ ਗੁਰੂ-ਪੀਰ, ਹਜ਼ਾਰਾਂ ਮੀਲ ਦੂਰ ਆਪਣੇ ਪਿਆਰੇ ਜਨ ਦੀ ਪੁਕਾਰ ਸੁਣ ਲੈਂਦੇ ਸਨ ਅਤੇ ਉਸਦੇ ਰੂ-ਬ-ਰੂ ਹੋ ਕੇ ਸਮਾਧਾਨ ਕਰਦੇ ਸਨ। ਅੱਜ ਟੈਲੀਫੋਨ, ਮੋਬਾਈਲ ਅਤੇ ਵੀਡੀਓ ਕਾਲਿੰਗ ਰਾਹੀਂ ਵਿਗਿਆਨ ਨੇ ਕੁਝ ਹੱਦ ਤਕ ਇਸ ਕ੍ਰਿਸ਼ਮਈ ਸ਼ਕਤੀ ਨੂੰ ਸਰਲ ਕਰ ਲਿਆ ਹੈ।

ਮਹਾਰਿਸ਼ੀ ਅਰਵਿੰਦ 'ਅਧਿਆਤਮਕ ਵਿਕਾਸਵਾਦ' ਵਿਚ ਪੂਰਾ-ਪੂਰਾ ਭਰੋਸਾ ਜ਼ਾਹਿਰ ਕਰਦੇ ਹਨ ਕਿ ਚੇਤਨ ਸ਼ਕਤੀ ਦੀ ਵਿਕਾਸਸ਼ੀਲਤਾ ਦੇ ਕ੍ਰਮ ਵਿਚ ਮਨੁੱਖ ਅਖੀਰਲੀ ਕੜੀ ਨਹੀਂ ਹੈ। ਮਨੁੱਖ ਆਤਮਿਕ ਚੇਤਨਾ ਸ਼ਕਤੀ ਨੂੰ ਵਿਕਸਿਤ ਕਰਕੇ ਅਤਿ-ਮਾਨਵ ਚੇਤਨ ਸੱਤਾ ਤਕ ਪਹੁੰਚ ਸਕਦਾ ਹੈ। ਵਿਕਾਸਵਾਦ ਦੀ ਇਹ ਯਾਤਰਾ ਗਤੀਸ਼ੀਲ ਰਹੇਗੀ, ਧਰਮ ਅਤੇ ਵਿਗਿਆਨ ਦੁਹਾਂ ਤਲਾਂ 'ਤੇ ...।

# ਸਮਾਜ ਅਤੇ ਸ਼ਾਸਤ੍ਰ

"ਪ੍ਰਾਣੀ" ਬਹੁਤ ਪੁਰਾਣਾ ਹੈ। ਦੁਨੀਆਂ ਦਾ ਕੋਈ ਧਰਮ, ਮਨੁੱਖ ਤੋਂ ਪ੍ਰਾਚੀਨ ਨਹੀਂ। ਵੇਦ ਦੀਆਂ ਰੀਚਾਵਾਂ, ਗੀਤਾ ਦੇ ਸਲੋਕ, ਰਾਮਾਇਣ ਦੀਆਂ ਚੌਪਾਈਆਂ, ਉਪਨਿਸ਼ਦ, ਆਗਮ, ਨਿਗਮ ਤੋਂ ਪਹਿਲਾਂ ਮਨੁੱਖ ਆਇਆ। ਸਭਿਅਤਾ, ਸਿਖਿਆ ਅਤੇ ਅੱਖਰ ਦੇ ਵਿਕਾਸ ਤੋਂ ਬਾਦ ਧਰਮ ਸੰਸਥਾਨ ਬਣੇ, ਸ਼ਾਸਤ੍ਰ ਬਣੇ। ਸਾਰੇ ਧਰਮਾਂ ਦਾ ਜਨਮ ਦਾਤਾ, ਸਾਰੇ ਸ਼ਾਸਤ੍ਰਾਂ ਦਾ ਨਿਰਮਾਤਾ ਮਨੁੱਖ ਹੈ। ਮਨੁੱਖੀ ਸਮਾਜ ਦੀ ਸੁੱਖ-ਸ਼ਾਂਤੀ ਦੀ ਸੋਚ ਹੀ, ਸ਼ਾਸਤ੍ਰਾਂ ਦਾ ਅਧਾਰ ਹੈ।

ਹਜ਼ਾਰਾਂ ਸਾਲ ਪਹਿਲਾਂ! ਪੱਥਰਾਂ ਦੇ ਹਥਿਆਰ ਬਣਾ, ਖੂੰਖਾਰ ਜਾਨਵਰਾਂ ਨਾਲ, ਨੰਗ ਧੜੰਗ ਜੂਝਦਾ ਹੋਇਆ, ਭੂਕੰਮ ਹੜ੍ਹ ਅਤੇ ਵਿਨਾਸ਼ਕਾਰੀ ਤੂਫਾਨਾਂ ਵਿਚ ਭੀ ਆਪਣੀ ਹੋਂਦ ਲਈ ਸੰਘਰਸ਼ ਕਰਦਾ ਹੋਇਆ ਮਨੁੱਖ, ਬੁੱਧੀ ਕਰਕੇ ਜੀਵ-ਮਾਤਰ ਦੀ ਸ਼੍ਰੇਣੀ ਵਿਚ ਸ੍ਰੇਸ਼ਠ ਮੰਨਿਆ ਗਿਆ। ਮਨੁੱਖੀ ਚਿੰਤਨਸ਼ੀਲਤਾ ਨੇ ਪ੍ਰਕ੍ਰਿਤੀ ਦੇ ਪ੍ਰਕੋਪ ਅਤੇ ਬਾਹਰੀ ਦੁਸ਼ਮਨਾਂ ਤੋਂ ਸੁਰਖਿਆ ਲਈ ਜਿਹੜਾ ਪਹਿਲਾ ਮੰਤ੍ਰ ਦਿੱਤਾ, ਉਹ ਸੀ, "ਜਮਾਤ ਕਰਾਮਾਤ ਹੈ।" ਜਮਾਤ ਵਿਚ ਰਹਿਣ ਵਾਲੇ ਵਿਅਕਤੀ ਜ਼ਿਆਦਾ ਸੰਗਠਤ, ਜ਼ਿਆਦਾ ਸ਼ਕਤੀਸ਼ਾਲੀ, ਜ਼ਿਆਦਾ ਸੁਰਖਿਅਤ ਸਨ। ਇਹ ਜਮਾਤ ਹੀ ਸਮਾਜ ਕਹਿਲਾਇਆ। ਆਪਣੇ ਵਿਚੋਂ ਹੀ ਕਿਸੇ ਮਜ਼ਬੂਤ ਅਤੇ ਸੂਝਵਾਨ ਮੁਖੀਆਂ ਦੀ ਅਗਵਾਈ ਹੇਠ ਆਪਸੀ ਮਤਭੇਦ ਨੂੰ ਦੂਰ ਕਰ, ਭਾਈਚਾਰਾ, ਸਾਂਝੀਵਾਲਤਾ, ਸਦਭਾਵਨਾ ਅਤੇ ਸਮਾਨ ਸੁਰਖਿਆ ਦੇ ਮਾਹੌਲ ਵਿਚ ਜਿਹੜਾ ਸਮਾਜ ਜਿਤਨਾ ਸੰਗਠਤ ਹੁੰਦਾ ਗਿਆ, ਉਤਨਾ ਹੀ ਉਸ ਸਮਾਜ ਦਾ ਵਿਸਥਾਰ ਹੁੰਦਾ ਗਿਆ। ਇਹੀ ਸਮਾਜ ਕਾਲਾਂਤਰ ਵਿਚ, ਕਬੀਲਾ, ਟੋਲਾ, ਕਸਬਾ, ਨਗਰ, ਰਿਆਸਤ, ਪ੍ਰਾਂਤ ਅਤੇ ਦੇਸ਼ ਦਾ ਰੂਪ ਧਾਰਦੇ ਗਏ। ਜਿਸ ਮੁਖੀਏ ਨੇ ਨਿਜੀ ਸਵਾਰਥਾਂ ਤੋਂ ਉੱਪਰ ਉੱਠ, ਸਮਾਜਿਕ ਸ਼ਾਂਤੀ, ਸਮਾਨਤਾ, ਸਮ੍ਰਿਧੀ ਅਤੇ ਸੁਰਖਿਆ ਲਈ ਸਾਮੂਹਕ ਤੌਰ ਤੇ ਉਪਰਾਲੇ ਕੀਤੇ, ਉਹ ਸਮਾਜ ਉਤਨਾ ਹੀ ਸੰਗਠਤ, ਸਮ੍ਰਿਧ ਅਤੇ ਸ਼ਕਤੀਸ਼ਾਲੀ ਹੁੰਦਾ ਗਿਆ। ਸੂਰਯ ਵੰਸ਼, ਯਦੂ ਵੰਸ਼, ਮੋਰਯ ਵੰਸ਼, ਗੁਪਤ ਵੰਸ਼ ਜਿਹੇ ਐਸੇ ਹੀ ਸ਼ਕਤੀਸ਼ਾਲੀ ਸਮਾਜ ਸਨ ਜਿਨ੍ਹਾਂ ਨੇ ਸਮੇਂ ਸਮੇਂ ਕੁਸ਼ਲ ਨੇਤ੍ਰਿਤਵ ਹੇਠ ਆਪਣੀ ਰਾਜ ਸੀਮਾ ਨੂੰ ਦੂਰ-ਦੂਰ ਤਕ ਵਿਸਥਾਰ ਦਿੱਤਾ। ਇਸਦੇ ਵਿਪਰੀਤ ਜਿਹੜਾ ਆਗੂ, ਮਾਇਆ ਭੋਗ ਅਤੇ ਸਵਾਰਥ ਵਿਚ ਰੱਤਿਆ, ਉਸਨੇ ਸਮਾਜਿਕ ਅਸੰਤੁਲਨ, ਅਸਮਾਨਤਾ ਅਤੇ ਅਸੁਰਖਿਆ ਦੇ ਐਸੇ ਭਸਮਾਸੁਰ ਨੂੰ ਪੈਦਾ ਕੀਤਾ, ਜਿਸਨੇ ਆਪਣੇ ਹੀ ਸਮਾਜ ਨੂੰ ਭਸਮ ਕਰ ਦਿੱਤਾ। ਭਗਵਾਨ ਕ੍ਰਿਸ਼ਨ ਤੋਂ ਬਾਦ ਦਾ ਯਦੂਵੰਸ਼, ਮਹਾਰਾਜਾ ਨੰਦ ਅਤੇ ਰਾਜਕੁਮਾਰ ਆਂਭਿਕ ਦਾ ਨੰਦਵੰਸ਼, ਮਹਾਰਾਜਾ ਰਣਜੀਤ ਸਿੰਘ ਤੋਂ ਬਾਦ ਦਾ ਸਿੱਖ ਰਾਜ, ਨੇਤ੍ਰਿਤਵ ਦੀ

ਛਮਤਾਹੀਨਤਾ ਅਤੇ ਅਕੁਸ਼ਲਤਾ ਦੇ ਪ੍ਰਮਾਣ ਹਨ। ਸਮਾਨਤਾ, ਸਮਾਜ ਦੀ ਬੁਨਿਆਦ ਹੈ। ਜਦੋਂ ਪੁੱਤਰ ਮੋਹ ਵਿਚ ਡੁੱਬੇ ਧ੍ਰਿਤਰਾਸ਼ਟ੍ਰ ਨੇ, ਇਸ ਬੁਨਿਆਦੀ ਤੱਤ ਨੂੰ ਤਿਆਗ, ਦੁਰਯੋਧਨ ਅਤੇ ਸ਼ਕੁਨੀ ਦੇ ਸ਼ੜਯੰਤਰ ਨੂੰ ਅਨਜਾਣੇ ਵਧਾਵਾ ਦਿੱਤਾ, ਉਦੋਂ ਸ਼ਾਇਦ ਇਹ ਸੋਚਿਆ ਭੀ ਨਾ ਹੋਵੇ ਕਿ ਇਹੋ ਭੁੱਲ ਕਦੀ "ਮਹਾਭਾਰਤ" ਬਣ ਜਾਏਗੀ! ਸਮਸਤ ਭਾਰਤ ਸ਼ਕਤੀ ਦੋ ਹਿੱਸਿਆਂ ਵਿਚ ਵੰਡ ਕੇ ਲੜ ਮਰੇਗੀ ਅਤੇ ਆਰਯਾਵਰਤ (ਭਾਰਤ) ਦਾ ਸ਼ਕਤੀਸ਼ਾਲੀ ਕੇਂਦਰ ਹਸਤਿਨਾਪੁਰ ਜੇ ਇਕ ਵਾਰ ਆਸ੍ਰਯਹੀਨ ਹੋਇਆ ਤਾਂ ਸਦੀਆਂ ਲਈ ਵਿਦੇਸ਼ੀ ਹਮਲਾਵਰਾਂ ਦੀ ਕਰੂਰਤਾ ਅਤੇ ਗੁਲਾਮੀ ਝੇਲਨ ਦਾ ਮੰਦਭਾਗਾ ਬਣ ਜਾਏਗਾ। ਪਰ ਇਤਿਹਾਸ ਗਵਾਹ ਹੈ, ਐਸਾ ਹੀ ਹੋਇਆ। ਪੁੱਤਰ ਮੋਹ ਵਿਚ ਫ਼ੱਸੇ ਇਕ ਧ੍ਰਿਤਰਾਸ਼ਟਰ ਦੀ ਸਵਾਰਥੀ ਸੋਚ ਨੇ, ਸੋਨੇ ਦੀ ਚਿੜੀਆ ਅਤੇ ਵਿਸ਼ਵ ਗੁਰੂ ਕਹੇ ਜਾਣ ਵਾਲੇ ਭਾਰਤ ਦੇ ਪਰਖੱਚੇ ਉਡਵਾ ਦਿੱਤੇ। ਅਨਗਿਣਤ ਅਭਿਮਨਯੂ ਵਿਦੇਸ਼ੀ ਹਾਥੀਆਂ ਦੇ ਪੈਰਾਂ ਥਲੇ ਕੁਚਲ ਦਿੱਤੇ ਗਏ, ਪਤਾ ਨਹੀਂ ਕਿਤਨੀਆਂ ਸ਼ਕੁੰਤਲਾਵਾਂ ਗ਼ਜ਼ਨੀ ਦੇ ਬਜ਼ਾਰਾਂ ਵਿਚ ਟਕੇ-ਟਕੇ ਤੇ ਨੀਲਾਮ ਹੁੰਦੀਆਂ ਰਹੀਆਂ। ਇਕ ਵਾਰ, ਸਿਰਫ ਇਕ ਵਾਰ, ਸਮਾਜਿਕ ਸਮਾਨਤਾ ਦੀ ਬੁਨਿਆਦ, ਕਿਸੇ ਦੁਰਯੋਧਨ ਨੇ ਖਿਸਕਾਈ ਤਾਂ ਸਦੀਆਂ ਤਕ ਅਸੁਰਖਿਆ ਦੇ ਭੂਕੰਪ ਨਾਲ ਇਹ ਦੇਸ਼ ਥਰਥਰਾਂਦਾ ਰਿਹਾ। ਕਦੀ ਗ਼ਜ਼ਨੀ ਤੇ ਕਦੀ ਗੌਰੀ, ਕਦੀ ਤੈਮੂਰ ਤੇ ਕਦੀ ਤੁਗਲਕ, ਕਦੀ ਮੁਗ਼ਲ ਤੇ ਕਦੀ ਅੰਗਰੇਜ਼ ਭਾਰਤ ਮਾਤਾ ਦੀ ਇੱਜ਼ਤ ਅਤੇ ਅਸਮਤ ਨਾਲ ਬਲਾਤਕਾਰ ਕਰਦੇ ਰਹੇ ਔਰ ਰਾਮ, ਕ੍ਰਿਸ਼ਮ, ਬੁੱਧ ਅਤੇ ਮਹਾਂਵੀਰ ਦੇ ਵੰਸਜ ਇਸ ਘਿਨੌਣੀ ਕ੍ਰੀੜਾ ਨੂੰ ਅਸਹਾਯ ਦੇਖਣ ਨੂੰ ਮਜ਼ਬੂਰ ਰਹੇ।

ਕਦੀ ਦਜਲਾ ਤੋਂ ਫ਼ੁਰਾਤ ਤਕ ਅਤੇ ਮੋਹਨਜੋਦੜੋ ਤੋਂ ਹੜੱਪਾ ਤਕ, ਗੰਗਾ ਤੋਂ ਲੈ ਕੇ ਸਿੰਧੂ ਨਦੀ ਤਕ, ਸਮਸਤ ਅਰਬ ਹਿੰਦੂ ਸਭਿਅਤਾ ਦਾ ਖੇਤਰ ਸੀ। ਕਿਸੇ ਬਾਹਰੀ ਧਾਰਮਿਕ ਹਮਲੇ ਤੋਂ ਬੇਖਬਰ, ਵੈਦਿਕ ਧਰਮ ਵਿਚ ਸਮਾਨਤਾ ਅਤੇ ਜਾਨ ਮਾਲ ਦੀ ਸੁਰਖਿਆ ਜਿਹੇ ਬੁਨਿਆਦੀ ਅਸੂਲਾਂ ਦੀ ਉਲੰਘਣਾ ਕਰਨ ਵਾਲੇ ਅਸਮਾਜਿਕ ਤੱਤਾਂ ਲਈ ਦੰਡ ਦਾ ਕੋਈ ਪ੍ਰਾਵਧਾਨ, ਕੋਈ ਨਿਯਮ ਨਹੀਂ ਸੀ। ਪਰ ਧਨ ਅਤੇ ਪਰ ਨਾਰੀ ਤੇ ਕੁਦ੍ਰਿਸ਼ਟੀ ਰੱਖਣ ਵਾਲੇ ਅਪਰਾਧੀ, ਸਰੀਰਕ ਅਤੇ ਆਰਥਿਕ ਤੌਰ ਤੇ ਸਮ੍ਰਿਧ ਤੱਤ, ਤਤਕਾਲੀਨ ਧਰਮ ਗੁਰੂ (ਪਰੋਹਿਤ) ਨਾਲ ਸਾਂਠ ਗਾਂਠ ਕਰਕੇ ਸਮਾਜ ਦੇ ਠੇਕੇਦਾਰ ਬਣ ਗਏ ਤਾਂ ਰਿਸ਼ੀਆਂ-ਮੁਨੀਆਂ ਦੇ ਇਸ ਦੇਸ਼ ਵਿਚ ਧਾਰਮਿਕ ਉਦਾਸੀ ਦਾ ਮਾਹੌਲ ਬਣ ਗਿਆ। ਉਧਰ ਅਰਬ ਦੇ ਸੀਮਾ ਪ੍ਰਾਂਤ ਅਤੇ ਉਤਰੀ ਮੱਧ ਏਸ਼ੀਆ ਵਿਚ ਫੈਲੇ "ਯਵਨ" ਵੀ ਕਮੋਬੇਸ਼ ਇਸੇ ਸੰਤੁਲਨਹੀਨਤਾ ਦੇ ਸ਼ਿਕਾਰ ਸਨ। "ਅੰਜੀਲ" ਦੀ ਪਤਵਾਰ ਸਮਾਜ ਦੇ ਜਹਾਜ ਨੂੰ ਸੇਧ ਦੇਣ ਨੂੰ ਸਮਰਥਹੀਨ ਸਾਬਤ ਹੋ ਰਹੀ ਸੀ। ਐਸੇ ਹੀ ਸਮੇਂ ਮੁਹੰਮਦ ਸਾਹਿਬ ਨੇ ਸਮਾਨਤਾ ਅਤੇ ਸੁਰਖਿਆ ਦੀ ਮਨੁੱਖੀ ਮੰਗ ਨੂੰ ਮੁੱਖ ਰਖਕੇ ਇਕ ਤੀਸਰਾ ਪੰਥ ਚਲਾਇਆ ਜਿਸਦਾ ਨਾਂ ਰਖਿਆ, "ਇਸਲਾਮ"! ਪਰੋਹਿਤ ਵੰਸ਼ਵਾਦੀ ਬ੍ਰਾਹਮਣਾਂ ਦੀ ਥਾਂ, ਕੁਝ

ਸੂਝਵਾਨ, ਸਮਾਜ ਸ਼ਾਸਤ੍ਰੀ ਅਤੇ ਧਾਰਮਿਕ ਵਿਅਕਤੀਆਂ ਨੂੰ ਮਿਲਾ ਨਵੇਂ ਨਿਯਾਇਕ ਸੰਸਥਾ ਦਾ ਨਿਰਮਾਣ ਕੀਤਾ, ਜਿਸ ਦਾ ਨਾਂ ਰਖਿਆ, "ਸ਼ਰਾ" (ਸਿੱਧਾ ਰਾਹ)। ਅੰਜੀਲ ਦੀ ਥਾਂ "ਕੁਰਾਨ" ਨੇ ਲੈ ਲਈ। ਪਹਿਲੀ ਵਾਰ ਕਿਸੇ ਧਰਮ ਨੇ ਸਮਾਜ ਦੀ ਸੁੱਧ ਲਈ। ਚੋਰੀ ਕਰਨ ਵਾਲੇ ਦੇ ਹੱਥ ਕੱਟ ਦਿਓ, ਬਲਾਤਕਾਰੀ ਨੂੰ ਸ਼ਰੇ ਬਾਜ਼ਾਰ ਕੋੜੇ ਮਾਰ ਕੇ ਖ਼ਤਮ ਕਰ ਦਿਓ, ਅਮਾਨਤ ਵਿਚ ਖਿਆਨਤ ਕਰਨ ਵਾਲੇ ਲਈ ਕਠੋਰ 'ਡੰਨ' ਜਿਹੀ ਪਰੰਪਰਾ ਨੂੰ ਧਰਮ ਨਾਲ ਜੋੜਿਆ। ਰਾਜਾ ਤੋਂ ਲੈ ਕੇ ਰੰਕ ਤਕ ਅਤੇ ਸੂਫੀ ਤੋਂ ਲੈ ਕੇ ਸਮਰਾਟ ਤਕ ਸਾਰੀ ਖਲਕ ਇਸ ਇਸਲਾਮੀ ਕਾਨੂੰਨ ਥੱਲੇ ਲਿਆਂਦੀ ਗਈ। ਕਿਸੇ ਗਰੀਬ ਰਿਆਯਾ ਦੀ ਮੁਟਿਆਰ ਤੇ ਬੁਰੀ ਨਜ਼ਰ ਰੱਖਣ ਵਾਲੇ ਨਵਾਬ ਨੂੰ ਜਾਂ ਕਿਸੇ ਵਿਗੜੇ ਹੋਏ ਵਜ਼ੀਰ ਨੂੰ ਸ਼ਰ੍ਹਾ ਦੇ ਸਾਹਮਣੇ ਜਲੀਲ ਹੁੰਦਿਆਂ ਵੇਖ ਮਨੁੱਖੀ ਮਨੋਵਿਗਿਆਨ ਦੇ ਉਤਸ਼ਾਹ ਦਾ ਹੀ ਕਰਿਸ਼ਮਾ ਸੀ, ਜੋ ਵੇਖਦਿਆਂ-ਵੇਖਦਿਆਂ ਤਕਰੀਬਨ ਅੱਧੀ ਦੁਨੀਆਂ ਇਸਲਾਮ ਦੀ ਧਾਰਨੀ ਬਣ ਗਈ।

ਗੁਰੂ ਨਾਨਕ ਨੇ ਧਰਮ ਦੀ ਨਵੀਂ ਪਰੀਭਾਸ਼ਾ ਦਿੱਤੀ, "ਧੌਲੁ ਧਰਮੁ ਦਇਆ ਕਾ ਪੂਤ" ਸਵਾਰਥ ਦੀ ਥਾਂ ਦਇਆ ਨੂੰ ਤਰਜੀਹ ਦਿੱਤੀ। ਦਇਆ ਸੰਤੋਖ ਬ੍ਰਹਮਚਰਯ ਅਤੇ ਸੱਤ ਨੂੰ ਧਰਮ ਦਾ ਪ੍ਰਤੀਕ ਬਨਾਉਣ ਵਾਲੇ ਗੁਰੂ ਨਾਨਕ ਦੇ ਅੰਤਸ਼ ਵਿਚ ਇਕ ਵਾਰ ਫਿਰ ਧਰਮ ਨੂੰ ਵਿਕਾਰ ਰਹਿਤ ਅਤੇ ਸਮਾਜਮੁਖੀ ਬਣਾ ਕੇ "ਵਿਸ਼ਵ ਗੁਰੂ" ਦੇ ਪ੍ਰਾਚੀਨ ਗੌਰਵ ਨੂੰ ਪ੍ਰਾਪਤ ਕਰਨ ਦੀ ਅਤੇ ਇਕ ਸ਼ਕਤੀਸ਼ਾਲੀ ਭਾਰਤ ਨਿਰਮਾਣ ਦੀ ਕਲਪਨਾ ਹੀ ਰਹੀ ਹੋਵੇਗੀ। "ਸੰਗਤ ਔਰ ਪੰਗਤ" ਦੀ ਪਰੰਪਰਾ, ਸਮਾਜਵਾਦ ਦਾ ਸਭ ਤੋਂ ਨਿਵੇਕਲਾ ਅਤੇ ਸ੍ਰੇਸ਼ਠ ਪ੍ਰਮਾਣ ਹੈ। ਪੰਗਤ ਵਿਚ ਸੇਵਾ ਅਤੇ ਸੰਗਤ ਵਿਚ ਸਿਮਰਨ ਦਾ ਜਨਮ ਹੋਵੇਗਾ। ਸੇਵਾ ਕਰਕੇ ਮਨੁੱਖ ਸੰਸਾਰ ਨਾਲ ਜੁੜੇਗਾ ਅਤੇ ਸਿਮਰਨ ਕਰਕੇ ਪ੍ਰਾਣੀ ਕਰਤਾਰ ਨਾਲ ਜੁੜੇਗਾ। ਊਚ-ਨੀਚ ਅਤੇ ਗਰੀਬ ਅਮੀਰ ਦੇ ਭੇਦ-ਭਾਵ ਤੋਂ ਹੀਨ ਪੰਗਤ, ਸਮਾਨਤਾ ਅਤੇ ਸਮਾਜਵਾਦ ਦਾ ਉਤਕ੍ਰਿਸ਼ਟ ਨਮੂਨਾ ਸੀ। ਸੰਨ ੧੫੬੬ ਈਸਵੀ ਵਿਚ ਬਾਦਸ਼ਾਹ ਅਕਬਰ ਲਾਹੌਰ ਤੋਂ ਦਿੱਲੀ ਆ ਰਿਹਾ ਸੀ। ਲਾਹੌਰ ਦਾ ਸੂਬਾ ਜਾਫ਼ਰ ਬੇਗ ਭੀ ਨਾਲ ਸੀ। ਜਾਫਰ ਬੇਗ ਨੇ ਗੁਰੂ ਨਾਨਕ ਦੇ ਦਰ ਦੀ ਮਹਿਮਾ ਬਾਦਸ਼ਾਹ ਨੂੰ ਦੱਸੀ। ਇਹ ਭੀ ਦੱਸਿਆ ਕਿ ਦਿੱਲੀ ਦੇ ਮਾਰਗ ਤੇ ਵਸਿਆ ਗੋਇੰਦਵਾਲ, ਵੇਲੇ ਦੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦਾ ਨਿਵਾਸ ਸਥਾਨ ਹੈ। ਬਾਦਸ਼ਾਹ ਅਕਬਰ ਨੇ ਅਬੁਲ ਫਜ਼ਲ ਤੋਂ ਭੀ ਗੁਰੂ ਨਾਨਕ ਦੀ ਮਹਿਮਾ ਸੁਣੀ ਸੀ। ਬਾਦਸ਼ਾਹ ਦਰਸ਼ਨ ਦੀ ਇੱਛਾ ਲੈ ਕੇ ਗੋਇੰਦਵਾਲ ਸਾਹਿਬ ਪੁੱਜਾ। ਅੰਦਰ ਧਰਮਸ਼ਾਲਾ ਵਿਖੇ, ਪਾਤਸ਼ਾਹ ਨੂੰ ਖਬਰ ਕਰ ਦਿਤੀ ਗਈ। ਬਾਬਾ ਬੁੱਢਾ ਜੀ ਦੋ ਸਿੱਖਾਂ ਦੇ ਨਾਲ ਬਾਦਸ਼ਾਹ ਨੂੰ ਮਿਲੇ ਤੇ ਗੁਰੂ ਜੀ ਦੇ ਦਰਸ਼ਨ ਦੇ ਅਸੂਲ ਸਮਝਾਏ। ਸੰਗਤ ਦੇ ਨਾਲ ਪੰਗਤ ਵਿਚ ਬੈਠ ਕੇ ਲੰਗਰ ਛਕਣ ਤੋਂ ਬਾਅਦ ਹੀ ਗੁਰੂ ਜੀ ਦੇ ਦਰਸ਼ਨ ਹੋਣਗੇ। ਹਿੰਦੋਸਤਾਨ ਦੇ ਬਾਦਸ਼ਾਹ ਦੀ ਨਾਰਾਜ਼ਗੀ ਦੀ ਪ੍ਰਵਾਹ ਨਹੀਂ ਕੀਤਾ, ਗੁਰੂ ਨਾਨਕ ਦੀ ਸਮਾਨਤਾ ਅਤੇ ਸਮਾਜਵਾਦੀ ਦ੍ਰਿਸ਼ਟੀਕੋਣ ਨੂੰ ਸਰਵੋਪਰੀ ਰਖਿਆ। ਬਾਦਸ਼ਾਹ ਨੇ ਭੀ ਪੰਗਤ ਵਿਚ, ਆਮ ਸ਼ਰਧਾਲੂ ਸਿੱਖ

ਸੇਵਕਾਂ ਦੇ ਨਾਲ ਗੁਰੂ ਕੇ ਲੰਗਰ ਦਾ ਜੋ ਅਨੰਦ ਪ੍ਰਾਪਤ ਕੀਤਾ, ਉਸ ਦੇ ਸਾਹਮਣੇ ਸ਼ਾਹੀ ਭੋਜ ਅਤੇ ਛੱਤੀ ਵਿਅੰਜਨ ਭੀ ਫਿੱਕੇ ਜਾਪੇ।

ਸਮਾਜ ਜੀਵੇ, ਕੌਮ ਜੀਵੇ, ਦੇਸ਼ ਜੀਵੇ, ਤਾਂ ਮਨੁਖ ਜਿਉਂਦਾ ਰਹੇਗਾ। ਸਮਾਜ ਤੋਂ ਬਗੈਰ ਵਿਅਕਤੀ ਦੀ ਕਲਪਨਾ ਭੀ ਨਹੀਂ ਕੀਤੀ ਜਾ ਸਕਦੀ। ਪ੍ਰਮੁਖ ਸਮਾਜ ਸ਼ਾਸਤਰੀਆਂ ਨੇ ਤਾਂ ਮਨੁਖ ਦੀ ਪ੍ਰੀਭਾਸ਼ਾ ਹੀ ਦਿਤੀ ਹੈ—"ਮਨੁੱਖ ਇਕ ਸਮਾਜਕ ਪ੍ਰਾਣੀ ਹੈ।" ਸਮਾਜ ਖਾਤਰ, ਕੌਮ ਖਾਤਰ, ਸਰਵਸਵ ਸਮਰਪਣ ਵਿਅਕਤੀ ਦਾ ਧਰਮ ਹੈ ਅਤੇ ਸਮਾਜ ਦੇ ਹਰ ਵਿਅਕਤੀ ਦੀ ਸੁਖ ਸ਼ਾਂਤੀ ਅਤੇ ਸੁਰਖਿਆ ਦਾ ਅਵਸਰ ਪ੍ਰਦਾਨ ਕਰਨਾ ਸਮਾਜ ਦਾ ਧਰਮ ਹੈ। ਸਮਾਜਕ ਪਰੰਪਰਾ ਅਤੇ ਨੈਤਿਕ ਮੂਲ ਨੂੰ ਨਜ਼ਰ-ਅੰਦਾਜ਼ ਕਰ, ਭੌਤਿਕ ਸੰਸਾਧਨ ਇਕੱਤਰ ਕਰਕੇ ਸੁੱਖੀ ਹੋਣ ਦਾ ਖ਼ੁਆਬ 'ਮੁੰਗੇਰੀ ਲਾਲ ਦਾ ਸੁਪਨਾ' ਹੈ ਅਤੇ ਆਪਣੀ ਹੀ ਪਰਜਾ ਦੇ ਦੁੱਖ ਦਰਦ ਤੋਂ ਬੇਖਬਰ ਰਾਜਾ, ਆਪਣੀ ਹੀ ਜਨਤਾ ਦੀ ਪ੍ਰਵਾਹ ਨਾ ਕਰਨ ਵਾਲਾ ਨੇਤਾ, ਅਤੇ ਆਪਣੀ ਹੀ ਸੰਗਤ ਦਾ ਸੋਸ਼ਨ ਕਰਨ ਵਾਲਾ ਧਾਰਮਕ ਆਗੂ, ਆਪਣੇ ਹੀ ਸਿਰ 'ਤੇ ਹੱਥ ਰੱਖਕੇ ਨੱਚਣ ਵਾਲੇ ਭਸਮਾਸੁਰ ਵਾਂਗ ਨਸ਼ਟ ਹੋ ਜਾਂਦਾ ਹੈ।

ਪੰਡਤ ਮਦਨ ਮੋਹਨ ਮਾਲਵੀਯ, ਕਾਸ਼ੀ ਹਿੰਦੂ ਵਿਸ਼ਵ ਵਿਦਿਆਲਯ ਦੇ ਭਵਨ ਨਿਰਮਾਣ ਵਿਚ ਲੱਗੇ ਹੋਏ ਸਨ। ਆਪਣੀ ਸਾਰੀ ਜ਼ਮੀਨ ਜਾਇਦਾਦ ਵੇਚ ਕੇ ਲਾ ਦਿੱਤੀ। ਵਿਦਿਆ ਪ੍ਰੇਮੀਆਂ ਤੋਂ ਆਇਆ ਚੰਦਾ ਨਿਰਮਾਣ ਖਰਚ ਦੀ ਤੁਲਨਾ ਵਿਚ ਬਹੁਤ ਥੋੜ੍ਹਾ ਸੀ। ਇਕ ਦਿਨ ਪੰਡਤ ਜੀ ਚਿੰਤਤ ਮੁਦਰਾ ਵਿਚ ਬੈਠੇ ਸਨ। ਇਕ ਬਿਰਧ ਔਰਤ ਨੇ ਗਹਿਣਿਆਂ ਦੀ ਪੋਟਲੀ ਪੰਡਤ ਜੀ ਦੇ ਸਾਹਮਣੇ ਰੱਖ ਕੇ ਅਰਜ਼ ਕੀਤੀ, "ਪੰਡਤ ਜੀ, ਵਿਦਿਆ ਦੀ ਦੇਵੀ ਸਰਸਵਤੀ ਦੇ ਇਸ ਮੰਦਿਰ ਮੇਂ ਯਦੀ ਮੇਰੇ ਯੇਹ ਆਭੂਸ਼ਣ ਕਾਮ ਆ ਸਕੇਂ ਤੋਂ ਮੈਂ ਅਪਨੇ ਆਪ ਕੋ ਭਾਗਯਸ਼ਾਲੀ ਸਮਝੂੰਗੀ।" ਪੰਡਤ ਜੀ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਹੰਝੂ ਭਰ ਆਏ। ਭਰੇ ਗਲੇ ਨਾਲ ਹੱਥ ਜੋੜ ਕੇ ਬੇਨਤੀ ਕੀਤੀ, "ਮਾਤੇ! ਆਪ ਜੈਸੀ ਮਾਤਾ ਕਾ ਆਸ਼ੀਰਵਾਦ ਹੀ ਮੇਰਾ ਸਹਾਰਾ ਹੈ, ਮੇਰਾ ਖ਼ਜ਼ਾਨਾ ਹੈ। ਸਮਾਜ ਕੀ ਸੁੱਖ ਸ਼ਾਂਤੀ ਏਵੰ ਸੁਰਖਿਆ ਕੇ ਲੀਏ ਹੀ ਇਸ ਸਿਖਸ਼ਾ ਕੇਂਦਰ ਕਾ ਨਿਰਮਾਣ ਕਰ ਰਹਾ ਹੂੰ। ਤੁਮ੍ਹਾਰੇ ਪੁਤ੍ਰ ਏਵੰ ਪੁਤ੍ਰਬਧੂ ਕਾ ਯੇਹ ਅਧਿਕਾਰ ਲੇਕਰ ਮੈਂ ਅਪਨੇ ਹੀ ਸਮਾਜ ਕੀ ਇਕਾਈ ਕੋ ਕਮਜ਼ੋਰ ਨਹੀਂ ਕਰਨਾ ਚਾਹਤਾ....।" ਇਹ ਕਹਿਕੇ ਉਹ ਪੋਟਲੀ ਉਸ ਬਿਰਧ ਮਾਤਾ ਦੇ ਹੱਥ ਫੜਾ ਨਿਮਰਤਾ ਸਹਿਤ ਵਾਪਸ ਤੋਰ ਦਿਤਾ।

ਮਹਾਰਾਜਾ ਰਣਜੀਤ ਸਿੰਘ ਤੋਂ ਬ਼ਾਅਦ—ਪਹਿਲਾਂ ਡੋਗਰਾ ਬੰਧੂ ਦੀ ਕੁਟਲਤਾ ਅਤੇ ਬਾਅਦ ਵਿਚ ਅੰਗਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' ਜਿਹੀ ਕਪਟੀ ਨੀਤੀ ਕਾਰਣ ਨਿਰੰਤਰ ਟੁੱਟ ਰਹੇ ਸਿੱਖ ਸਮਾਜ ਨੂੰ ਇਕਜੁੱਟ ਕਰਨ ਲਈ ਸੰਨ 1934ਵਿਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ "ਨਾਨਕ ਨਾਮ ਲੇਵਾ ਸਰਬ ਸਿੱਖ ਕਾਨਫ਼ਰੰਸ" ਵਿਚ ਕੁਝ ਸਿੱਖ ਆਗੂਵਾਂ ਨੇ ਦਸ ਗੁਰੂਆਂ ਦਾ ਅਰਦਾਸਾ ਕਰਨ ਦੀ ਸ਼ਰਤ ਰੱਖੀ। ਪੰਥਕ ਏਕਤਾ ਅਤੇ ਸਿੱਖ ਸਮਾਜ ਦੇ ਪੁਨਰ-

ਸੰਗਠਨ ਲਈ ਚਿੰਤਤ ਸਤਿਗੁਰੂ ਪ੍ਰਤਾਪ ਸਿੰਘ ਨੇ ਕਿਹਾ, "ਤੁਸੀਂ ਭਾਵੇਂ ਇਕ ਗੁਰੂ ਦੀ ਅਰਦਾਸ ਕਰ ਲਓ, ਪਰ ਇਕੱਠੇ ਹੋ ਜਾਓ ਨਹੀਂ ਤਾਂ ਖੇਰੂੰ-ਖੇਰੂੰ ਹੋ ਕੇ ਸਾਰੇ ਮਾਰੇ ਜਾਵਾਂਗੇ। ਪੰਥਕ ਏਕਤਾ ਅਤੇ ਸਮਾਜਕ ਖੁਸ਼ਹਾਲੀ ਹੀ ਕਿਸੇ ਸਮਾਜਕ ਜਾਂ ਧਾਰਮਕ ਨੇਤਾ ਦਾ ਸੁਪਨਾ ਹੁੰਦਾ ਹੈ। ਗੁਰੂ ਨਾਨਕ ਦੀ, ਸਮਾਜਕ ਸੁੱਖ-ਸ਼ਾਂਤੀ ਅਤੇ ਸਰਬਤ ਦੇ ਭਲੇ ਹਿਤ, ਸਮਾਜਕ ਸੁਰਖਿਆ ਦੀ ਪ੍ਰੰਪਰਾਗਤ ਸੋਚ ਹੀ ਸੀ, ਜੋ ਨੌਵੇਂ ਪਾਤਸ਼ਾਹ ਨੇ ਔਰੰਗਜੇਬੀ ਕਹਿਰ ਦਾ ਰੁੱਖ, ਆਪਣੇ ਤੇ ਕਰ ਲਿਆ। ਹਿੰਦੂ ਸਮਾਜ ਨੂੰ, ਇਸਲਾਮੀ ਜਨੂੰਨ ਦੀ ਹਨੇਰੀ ਤੋਂ ਬਚਾ ਲਿਆ, ਆਪਣਾ ਸੀਸ ਕੁਰਬਾਨ ਕਰ ਦਿਤਾ।

ਵਿਅਕਤੀ ਅਤੇ ਸਮਾਜ ਦੋਨੋਂ ਇਕ ਦੂਸਰੇ ਦੇ ਪੂਰਕ ਹਨ। ਸਮਾਜ ਲਈ ਸਮਰਪਤ ਵਿਅਕਤੀ ਅਤੇ ਵਿਅਕਤੀ ਦੇ ਸਮਯਕ ਵਿਕਾਸ ਲਈ ਯਤਨਸ਼ੀਲ ਸਮਾਜ ਦੋਨੋਂ ਸ਼ਲਾਘਾਯੋਗ ਹਨ। ਰੋਟੀ ਅਤੇ ਸੁਰੱਖਿਆ ਤੋਂ ਪ੍ਰਜਾ ਨੂੰ ਵਾਂਝਿਆਂ ਰੱਖਣ ਵਾਲੀ ਸਰਕਾਰ ਅਤੇ ਆਪਣੇ ਅਨੁਯਾਈ ਨੂੰ ਆਤਮਿਕ ਉੱਨਤੀ ਤੋਂ ਵਾਂਝਿਆਂ ਰੱਖਣ ਵਾਲਾ ਧਾਰਮਿਕ ਆਗੂ, ਸਮੇਂ ਦੀ ਗਰਤ ਵਿਚ ਗੋਤਾ ਖਾਂ ਜਾਂਦੇ ਹਨ।

# ਸਭ ਮਹਿ ਰਵਿ ਰਹਿਆਈ ਪ੍ਰਭ ਏਕੈ.....

੯ਵੀਂ ਸ਼ਤਾਬਦੀ ਦਾ ਸਮਾਂ ਸੀ। ਕੱਨੜ ਰਾਜਾ "ਮਹਿੰਦ੍ਰ ਵਿਕਮ ਵਰਮਨ" ਪੁਰੋਹਿਤਵਾਦ ਦੇ ਅਧਾਰ ਤੇ ਰਾਜ-ਕਾਜ ਚਲਾ ਰਿਹਾ ਸੀ। ਜੀਵ ਪਾਪੀ ਹੈ ਅਤੇ ਪ੍ਰਮੇਸ਼ਰ ਉਤੇ ਅਸਮਾਨ (ਸਵਰਗ) ਤੇ ਬੈਠਾ ਸ੍ਰਿਸ਼ਟੀ ਦਾ ਸੰਚਾਲਨ ਕਰਦਾ ਹੈ। ਬ੍ਰਾਹਮਣ ਪਰਮੇਸ਼ਰ ਦਾ ਪ੍ਰਤੀਨਿਧੀ ਹੈ। ਬ੍ਰਾਹਮਣ ਦਾ ਨਿਰਧਾਰਿਤ ਕਰਮ-ਕਾਂਡ ਹੀ ਪਾਪਾਂ ਤੋਂ ਛੁਟਕਾਰੇ ਦਾ ਇਕ-ਮਾਤਰ ਸਾਧਨ ਹੈ। ਬ੍ਰਾਹਮਣ-ਨਿੰਦਾ ਈਸ਼ਵਰ-ਨਿੰਦਾ ਜਿਹਾ ਅਪਰਾਧ ਘੋਸ਼ਿਤ ਸੀ। ਇਹੀ ਕਾਰਣ ਸੀ ਇਖ਼ਲਾਕ ਔਰ ਚਰਿੱਤਰ ਤੋਂ ਪਤਿਤ ਹੋ ਚੁਕੇ ਬਰਾਹਮਣਾਂ ਦੇ ਖ਼ਿਲਾਫ਼ ਆਵਾਜ਼ ਚੁਕਣ ਦੀ ਹਿੰਮਤ ਕੋਈ ਨਹੀਂ ਸੀ ਕਰਦਾ।

ਅਚਾਨਕ ਇਕ ਮਾਨਵਤਾਵਾਦੀ ਸੰਤ 'ਅਪਰ ਸੁਆਮੀ' ਉਸ ਰਾਜ ਵਿਚ ਆਇਆ। 'ਜੀਵ-ਬ੍ਰਹਮ ਦੁਈ ਏਕ ਸਮਾਨਾ' ਦੇ ਬੋਲ ਮਧੁਰ ਗੀਤ ਬਣ, ਮੈਸੂਰ ਦੀਆਂ ਗਲੀਆਂ ਵਿਚ ਗੂੰਜਣ ਲਗ ਪਏ। "ਇਨਸਾਨ ਦਾ ਹਿਰਦਾ ਹੀ ਭਗਵਾਨ ਦਾ ਮੰਦਰ ਹੈ" ਦਾ ਹੋਕਾ ਦੇਣ ਵਾਲਾ ਇਹ ਮਸਤ ਫੱਕੜ ਜਿਥੇ ਜਾਂਦਾ, ਲੋਕਾਂ ਦਾ ਹਜੂਮ ਪਿਛੇ ਲਗ ਜਾਂਦਾ। ਗ਼ਜ਼ਬ ਦਾ ਸੰਮੋਹਨ ਸੀ ਇਸ ਅਲਮਸਤ ਸੁਆਮੀ ਦੀ ਆਵਾਜ਼ ਵਿਚ। ਪੁਰੋਹਿਤ ਸਤਰਕ ਹੋ ਗਏ। ਪੁਰੋਹਿਤਵਾਦੀ ਸੱਤਾ ਡੋਲਦੀ ਨਜ਼ਰ ਆਈ। ਯਾਦ ਰਹੇ "ਸੱਤਾ ਸਦਾ ਅਸਤਿਯ ਦੇ ਸਿੰਘਾਸਨ ਤੇ ਬਿਰਾਜਮਾਨ ਹੁੰਦੀ ਹੈ।" ਸਤ ਅਤੇ ਸੱਤਾ ਦਾ ਵੈਰ ਹੈ। ਇਹੀ ਕਾਰਨ ਹੈ ਸਤ ਦਾ ਹਮਾਇਤੀ ਸੱਤਾ ਦਾ ਵਿਰੋਧੀ ਕਰਾਰ ਦਿਤਾ ਜਾਂਦਾ ਰਿਹਾ ਹੈ। ਇਸੇ ਕਰਕੇ "ਸਤ" ਦੇ ਪ੍ਰਵਾਨਿਆਂ ਨੂੰ ਬਹੁਤੀ ਵਾਰ ਸੂਲੀ ਤੇ ਚੜ੍ਹਨਾ ਪਿਆ ਹੈ। ਜੀਸਸ ਹੋਵੇ ਜਾਂ ਮਨਸੂਰ, ਸੁਕਰਾਤ ਹੋਵੇ ਜਾਂ ਸਰਮੱਦ, ਗੁਰੂ ਅਰਜਨ ਦੇਵ ਹੋਵੇ ਜਾਂ ਗੁਰੂ ਤੇਗ ਬਹਾਦਰ—ਰੱਬ ਦੇ ਪਿਆਰਿਆਂ ਦਾ ਕਤਲ ਸਦਾ (ਧਾਰਮਕ ਜਾਂ ਸਿਆਸੀ) ਸੱਤਾ ਦੀ ਸਾਜ਼ਸ਼ ਦਾ ਹਿੱਸਾ ਰਿਹਾ ਹੈ।

ਅਪਰ ਸੁਆਮੀ ਦੇ ਮੂੰਹੋਂ ਗੀਤ ਬਣਕੇ ਉਠਿਆ 'ਸਤ ਦਾ ਝੌਂਕਾ' ਪੁਰੋਹਿਤਵਾਦ ਲਈ ਬਵੰਡਰ ਬਣ ਗਿਆ। ਰਾਜੇ ਦੇ ਕੱਚੇ ਕੰਨ ਵਿਚ ਧਰਮ ਦੀ ਦੁਹਾਈ ਦੇ ਕੇ ਅਪਰ ਸੁਆਮੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਹੱਥ, ਪੈਰ ਬੰਨ ਅਰਬ ਸਾਗਰ ਵਿਚ ਡੁਬੋ ਦਿਤਾ ਗਿਆ—ਪਰ ਸਤ ਕਦੀ ਮਰਦਾ ਨਹੀਂ। ਕਹਿੰਦੇ ਹਨ ਤਿੰਨ ਦਿਨ ਬਾਦ 'ਵੇਈਂ ਨਦੀ' ਤੋਂ ਬਾਹਰ ਆਏ ਗੁਰੂ ਨਾਨਕ ਵਾਂਗ ਅਪਰ ਸੁਆਮੀ ਵੀ ਸਾਗਰ ਦੇ ਕਿਨਾਰੇ ਆ ਲੱਗਾ। ਮਨੁੱਖ ਮਾਤਰ ਦੇ ਪਿਆਰ ਵਿਚ ਭਿੱਜੇ, ਇਸ ਸੰਤ ਦੇ ਗੀਤ, ਇਕ ਵਾਰ ਫਿਰ ਗਲੀਆਂ ਬਜ਼ਾਰਾਂ ਵਿਚ ਆਕਰਸ਼ਣ ਦਾ ਕੇਂਦਰ ਬਣਨ ਲਗ ਪਏ। ਕਹਿੰਦੇ ਹਨ ਜਿਥੋਂ ਤਕ ਇਸ 'ਫੱਕੜ' ਦੀ ਆਵਾਜ਼ ਜਾਂਦੀ ਪਸ਼ੂ ਪੰਛੀ ਦੀਵਾਨੇ ਹੋ ਜਾਂਦੇ, ਪੈਲਾਂ ਪਾ ਰਹੇ ਮੋਰਾਂ ਦੇ ਪੈਰ ਰੁਕ ਜਾਂਦੇ। ਘਰ ਗ੍ਰਿਹਸਥੀ ਵਿਚ

ਲੱਗੇ ਔਰਤ ਮਰਦ ਪਿੱਛੇ ਤੁਰ ਪੈਂਦੇ। ਅਪਰ ਸੁਆਮੀ ਦੇ ਪਿਆਰ ਭਰੇ ਗੀਤਾਂ ਨੇ ਹੈਰਾਨੀ ਵਿਚ ਡੁੱਬੇ 'ਰਾਜਾ' ਦਾ ਹਿਰਦਾ ਪਰਿਵਰਤਤ ਕਰ ਦਿਤਾ। ਪੁਰੋਹਿਤ ਗ੍ਰਿਫਤਾਰ ਕਰ ਲਏ ਗਏ। ਕਲ੍ਹ ਤਕ ਦੇ ਰਾਜ ਪੁਰੋਹਿਤ, ਅਨੇਕਾਂ ਸੰਤਾਂ ਅਤੇ ਸੂਫ਼ੀ ਫ਼ਕੀਰਾਂ ਦੇ 'ਹਤਿਆਰੇ' ਅੱਜ ਸਿਰ ਥੱਲੇ ਸੁਟ ਸਜ਼ਾਏ-ਮੌਤ ਦਾ ਇੰਤਜ਼ਾਰ ਕਰ ਰਹੇ ਸਨ।

ਰਾਜੇ ਦਾ ਉੱਚਾ ਸੁਰ ਗੂੰਜਿਆ—"ਕਣ-ਕਣ ਵਿਚ ਵਿਆਪਤ ਭਗਵਾਨ ਨੂੰ ਤੁਸਾਂ ਕਲਪਨਾ ਦੇ ਸਵਰਗ ਵਿਚ ਸੀਮਤ ਕਰਿ ਦਿੱਤਾ। ਪ੍ਰਾਣੀ ਵਿਚ ਵਸੇ ਹੋਇ ਕਿੰਨੇ 'ਰਾਮ' ਸਾਡੇ ਹੱਥੋਂ, ਤੁਹਾਡੀ ਸਵਾਰਥੀ ਅਤੇ ਸੰਕੀਰਣ ਸੋਚ ਅਤੇ ਪੁਰੋਹਿਤਵਾਦ ਦੀ ਬਲੀ ਚੜ੍ਹ ਗਏ। ਤੁਹਾਡੀ ਸਜਾ ਤਾਂ ਮੌਤ ਤੋਂ ਵੀ ਭੈੜੀ ਹੋਣੀ ਚਾਹੀਦੀ ਏ... ਪਰ "ਸੁਆਮੀ ਜੀ", ਤੁਹਾਡੀ ਸਜਾ ਨਿਰਧਾਰਿਤ ਕਰਨਗੇ।"

ਖਚਾਖਚ ਭਰੀ ਕਚਹਿਰੀ ਵਿਚ ਮੌਨ ਛਾ ਗਿਆ। ਸਭ ਦੀਆਂ ਨਜ਼ਰਾਂ 'ਸੁਆਮੀ' ਦੇ ਨਿਰਵਿਕਾਰ ਚੇਹਰੇ ਤੇ ਟਿਕ ਗਈਆਂ। ਈਰਖਾ ਅਤੇ ਵੈਮਨਸਯ ਤੋਂ ਉੱਪਰ ਉੱਠ ਚੁੱਕੇ ਸੰਤ ਨੇ ਇਕ ਵਾਰ ਸਾਰੀ ਸਭਾ ਵਲ ਸ਼ਾਂਤ ਭਾਵ ਨਾਲ ਦੇਖਿਆ ਅਤੇ ਕਿਹਾ—'ਹੇ ਰਾਜਨ! ਜੇ ਭਗਵਾਨ ਹਰ ਜੀਅ ਵਿਚ ਹੈ, ਤਾਂ ਅਗਿਆਨਤਾ ਵਸ਼ ਭਟਕੇ, ਇਨ੍ਹਾਂ ਬ੍ਰਾਹਮਣਾਂ ਵਿਚ ਵੀ ਹੈ... ਇੰਨ੍ਹਾਂ ਸਾਰਿਆਂ ਨੂੰ ਰਿਹਾ ਕਰਿ ਦਿੱਤਾ ਜਾਇ।"

ਪੰਜਵੇਂ ਪਾਤਸ਼ਾਹ ਦਾ ਧਾਰਮਕ ਦ੍ਰਿਸ਼ਟੀਕੋਣ ਹੋਰ ਭੀ ਸਪਸ਼ਟ ਹੈ। ਹਰ ਤਰ੍ਹਾਂ ਦੀ ਤਾਤ ਪਰਾਈ ਬੇਗਾਨੇਪਨ ਦੀ 'ਦੂਈ' ਤੋਂ ਉੱਪਰ, ਗੁਰੂ ਅਰਜਨ ਦੇਵ ਦੀ ਸਥਿਤੀ "ਸਗਲ ਸੰਗ ਹਮ ਕਉ ਬਨਿ ਆਈ" ਵਾਲੀ ਹੈ। ਭਗਤੀ ਦਾ ਸਰਵਉਚ ਸਥਾਨ, ਜਿਥੇ ਪਹੁੰਚ ਪੰਜਵੇਂ ਪਾਤਸ਼ਾਹ 'ਇਕ ਔਂਕਾਰ' ਦੀ ਵਿਆਪਕਤਾ ਨੂੰ ਵੇਖ ਬਿਗਸ ਉਠਦੇ ਹਨ, ਆਹਲਾਦਿਤ ਹੋ ਉਠਦੇ ਹਨ—

"ਸਭ ਮਹਿ ਰਵਿ ਰਹਿਆ ਪ੍ਰਭ ਏਕੈ
ਪੇਖਿ ਪੇਖਿ ਨਾਨਕ ਬਿਗਸਾਈ॥"

ਦਸਮ ਪਾਤਸ਼ਾਹ ਨੇ "ਕ੍ਰਾਂਤੀ" ਦਿਤੀ ਭਗਤੀ ਮਾਰਗ ਨੂੰ। ਦਵੈਤ-ਅਦਵੈਤ, ਸ਼ੈਵ-ਵੈਸ਼ਨਵ, ਸਵਰਨ, ਸ਼ੂਦਰ ਅਤੇ ਹਿੰਦੂ ਮੁਸਲਮਾਨ ਆਦਿ ਭਿੰਨ-ਭਿੰਨ ਮਤਾਵਲੰਬੀਆਂ ਦੀ ਵਿਰੋਧਤਾ ਇਹ ਕਹਿਕੇ ਖਤਮ ਕਰਨ ਦਾ ਨਵਾਂ ਰਾਹ ਦਰਸਾਇਆ—

"ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।"

ਸਿੱਖ ਗੁਰੂ ਪਰੰਪਰਾ ਨੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਨੂੰ ਇਕ ਪੁਖਤਾ ਮਾਰਗ ਪ੍ਰਦਾਨ ਕੀਤਾ। ਗੁਰੂ ਨਾਨਕ ਦਾ "ਧਰਮ ਦਰਸ਼ਨ" ਕਿਸੇ ਕਰਮ ਕਾਂਡ ਦਾ ਨਿਰਵਾਹ ਨਹੀਂ, ਜੀਵਨ ਪਰਿਵਰਤਨ ਦੀ ਵਿਧੀ ਹੈ। ਗੁਰੂਆਂ ਦਾ ਆਦਰਸ਼ ਕਿਸੇ

ਪਰੰਪਰਾ ਦਾ ਢੋਂਗ ਨਹੀਂ ਜੀਵ-ਮਾਤਰ ਹਿਤ ਤਿਆਗ ਦੀ ਪਰਾਕਾਸਠਾ ਹੈ। ਸਵਾਰਥ ਦੀ ਸੰਕੀਰਣਤਾ ਤੋਂ ਉੱਪਰ ਉੱਠ ਕੇ ਹੀ ਕੋਈ ਪੰਥ ਧਰਮ ਦੇ ਅਕਾਸ਼ ਤੇ ਗਿਆਨ ਮਾਰਤੰਡ" ਬਣ ਪ੍ਰਕਾਸ਼ਿਤ ਹੁੰਦਾ ਹੈ ਅਤੇਇਸਦੇ ਕਿਰਣ ਪ੍ਰਕਾਸ਼ ਵਿਚ ਜਗ, ਆਪਨਾ "ਕਰਤਵ-ਪਥ" ਢੂੰਡਦਾ ਹੈ।

ਗੁਰੂ ਨਾਨਕ ਵਿਸ਼ਵ-ਭ੍ਰਮਣ ਤੇ ਸੀ। ਕਾਜ਼ੀਆ ਨੇ ਗੁਰੂ ਨਾਨਕ ਨੂੰ ਪ੍ਰਸ਼ਨ ਕੀਤਾ—"ਹਿੰਦੂ ਵੱਡਾ ਕਿ ਮੁਸਲਮਾਨੋਈ।"

ਸ਼ੁਭ ਕਰਮਾਂ, ਚਰਿਤਰ ਅਤੇ ਇਖਲਾਕ ਦੇ ਪ੍ਰਬਲ ਸਮਰਥਕ, ਗੁਰੂ ਨਾਨਕ ਨੇ ਜਵਾਬ ਦਿਤਾ—"ਸੁਭਿ ਅਮਲਾ ਬਾਝਹੁ ਦੋਨੋ ਰੋਈ॥"

ਵਿਅਕਤੀਗਤ ਈਰਖਾ ਜੇਕਰ ਜ਼ਹਿਰ ਹੈ, ਤਾਂ ਸੰਪ੍ਰਦਾਇਕ ਕੱਟੜਤਾ ਜ਼ਹਿਰੀਲਾ ਸਾਗਰ ਜਿਸ ਵਿਚ ਇਕ ਵਾਰ ਗੋਤਾ ਲਾਉਣ ਤੋਂ ਬਾਦ ਕੋਈ ਬਾਹਰ ਨਹੀਂ ਆਇਆ।

ਇਤਿਹਾਸ ਗਵਾਹ ਹੈ, ਸੰਪ੍ਰਦਾਇਕਤਾ ਦੇ ਇਕ ਦਿਨ ਨੇ ਮਾਨਵਤਾ ਦਾ ਜਿਤਨਾ ਨੁਕਸਾਨ ਕੀਤਾ ਹੈ, ਉਤਨਾ ਸ਼ਾਇਦ ਵਿਅਕਤੀਗਤ ਹਿੰਸਾ ਦੇ ਹਜ਼ਾਰ ਦਿਨ ਭੀ ਨਾ ਕਰ ਸਕਦੇ। ਸੰਪ੍ਰਦਾਇਕ ਹਿੰਸਾ (ਦੰਗਿਆਂ) ਦੀਆਂ ਕਾਲੀਆਂ ਰਾਤਾਂ ਗਵਾਹ ਹਨ, ਮਾਨਵਤਾ ਸਿਸਕ-ਸਿਸਕ ਕੇ ਦਮ ਤੋੜਦੀ ਰਹੀ ਹੈ, ਇਸ "ਦਾਨਸੁਰ" ਦੇ ਅੱਗੇ।

੬ ਦਸੰਬਰ ੧੯੯੨ ! ਆਯੋਧਿਆ ਦੀ ਵਿਵਾਦਗ੍ਰਸਤ ਮਸਜਿਦ, ਕੁਝ ਉਨਮਾਦਿਆਂ ਨੇ ਤੋੜ ਦਿਤੀ। ਇਸ ਦੀ ਪ੍ਰਤੀਕ੍ਰਿਆ ਵਜੋਂ ਉੱਠੇ ਸੰਪ੍ਰਦਾਇਕ ਬਵੰਡਰ ਨੇ ਬੰਬਈ, ਬੜੌਦਾ, ਅਹਿਮਦਾਬਾਦ, ਲਖਨਊ, ਕਾਨਪੁਰ, ਮੇਰਠ, ਸਹਾਰਨਪੁਰ ਅਤੇ ਬਨਾਰਸ ਜਿਹੇ ਅਨੇਕਾਂ ਸ਼ਹਿਰਾਂ ਵਿਚ "ਧਰਮ" ਦੇ ਨਾਂ ਤੇ ਅਨੇਕਾਂ ਰਾਮ ਔਰ ਰਹੀਮ ਦੇ ਚਲਦੇ ਫਿਰਦੇ ਮੰਦਰ ਅਤੇ ਮਸਜਿਦ ਪਟਰੋਲ ਪਾ ਕੇ ਜੀਂਵਦੇ ਸਾੜ ਦਿਤੇ ਗਏ। ਪਤਾ ਨਹੀਂ ਕਿਤਨੇ ਬੱਚੇ ਅਨਾਥ ਹੋ ਗਏ, ਕਿਤਨੀ ਮਾਤਾਵਾਂ ਦੀ ਗੋਦ ਸੁਨੀ ਹੋ ਗਈ, ਕਿਤਨੀਆਂ ਸੁਹਾਗਣਾਂ ਦੇ ਮੱਥੇ ਤੋਂ ਸਿੰਦੂਰ ਪੂੰਝ ਦਿਤਾ ਗਿਆ। ਦੰਗਿਆਂ ਤੋਂ ਬਾਦ ਹੋਈ ਆਰਥਕ ਤੰਗੀ ਨੇ ਪਤਾ ਨਹੀਂ ਕਿਤਨੀਆਂ "ਅਵਯਸਕ ਕਲੀਆਂ ਨੂੰ "ਦੇਹ ਵਿਓਪਾਰ" ਦੀ ਅੱਗ ਵਿਚ ਝੌਂਕ ਦਿਤਾ। ਅਯੋਧਿਆ ਕਾਂਡ ਦੀ ਘਟਨਾ ਦੇ ਉਹਲੇ ਮੇਵਾਤ, ਜੰਮੂ-ਕਸ਼ਮੀਰ ਦੇ ਮੁਸਲਿਮ ਬਹੁਤ ਇਲਾਕਿਆਂ ਅਤੇ ਪਾਕਿਸਤਾਨ ਦੇ ਘਟੋ ਘਟ ਪੰਜ ਹਜ਼ਾਰ ਛੋਟੇ-ਵਡੇ ਮੰਦਰਾਂ ਦਾ ਨਾਮੋ-ਨਿਸ਼ਾਂ ਮਿਟਾ ਦਿਤਾ ਗਿਆ। ਬੰਗਲਾ ਦੇਸ਼ ਦੇ ਢਾਕਾ, ਖੁਲਨਾ, ਨਦੀਆ ਅਤੇ ਚਟਗਾਂਵ ਜਿਹੇ ਅਨੇਕਾਂ ਸ਼ਹਿਰਾਂ ਦੀਆਂ ਸੜਕਾਂ ਤੇ ਭਰੀ ਦੁਪਹਿਰ ਨੂੰ ਜਿਵੇਂ ਰਾਤ ਦਾ ਸਿਆਹ ਅੰਧੇਰਾ ਸਿਮਟ ਆਇਆ। ਹਿੰਦੂਆਂ ਦੇ ਦਰਵਾਜ਼ੇ ਤੋੜ ਤੋੜ ਕੇ ਹਜ਼ਾਰਾਂ ਮਰਦ-ਔਰਤ, ਬੱਚੇ ਬੱਚੀਆਂ ਦੇ ਕਤਲ ਨਾਲ ਹਜ਼ਾਰਾਂ ਆਤਤਾਈਆਂ ਆਪਨੇ "ਧਰਮੀ" ਹੋਣ ਦਾ ਸਬੂਤ ਜਿਤਾ। ਔਰ ਅਗਰ ਇਸ ਭਿਆਨਕ ਦ੍ਰਿਸ਼ ਨੂੰ ਵੇਖ, ਕਿਸੇ "ਤਸਲੀਮਾ ਨਸਰੀਨ" ਦਾ ਹਿਰਦਾ ਰੋਇਆ

ਅਤੇ ਉਸ ਦੇ ਹੰਝੂ "ਲੱਜਾ" (ਨਾਵਲ) ਬਣ ਸੰਸਾਰ ਦੇ ਸਾਮ੍ਹਨੇ ਪ੍ਰਗਟ ਹੋ ਗਏ, ਤਾਂ ਧਰਮ ਦੀ ਸੱਤਾ ਤੇ ਬੈਠੇ ਮੌਲਾਨਿਆਂ ਦੀ ਜਮਾਤ ਨੇ ਕਾਫਰਾਂ (ਹਿੰਦੂਆਂ) ਦੀ ਹਿਮਾਇਤ ਕਰਨ ਦਾ ਫਤਵਾ ਲਾ ਕੇ, ਇਨਸਾਨੀ ਦਰਦ ਦੀ ਸਾਂਝੀਦਾਰ ਲੇਖਿਕਾ ਤਸਲੀਮਾ ਨੂੰ ਸਜ਼ਾਏ-ਮੌਤ ਸੁਨਾਈ ਅਤੇ ਇਸ ਸਜ਼ਾ ਨੂੰ ਅੰਜਾਮ ਦੇਣ ਲਈ ਉਸ "ਬਹਾਦਰ" ਨੂੰ ਪੰਜ ਲੱਖ ਟਕਾ (ਰੁਪਏ) ਇਨਾਮ ਦੇਣ ਦੀ ਘੋਸ਼ਨਾ ਕੀਤੀ ਜੋ ਤਸਲੀਮਾ ਦਾ ਸਿਰ ਲਾਹ, ਇਸਲਾਮ ਦਾ ਸਿਰ ਉੱਚਾ ਕਰੇ।

ਧਾਰਮਕ ਉਨਮਾਦ ਦੇ ਇਸ ਕ੍ਰੇਟਰ (ਜਵਾਲਾਮੁਖੀ ਦਾ ਮੂੰਹ) ਤੋਂ ਪਰੇ, ਸਿੱਖ ਗੁਰੂਆਂ ਨੇ ਦਿਤਾ, ਸਾਂਝੀਵਾਲਤਾ ਦਾ ਸੀਤਲ ਸੋਮਾ ਜਿਸ ਵਿਚ ਹਰ ਮਜ਼ਹਬ ਵਾਸਤੇ ਆਦਰ ਦਾ ਦ੍ਰਿਸ਼ਟੀਕੋਣ ਹੈ ਅਤੇ ਹਰ ਧਰਮ ਲਈ ਸਮਾਨਤਾ ਦਾ ਭਾਵ। ਦਸਮ ਪਾਤਸ਼ਾਹ ਸਤ ਸਰੂਪ ਹਨ ਅਤੇ ਭਾਈ ਕਨ੍ਹਈਆ ਸਤ ਦਾ ਪੁਜਾਰੀ। ਮੁਗਲ ਰਾਜ ਦੇ ਅਨਿਆਂ ਅਤੇ ਮਜ਼ਲੂਮਾਂ ਤੇ ਹੋ ਰਹੇ ਅਤਿਆਚਾਰ ਦੇ ਖਿਲਾਫ ਜੰਗ ਚਲ ਰਹੀ ਸੀ। ਇਕ ਪਾਸੇ ਲੱਖ ਤੋਂ ਉੱਪਰ ਮੁਗਲ ਫ਼ੌਜ ਅਤੇ ਦੂਜੇ ਪਾਸੇ ਗਿਣਤੀ ਦੇ ਸਿੱਖ। ਦਸਮ ਪਾਤਸ਼ਾਹ ਦੇ ਜੈਕਾਰੇ ਹੇਠ ਪੁਰਜ਼ਾ-ਪੁਰਜ਼ਾ ਕਟਵਾਉਣ ਨੂੰ ਵਿਆਕੁਲ ਇਕ-ਇਕ ਬਹਾਦਰ ਸਿੰਘ ਭੀ ਲੱਖਾਂ ਮੁਗਲ ਫ਼ੌਜ ਤੇ ਭਾਰੀ ਪੈ "ਸਵਾ ਲਾਖ ਸੇ ਇਕ ਲੜਾਉਂ" ਦੇ ਗੁਰੂਵਾਕ ਨੂੰ ਪੂਰਾ ਕਰ ਰਿਹਾ ਸੀ। ਦੋਹਾਂ ਪਾਸੇ ਦੇ ਜਵਾਨ ਜ਼ਖਮੀ ਹੋ, ਮੈਦਾਨੇ-ਜੰਗ ਵਿਚ ਪਾਣੀ-ਪਾਣੀ ਕਰਦੇ। ਭਾਈ ਕਨ੍ਹਈਆ ਬਿਨਾਂ ਕਿਸੇ ਜਾਤੀ ਭੇਦ ਦੋਨਾਂ ਪਾਸਿਆਂ ਦੇ ਜ਼ਖਮੀ ਸੂਰਮਿਆਂ ਨੂੰ ਪਾਣੀ ਪਿਲਾ, ਟੁਟ ਰਹੀ ਜੀਵਨ ਦੀ ਤਾਰ ਇਕ ਵਾਰ ਫਿਰ ਜੋੜ ਦਿੰਦਾ। ਸਿੰਘਾਂ ਦੀ ਸ਼ਿਕਾਇਤ ਤੇ ਸਤਿਗੁਰਾਂ ਨੇ ਪੁਛਿਆ ਤਾਂ ਭਾਈ ਕਨ੍ਹਈਆ ਨੇ ਅਰਜ ਕੀਤੀ—ਪਾਤਸ਼ਾਹ ! ਮੈਨੂੰ ਤਾਂ ਜ਼ਖਮੀ ਪ੍ਰਾਣੀਆਂ ਵਿਚ ਕੋਈ ਹੋਰ ਦਿਸਦਾ ਹੀ ਨਹੀਂ। ਮੈਂ ਤਾਂ ਬਸ ਤੈਨੂੰ ਹੀ ਪਾਣੀ ਪਿਲਾਉਂਦਾ ਹਾਂ। ਦਸਮ ਪਾਤਸ਼ਾਹ ਨੇ ਭਾਈ ਕਨ੍ਹਈਆ ਨੂੰ ਛਾਤੀ ਨਾਲ ਲਾ ਲਿਆ। ਇਕ ਡੱਬੀ ਮਲਹਮ ਦੀ ਦੇ ਹੁਕਮ ਕੀਤਾ "ਭਾਈ ਪਾਣੀ ਦੇ ਨਾਲ ਨਾਲ ਜ਼ਖਮਾਂ ਤੇ ਇਹ ਮਲਹਮ ਭੀ ਲਾ ਦਿਆ ਕਰ।"

'ਸਤ ਦਾ "ਗੁਰ" (ਤਕਨੀਕ) ਜਾਣਨ ਵਾਲਾ ਸਤਿਗੁਰੂ ਹੀ ਸਮਝਦਾ ਹੈ, ਭਾਈ ਕਨ੍ਹਈਆ ਦੀ ਅੰਤਰ ਦ੍ਰਿਸ਼ਟੀ ਨੂੰ। ਕਿਸੇ ਪੂਰੇ ਸਤਿਗੁਰ ਤੋਂ ਹੀ ਮਿਲਦੀ ਹੈ ਇਹ ਆਵਰਨ-ਭੇਦੀ ਦ੍ਰਿਸ਼ਟੀ" ਜਿਸ ਨਾਲ ਪ੍ਰਾਣੀ ਦੇਖ ਸਕੇ, ਮਾਲਾ ਦੇ ਮਨਕਿਆਂ ਦੇ ਪਿੱਛੇ ਛਿਪੇ ਹੋਇ "ਧਾਗੇ" ਨੂੰ ਜਿਸ ਨਾਲ ਮਨੁੱਖ ਮਹਿਸੂਸ ਕਰ ਸਕੇ, ਕਣ-ਕਣ ਵਿਚ ਰਮੇ ਹੋਇ "ਰਾਮਤਵ" ਨੂੰ। ਪੂਰਨ ਨਿਰਵਿਰੋਧਤਾ ਦੀ ਦ੍ਰਿਸ਼ਟੀ ! ਕਿਸੇ ਦਾ ਖੰਡਨ ਨਹੀਂ, ਆਪਨਾ ਮੰਡਨ ਨਹੀਂ। "ਹਮ ਨਹੀਂ ਭਲੇ, ਬੁਰਾ ਨਹੀਂ ਕੋਇ" ਦੀ ਸਥਿਤੀ। ਸਭ ਨਾਲ ਸਮਾਨਤਾ ਅਤੇ ਸਹਿਸ਼ਨੁਤਾ ਦਾ ਭਾਵ। "ਸਰਬ ਧਰਮ-ਸਮਭਾਵ" ਦਾ ਉਦਭਵ ! ਇਤਿਹਾਸ ਗਵਾਹ ਹੈ, ਜਦੋਂ ਧਾਰਮਿਕ ਸੋਚ ਸੁੰਗੜੀ, ਤਾਂ ਸਮਾਜ ਟੁੱਟੇ, ਸੰਪ੍ਰਦਾਇ ਬਣੇ। ਧਰਮ ਦੀ ਪਰੀਭਾਸ਼ਾ ਬਦਲੀ ਤਾਂ ਨਵੇਂ ਧਾਰਮਕ ਸਮੀਕਰਣ ਬਣੇ ਅਤੇ ਦੇਸ਼ ਕਿਸ਼ਤਾਂ ਵਿਚ ਟੁਟਦਾ ਰਿਹਾ। ਆਪਸੀ ਫੁਟ ਅਤੇ ਸੰਪ੍ਰਦਾ

ਇਕ ਵੈਮਨਸਯ ਨੇ ਤੋੜ ਦਿਤਾ, ਇਸ ਅਜੇਯ ਭਾਰਤ ਨੂੰ, ਵਰਨਾ ਦਸ ਦਸ ਅਮਰੀਕਾ ਰੱਲ ਕੇ ਭੀ ਇਸ ਦੀ ਬਰਾਬਰੀ ਤੇ ਬੈਠਣ ਦੀ ਸ਼ਾਇਦ ਹਿਮਾਕਤ ਭੀ ਨਾ ਕਰਦੇ।

ਸੰਨ ੧੯੫੮ ਵਿਚ ਡਾ. ਰਾਧਾ ਕ੍ਰਿਸ਼ਨਨ, ਭਾਰਤ ਸਰਕਾਰ ਵਲੋਂ ਸਦਭਾਵਨਾ ਯਾਤਰਾ ਤੇ ਚੀਨ ਗਏ। ਚੀਨੀ ਰਾਸ਼ਟਰਪਤੀ 'ਮਾਓ' ਇਕ ਸਾਧਾਰਨ ਜਿਹੇ ਕਮਰੇ ਵਿਚ ਰਹਿੰਦੇ ਸੀ। ਡਾ. ਰਾਧਾਕ੍ਰਿਸ਼ਨਨ ਔਪਚਾਰਕ ਭੇਂਟ ਤੇ ਮਾਓ ਦੇ ਨਿਵਾਸ ਗਏ। ਸੁਖ-ਸਾਂਦ ਤੋਂ ਬਾਦ ਮਾਓ ਨੇ ਆਜ਼ਾਦੀ ਤੋਂ ਬਾਦ ਦੀ ਭਾਰਤ ਦੀ ਆਰਥਕ ਸਥਿਤੀ ਬਾਬਤ ਪੁਛਿਆ, ਤਾਂ ਡਾ. ਰਾਧਾ ਕ੍ਰਿਸ਼ਨਨ ਨੇ ਕਿਹਾ–"ਤੁਹਾਨੂੰ ਤਾਂ ਪਤਾ ਹੈ ਸਾਡਾ ਦੇਸ਼ ਇਕ ਧਰਮ-ਪ੍ਰਧਾਨ ਦੇਸ਼ ਹੈਂ। ਵਿਸ਼ਵ ਨੇ ਅਧਿਆਤਮਕ ਗੁਰੂ ਮੰਨਿਆ ਹੈ ਰਿਸ਼ੀਆਂ-ਮੁਨੀਆਂ, ਗੁਰੂਆਂ ਪੀਰਾਂ ਦੀ ਇਸ ਧਰਤੀ ਨੂੰ।" ਲਗਪਗ ੪੫ ਮਿੰਟ ਡਾ. ਰਾਧਾ ਕ੍ਰਿਸ਼ਨਨ ਭਾਰਤ ਦੀ ਸਭਿਅਤਾ ਅਤੇ ਸੰਸਕ੍ਰਿਤੀ ਦੀ ਸ਼ੋਭਾ ਬਿਆਨ ਕਰਦੇ ਰਹੇ ਅਤੇ ਮਾਓ ਸ਼ਾਂਤ ਭਾਵ ਨਾਲ ਸੁਣਦੇ ਰਹੇ। ਜਦੋਂ ਚੁੱਪ ਹੋਏ ਤਾਂ ਮਾਓ ਨੇ ਕਿਹਾ–"ਮੈਨੂੰ ਬੜੀ ਹੈਰਾਨੀ ਹੈ, ਇਤਨਾ ਧਾਰਮਕ ਅਤੇ ਵਿਕਸਤ ਸੰਸਕ੍ਰਿਤੀ, ਅਵਤਾਰਾਂ, ਰਿਸ਼ੀਆਂ, ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਦਾ ਦੇਸ਼ ਆਪਣੇ ਛੋਟੇ ਭਰਾ (ਪਾਕਿਸਤਾਨ) ਨੂੰ ਨਾਲ ਨਾ ਰਖ ਸਕਿਆ। ਧਰਮ ਤਾਂ ਦੇਣਾ ਸਿਖਾਉਂਦਾ ਹੈ, ਲੈਣਾ ਨਹੀਂ। ਤਿਆਗ ਦਾ ਦੂਸਰਾ ਨਾਂ ਹੀ ਤਪੱਸਿਆ, ਮੈਂ ਸੁਣਿਆ ਹੈ। ਤੁਹਾਡੇ ਮੁਲਕ ਦੇ ਸਿਆਸਤਦਾਨ, ਰਾਮ ਕ੍ਰਿਸ਼ਨ ਔਰ ਗੁਰੂ ਨਾਨਕ ਦੇ ਬੰਦੇ ਅਗਰ ਤਿਆਗ ਤੇ ਥੋੜਾ ਵੀ ਭਰੋਸਾ ਕਰ ਲੈਂਦੇ ਤਾਂ ਸ਼ਾਇਦ ਦੇਸ਼ ਟੁਟਣੋਂ ਬਚ ਜਾਂਦਾ।" ੧੩ ਸਾਲਾਂ ਬਾਦ ਡਾ. ਰਾਧਾ ਕ੍ਰਿਸ਼ਨਨ ਨੇ "ਆਤਮ ਸਮਰਨ" ਵਿਚ ਲਿਖਿਆ ਹੈ, "ਮੇਰੇ ਕੋਲ ਮਾਓ ਦੀ ਗੱਲ ਦਾ ਕੋਈ ਜਵਾਬ ਨਹੀਂ ਸੀ।"

ਥੋੜ੍ਹਾ ਜਿਹਾ ਪਿਆਰ, ਥੋੜ੍ਹੀ ਜਿਹੀ ਦੂਰਦਰਸ਼ਤਾ ਅਤੇ ਤਿਆਗ ਸਮਰਥ ਹੁੰਦਾ ਹੈ, ਵਿਰੋਧਤਾ ਦੀ ਕੰਧ ਨੂੰ ਢਾਹ-ਢੇਰ ਕਰਨ ਲਈ। ਮਸਲਾ ਪੰਥਕ ਹੋਵੇ ਜਾਂ ਸਿਆਸੀ, ਪਰਿਵਾਰਕ ਹੋਵੇ ਜਾਂ ਸਮਾਜਕ, ਸਮਾਂ ਰਹਿੰਦੇ, ਥੋੜ੍ਹੀ ਜਿਹੀ ਸੂਝ-ਬੂਝ ਅਤੇ ਪਿਆਰ ਦੀ ਦਿਲੀ ਪੇਸ਼ਕਸ਼ ਮਾਰਗ ਬਣਾ ਦਿੰਦੀ ਹੈ, ਦੋ ਦਿਲਾਂ ਦੇ ਸੰਗਮ ਦਾ।

ਭਾਰਤ ਅਤੇ ਪਾਕਿਸਤਾਨ ਦਾ ਰਿਸ਼ਤਾ ਤਨਾਅ-ਪੂਰਨ ਹੈ। ਸੰਨ ੪੭ ਤੋਂ ਹੀ ਆਰੋਪ-ਪ੍ਰਤੀਆਰੋਪ ਅਤੇ ਇਕ ਦੂਜੇ ਨੂੰ ਕਮਜ਼ੋਰ ਕਰਨ ਦੇ ਸੁਨਹਿਰੇ ਅਵਸਰ ਦੀ ਤਲਾਸ਼ ਦੋਹਾਂ ਪੱਖੋਂ ਜਾਰੀ ਹੈ। ਦੋ ਭਿਆਨਕ ਜੰਗਾਂ (ਸੰਨ ੬੫ ਅਤੇ ੭੧) ਅਤੇ ਪਿਛਲੇ 70 ਸਾਲਾਂ ਤੋਂ ਚਲ ਰਹੇ "ਅਘੋਸ਼ਿਤ ਸ਼ੀਤ ਯੁਧ" ਦੇ ਪ੍ਰਸਪਰ ਵਿਰੋਧੀ ਝੱਖੜਾਂ ਵਿਚ ਭੀ ਪੁਰਾਣੇ ਭਾਈਚਾਰੇ ਅਤੇ ਮਾਨਵੀ ਰਿਸ਼ਤੇ ਦੀ ਯਾਦ ਵਿਚ ਕੋਈ ਨਾ ਕੋਈ "ਮਨੁੱਖੀ ਦੀਪ" ਟਿਮਟਿਮਾਉਂਦਾ ਨਜ਼ਰ ਆ ਹੀ ਜਾਂਦਾ ਹੈ।

ਸੰਨ ੧੯੭੮ ਵਿਚ ਸ੍ਰੀ ਮਣੀ ਸ਼ੰਕਰ ਅੱਯਰ, ਭਾਰਤ ਵਲੋਂ ਵਣਜ ਦੂਤਾਵਾਸ ਦੇ ਪ੍ਰਭਾਰੀ ਬਣ ਕਰਾਚੀ (ਪਾਕਿਸਤਾਨ) ਗਏ। ਸ੍ਰੀ ਅੱਯਰ ਉਨ੍ਹੀਂ ਦਿਨੀਂ ਪਾਕਿਸਤਾਨ

ਦੇ ਕੱਟੜ ਵਿਰੋਧੀ ਮੰਨੇ ਜਾਂਦੇ ਸਨ। ਉਧਰ, ੧੯੭੧ ਦੀ ਕਰਾਰੀ ਹਾਰ ਨੂੰ ਪਾਕਿਸਤਾਨੀ ਭੁਲੇ ਨਹੀਂ ਸਨ। ਆਪਣੀ ਇਕ ਬਾਂਹ (ਬੰਗਲਾ ਦੇਸ਼) ਦੇ ਅਲਗ ਹੋ ਜਾਣ ਦਾ ਬਦਲਾ ਲੈਣ ਲਈ ਮੌਕੇ ਦੀ ਤਲਾਸ਼ ਵਿਚ ਸਨ। ਉਸ ਵਿਰੋਧੀ ਦੌਰ ਵਿਚ ਵੀ ਪਾਕਿਸਤਾਨ ਦਾ ਮਸ਼ਹੂਰ ਸ਼ਾਇਰ "ਰਈਸ ਅਮਰੋਹੀ" ਕਰਾਚੀ ਵਿਚ "ਹਿੰਦ ਪਾਕ ਮੈਤਰੀ ਸਭਾ" ਦਾ ਗਠਨ ਕਰ ਰਿਹਾ ਸੀ। ਗੰਗਾ ਜਮੁਨਾ ਦੀਆਂ ਲਹਿਰਾਂ ਦੀ ਮੌਜ, ਹਿਮਾਲਾ ਦੀਆਂ ਹਸੀਨ ਵਾਦੀਆਂ ਅਤੇ ਹਰਿਆਵਲ ਪੰਜਾਬ ਦੀ ਧਰਤੀ ਦੀ ਯਾਦ ਵਿਚ ਗੀਤ ਬਣਾਏ ਔਰ ਗਾਏ ਜਾ ਰਹੇ ਸਨ। ਭਾਰਤੀ ਦੂਤਾਵਾਸ ਦੇ ਇਕ ਦੂਤ ਦੀ ਵਿਦਾਇਗੀ ਮੌਕੇ ਤੇ ਸ੍ਰੀ ਰਈਸ ਅਮਰੋਹੀ ਦੀ ਨਜ਼ਮ—"ਯੇ ਨਾਮਾ-ਏ-ਮੋਹੱਬਤ, ਯਾਰੋਂ ਕੇ ਨਾਮ ਲੇ ਜਾ।

'ਉ ਹਿੰਦ ਜਾਨੇ ਵਾਲੇ, ਮੇਰਾ ਸਲਾਮ ਲੇ ਜਾ।'

ਇਸ ਨਜ਼ਾਰੇ ਨੇ ਸ੍ਰੀ ਮਣੀਸ਼ੰਕਰ ਅੱਯਰ ਦੇ ਪਾਕਿਸਤਾਨੀ ਨਜ਼ਰੀਏ ਨੂੰ ਬਦਲ ਦਿਤਾ। ਭਾਰਤ ਆਉਣ ਤੇ ਸ੍ਰੀ ਅੱਯਰ ਨੇ 'ਪਾਕਿਸਤਾਨ ਪੇਪਰਜ਼' ਨਾਂ ਦੀ ਪੁਸਤਕ ਲਿਖੀ। ਇਸ ਪੁਸਤਕ ਵਿਚ ਦੋਹਾਂ ਜਰਮਨ ਵਾਸੀਆਂ ਦੀ ਪ੍ਰਬਲ ਇੱਛਾ ਸ਼ਕਤੀ ਦੇ ਅੱਗੇ ਧਰਾਸ਼ਾਈ ਹੋ ਚੁੱਕੀ 'ਬਰਲਿਨ ਦੀ ਦੀਵਾਰ' ਦਾ ਹਵਾਲਾ ਦਿੰਦਿਆਂ ਹੋਇਆਂ 'ਭਾਰਤ-ਪਾਕ ਮੈਤਰੀ' ਦੀ ਜ਼ੋਰਦਾਰ ਵਕਾਲਤ ਕੀਤੀ ਹੈ।

ਹਰੀਦੁਆਰੇ ਦਾ ਮਾਰਗ, 'ਹਿਰਦੈ-ਦੁਆਰ' ਤੋਂ ਹੀ ਨਿਕਲਦਾ ਹੈ। ਪਰਮਾਤਮਾ ਦੇ ਖੋਜੀ, ਭਗਤਾਂ, ਸੰਤਾਂ ਗੁਰੂਆਂ ਨੇ ਇਕਸੁਰ ਵਿਚ ਕਿਹਾ ਹੈ—'ਮਨੁੱਖ ਦਾ ਹਿਰਦਾ ਹੀ ਪ੍ਰਭੂ ਦਾ ਮੰਦਰ ਹੈ।' ਪੂਰੇ ਸਤਿਗੁਰੂ ਤੋਂ ਮਿਲਦੀ ਹੈ, ਉਹ ਪਾਰਦਰਸ਼ੀ ਦ੍ਰਿਸ਼ਟੀ ਜੋ ਵੇਖਦੀ ਹੈ, ਜਾਤੀ ਸੰਪ੍ਰਦਾਇ ਅਤੇ ਦੇਸ਼ ਦੀ ਸੀਮਾ ਨੂੰ ਲੰਘ, 'ਵਸੂਧੈਵ ਕੁਟੰਕਮ' (ਸਾਰਾ ਸੰਸਾਰ ਹੀ ਮੇਰਾ ਪਰਵਾਰ ਹੈ) ਨੂੰ ਜੋ ਵੇਖਦੀ ਹੈ ਜੀਵ ਰੂਪੀ ਹਰ ਲਹਿਰ ਦੇ ਵਿਚ 'ਅਨੰਤ ਬ੍ਰਹਮ ਸਾਗਰ' ਨੂੰ।

ਚੌਥੇ ਪਾਤਸ਼ਾਹ ਫਰਮਾਉਂਦੇ ਹਨ—

'ਸਭ ਜੋਤਿ ਤੇਰੀ ਜਗਜੀਵਨਾ, ਤੂ ਘਟ-ਘਟ ਹਰਿ ਰੰਗ ਰੰਗਨਾ (ਪੰਨਾ-੧੩੧੩) ਹਰ ਜੀਵ ਵਿਚ 'ਜਗਜੀਵਨ' ਦੀ ਜੋਤ ਦਾ ਆਭਾਸ ਕਰ ਲੈਣ ਦਾ ਅਰਥ ਹੈ।

'ਨਾ ਕੋ ਬੈਰੀ ਨਹੀਂ ਬਿਗਾਨਾ,
ਸਗਲ ਸੰਗਿ ਹਮ ਕੋ ਬਨਿ ਆਈ।'

ਕਿਸੇ ਦੇ ਪ੍ਰਤੀ ਪਰਾਏਪਣ ਦਾ ਪ੍ਰਦੂਸ਼ਣ ਨਾ ਹੋਣਾ ਸੂਚਕ ਹੈ ਕਿ ਹਿਰਦਾ ਸ਼ੁਧ ਹੋ ਗਿਆ, 'ਪ੍ਰਭੂ' ਦੇ ਨਿਵਾਸ ਜੋਗਾ ਹੋ ਗਿਆ, ਧਰਮ ਦਾ ਅਵਤਰਣ ਹੋ ਗਿਆ।

ਭਗਤ ਕਵੀ ਰਸਖਾਨ ਨੇ ਇਕ ਸੁਗਮ ਸੂਤ੍ਰ ਦਿਤਾ।

'ਮਿਲੀਏ ਸਬ ਸੌਂ ਦੂਰ ਭਾਵ ਬਿਨਾ,

ਰਹੀਏ ਸਤਿਸੰਗ ਉਜਾਗਰ ਮੇਂ
ਰਸਖਾਨ ਗੋਬਿੰਦਹਿ ਯੋਂ ਭਜੀਏ,
ਜਿਮਿ ਨਾਗਰ ਕੋ ਚਿਤ ਗਾਗਰ ਮੇਂ।'

ਅਰਥਾਤ—ਕਿਸੇ ਦੇ ਪ੍ਰਤਿ ਦੁਰਭਾਵਨਾ ਤੋਂ ਰਹਿਤ ਹੋ, ਸਭਨਾਂ ਪ੍ਰਤੀ ਭਾਈਚਾਰੇ ਦਾ ਭਾਵ ਅਤੇ ਸਤ ਦੇ ਉਜਾਲੇ ਦਾ ਸੰਗ (ਭਾਵ ਗਿਆਨ ਦੇ ਪ੍ਰਕਾਸ਼ ਵਿਚ ਜੀਵਨ) ਤਾਂ ਹੀ ਪ੍ਰਭੂ ਚੇਤੇ ਰਹਿੰਦਾ ਹੈ, ਜਿਵੇਂ ਸਖੀਆਂ ਨਾਲ ਗੱਲਾਂ ਕਰਦੀ ਕਿਸੇ ਮੁਟਿਆਰ ਦਾ ਚਿੱਤ, ਸਿਰ ਤੇ ਰੱਖੀ ਗਾਗਰ ਨਾਲ ਰਹਿੰਦਾ ਹੈ।

ਪੰਜਵੇਂ ਪਾਤਸ਼ਾਹ ਦੀਆਂ ਇਹ ਤੁਕਾਂ—"ਸਭ ਮਹਿ ਰਵਿ ਰਹਿਆ ਪ੍ਰਭ ਏਕੈ" ਸਾਰੇ ਸੰਸਾਰ ਨੂੰ ਜੋੜਨ ਦਾ ਸੰਪਰਕ ਸੂਤਰ ਹੈ, ਹਿਰਦੈ ਵਿਚ ਧਾਰਨ ਯੋਗ ਮਹਾਂਮੰਤਰ ਹੈ। ਇਕ ਵਿਧੀ ਹੈ—ਮਨੁਖ ਨੂੰ ਮਨੁਖ ਨਾਲ ਜੋੜਨ ਦੀ। ਇਸ ਨੁਸਖੇ ਨੂੰ ਆਤਮਸਾਤ ਕਰਨਾ ਪਵੇਗਾ, ਜੇ ਰੋਕਣਾ ਹੈ ਸਮਾਜ ਅਤੇ ਪੰਥ ਦੇ ਕਟਾਵ ਨੂੰ। ਇਤਿਹਾਸ ਗਵਾਹ ਹੈ, ਜਦੋਂ ਭੀ ਪੰਥ ਟੁਟੇ ਹਨ, ਕੁਝ ਹੋਰ ਨਵੇਂ ਪੰਥ ਹੋਂਦ ਵਿਚ ਆਏ ਹਨ, ਸਮਾਜ ਅਤੇ ਪੰਥ ਦੀਆਂ ਸਰਹੱਦਾਂ ਹੋਰ ਵਧੀਆਂ ਹਨ। ਇਨ੍ਹਾਂ ਹੱਦਾਂ ਦੀ ਨਿਰੰਤਰ ਵਧ ਰਹੀ ਤਾਦਾਦ ਨੂੰ ਵੇਖਦੇ ਹੋਏ ਪ੍ਰਮੁਖ ਪਾਕਿ ਸ਼ਾਇਰ ਰਈਸ ਅਮਰੋਹੀ ਨੇ ਭਵਿਖ-ਬਾਣੀ ਕੀਤੀ ਹੈ :

ਦੌਰੇ ਇੰਸਾਂ ਕੀ ਹੱਦੇਂ,
ਗਰ ਯੂੰ ਹੀ ਘਟਤੀ ਰਹੀਂ
ਤੋ ਇਕ ਦਿਨ ਜ਼ਮੀਂ ਪੇ
ਸਰਹੱਦੇਂ ਹੀ ਸਰਹੱਦੇਂ ਰਹਿ ਜਾਏਂਗੀ।

# ਪ੍ਰਭੂ ਪੁਕਾਰ, ਹਰੀ ਨਾਮ ਹੈ

ਉਪਨਿਸ਼ਦ ਕਹਿੰਦੇ ਹਨ—"ਸ਼ਬਦਸਯ ਸ੍ਰਿਜਨਾ ਸ੍ਰਿਸਟੀ:"। ਅਰਥਾਤ ਸ੍ਰਿਸ਼ਟੀ ਦਾ ਸਿਰਜਨ ਸ਼ਬਦ ਤੋਂ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਸ੍ਰਿਸ਼ਟੀ ਸਿਰਜਨ ਦੇ ਇਸ ਸਿਧਾਂਤ ਦੀ ਪੁਸ਼ਟੀ ਕੀਤੀ—

"ਕੀਤਾ ਪਸਾਉ ਏਕੋ ਕਵਾਉ ॥
ਤਿਸਤੇ ਹੋਏ ਲਖ ਦਰੀਆਉ ॥" (ਜਪੁਜੀ)

ਪਰਮੇਸ਼ਰ ਦੇ ਇਕ ਕਵਾਉ ਨਾਲ, ਇਕ ਸ਼ਬਦ ਉਚਾਰਨ ਨਾਲ ਸ੍ਰਿਸ਼ਟੀ ਦੀ ਉਤਪਤੀ ਹੋਈ। ਨਦੀ ਨਾਲੇ, ਝਰਨੇ ਅਤੇ ਲੱਖਾਂ ਦਰਿਆ ਨਿਰਮਤ ਹੋਏ। ਪਸ਼ੂ ਪੰਖੀ ਅਤੇ ਮਨੁੱਖ ਬਣੇ। ਇਸ ਤਰ੍ਹਾਂ ਸ਼ਬਦ ਰੂਪ ਵਿਚ, ਨਾਦ ਰੂਪ ਵਿਚ, ਅਨਾਹਤ ਰੂਪ ਵਿਚ ਆਪ ਪਰਮੇਸ਼ਰ ਸ੍ਰਿਸ਼ਟੀ ਵਿਚ ਵਿਆਪਤ ਹੋਇਆ, ਕਲਾਕਾਰ ਆਪ ਆਪਣੀ ਕਲਾ ਵਿਚ ਸਮੋਇਆ। ਕਰਤਾਰ ਦਾ ਪ੍ਰਗਟ ਰੂਪ ਸੰਸਾਰ ਹੈ, ਅਤੇ ਸੰਸਾਰ ਦਾ ਗੁਪਤ ਰੂਪ ਕਰਤਾਰ ਹੈ। ਸ੍ਰਿਸ਼ਟੀ ਦੇ ਆਦਿ ਤੋਂ ਅੰਤ ਤਕ, ਛਾਰ ਤੋਂ ਲੈ ਕੇ ਸਵਰਨ ਤਕ, ਰਾਵ ਤੋਂ ਲੈ ਕੇ ਰੰਕ ਤਕ, ਚੀਟੀ ਤੋਂ ਕੁੰਚਰ ਤਕ, ਪਵਨ ਦੀ ਗਤੀ ਵਿਚ, ਸਾਗਰ ਦੀਆਂ ਲਹਿਰਾਂ ਵਿਚ, ਬਨਸਪਤੀ ਦੀ ਹਰਿਆਵਲ ਵਿਚ, ਜੀਵ ਮਾਤਰ ਦੇ ਹਿਰਦੇ ਵਿਚ, ਜੜ੍ਹ ਤੋਂ ਲੈ ਕੇ ਚੇਤਨ ਤਕ, ਕੁਦਰਤ ਦੀ ਹਰ ਸ਼ੈਅ ਵਿਚ ਸਦਾ ਜੀਵੰਤ ਰਹਿਣ ਵਾਲਾ ਭਾਵ ਹੀ ਪਰਮੇਸ਼ਰ ਹੈ। ਗੁਰੂਆਂ, ਪੀਰਾਂ, ਪੈਗੰਬਰਾਂ ਦੀ ਇਸ ਧਰਤੀ ਤੋਂ ਸਦਾ ਪਰਮੇਸ਼ਰ ਦੀ ਪੁਕਾਰ ਬੁਲੰਦ ਰਹੀ ਹੈ। ਪਰਾਣੀ ਦੀ ਅਧਿਆਤਮਕ ਚੇਤਨਾ ਜਦੋਂ ਵੀ ਜਾਗ੍ਰਤ ਹੋਈ, ਉਦੋਂ ਹੀ ਭਗਤਾਂ ਨੇ ਵਖ ਵਖ ਨਾਵਾਂ ਨਾਲ ਪ੍ਰਭੂ ਨੂੰ ਪੁਕਾਰਿਆ। ਇਹ "ਨਾ" ਹੀ ਅੱਗੇ ਚਲਕੇ "ਨਾਮ" ਕਹਿਲਾਇਆ।

ਨਾਮ ਦੀ ਮਹਿਮਾ ਅਪਾਰ ਹੈ, ਸ਼ਬਦਾਂ ਤੋਂ ਪਰੇ ਹੈ। ਪੰਜਵੇਂ ਪਾਤਸ਼ਾਹ ਨਾਮ ਦੀ ਮਹਿਮਾ ਦਸਦੇ ਹਨ—

"ਰਸਨਾ ਜਪੀਐ ਏਕੁ ਨਾਮ
ਈਹਾ ਸੁਖ ਆਨੰਦ ਘਨਾ,
ਆਗੈ ਜੀਅ ਕੈ ਸੰਗ ਕਾਮ॥" (ਪੰਨਾ ੨੯੯)
"ਸਗਲ ਸ੍ਰਿਸ਼ਟ ਕੋ ਰਾਜਾ ਦੁਖੀਆ
ਹਰਿ ਕਾ ਨਾਮ ਜਪਤ ਹੋਇ ਸੁਖੀਆ॥" (ਸੁਖਮਨੀ)

ਮਾਇਆ ਮਾਤੇ ਮਨੁੱਖ ਨੇ ਆਪਣੀ ਸੋਚ ਅਨੁਸਾਰ ਅਰਥ ਕੀਤਾ—ਨਾਮ ਜਪਣ ਵਾਲਾ ਮਾਇਕ ਤੌਰ ਤੇ, ਪਰਵਾਰਕ ਤੌਰ ਤੇ ਹਰ ਤਰ੍ਹਾਂ ਨਾਲ ਸੁਖੀ-ਸੰਪੰਨ ਹੋ ਜਾਂਦਾ ਹੈ। "ਲੋਕ ਸੁਖੀ ਪਰਲੋਕ ਸੁਹੇਲਾ" ਹੋ ਜਾਂਦਾ ਹੈ। ਨਾਮ ਜਪਣ ਵਾਲਾ ਇਥੇ ਸੁਖਭੋਗ ਕਰਦਾ ਹੈ ਅਤੇ ਮਰਨ ਉਪਰੰਤ ਸੋਨੇ ਚਾਂਦੀ ਦੇ ਮਹਿਲਾਂ ਅਤੇ

ਅਪਸਰਾਵਾਂ ਸਹਿਤ ਸਵਰਗ ਦਾ ਆਨੰਦ ਭੀ ਭੋਗਦਾ ਹੈ। ਇਸ ਲਾਲਚ ਵਿਚ ਲਗਾ ਮਨੁੱਖ, ਨਾਮ ਤਾਂ ਜਪਣ ਲਗਾ, ਪਰ ਨਾਮ ਨਾਲ ਜੁੜ ਨਾ ਸਕਿਆ। ਨਾਮ ਤਾਂ ਵਸੀਲਾ ਸੀ, ਨਿਰੰਕਾਰ ਨਾਲ ਜੁੜਨ ਦਾ, ਪਰ ਮਨੁੱਖ ਨੇ ਨਾਮ ਨੂੰ ਭੀ ਮਾਇਆ ਦਾ ਮਾਧਿਅਮ ਬਣਾ ਲਿਆ। ਇਸੇ ਮਨੁੱਖੀ ਮਨੋਵਿਗਿਆਨ ਨੂੰ ਪੰਜਵੇਂ ਪਾਤਸ਼ਾਹ ਸਪਸ਼ਟ ਕਰਦੇ ਹਨ—

"ਨਾਮ ਤੁਲਿ ਕਛੁ ਅਵਰ ਨਾ ਹੋਇ
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥" (ਸੁਖਮਨੀ)

ਕੋਈ ਵਿਰਲਾ, ਕੋਈ ਵਡਭਾਗੀ, ਕਰੋੜਾਂ ਵਿਚੋਂ ਕੋਈ ਇਕ ਪ੍ਰਵੇਸ਼ ਕਰੇਗਾ "ਨਾਮ" ਦੇ ਮੰਦਰ ਵਿਚ—

"ਜਨ ਨਾਨਕ ਕੋਟਨ ਮੈ ਕੋਊ
ਭਜਨ ਰਾਮ ਕੋ ਪਾਵੈ॥" (ਰਾਗ ਗਉੜੀ ਪਾ: ੯)

ਧਰਮ ਸ਼ਾਸਤ੍ਰ, ਉਪਨਿਸ਼ਦ ਪੁਨਰ-ਜਨਮ ਦੇ ਸਿਧਾਂਤ ਦੀ ਤਸਦੀਕ ਕਰਦੇ ਹਨ "ਪੁਨਰਪੀ ਜਨਮੰ, ਪੁਨਰਪੀ ਮਰਨੰ ਪੁਨਰਪੀ ਜਨਨੀ ਜਟਰੇ ਸ਼ਯਨੰ" ਮਨੁੱਖ ਕਈ ਵਾਰ ਮਰਿਆ ਅਤੇ ਕਈ ਵਾਰ ਜੰਮਿਆ। ਕਾਮਨਾ ਦੇ ਅਧੀਨ ਮਰਿਆ। ਅੰਤਕਾਲ ਦੀ ਕਾਮਨਾ ਅਨੁਸਾਰ ਕਿਸੇ ਮਾਤਾ ਦੀ ਕੁੱਖ ਵਿਚ ਆਇਆ। ਨੌਂ ਮਹੀਨੇ ਉਲਟਾ ਲਟਕਿਆ ਰਿਹਾ। ਫਿਰ ਜਨਮ ! ਸਾਰਾ ਜੀਵਨ ਕਾਮਨਾ ਦੇ ਅਧੀਨ ਭੱਜ ਦੌੜ ! ਅੰਤ ਕਿਸੇ ਅਧੂਰੀ ਕਾਮਨਾ ਦੇ ਨਾਲ ਮੌਤ। ਪੂਰਵ ਜਨਮ ਦੇ ਕਰਮ ਅਤੇ ਕਾਮਨਾ ਅਨੁਸਾਰ ਹੀ ਫਿਰ ਜਨਮ ਅਤੇ ਜੀਵਨ ਦੀ ਇਕ ਹੋਰ ਯਾਤਰਾ ! ਕਦੀ ਨਾ ਮੁੱਕਣ ਵਾਲੀ ਕਹਾਣੀ ਹੈ, ਪ੍ਰਾਣੀ ਜੀਵਨ ! ਪਵੇਂ ਪਾਤਸ਼ਾਹ ਨੇ ਜੀਵ ਤੇ ਤਰਸ ਕੀਤਾ ਜਨਮ-ਮਰਨ ਤੋਂ ਮੁਕਤੀ ਦਾ ਸੂਤ੍ਰ ਦਿੱਤਾ—

ਅਨਿਕ ਜੋਨਿ ਜਨਮੈ ਮਰਿ-ਜਾਮ, ਨਾਮ ਜਪਤ ਪਾਵੈ ਬਿਸ੍ਰਾਮ (ਸੁਖਮਨੀ)

ਨਾਮ ਦਾ ਅਰਥ ਹੈ, ਕਾਮ ਦਾ ਬਿਸ੍ਰਾਮ ! ਨਾਮ ਤਾਂ ਵਸੀਲਾ ਹੈ, "ਨਾਮੀ" ਨਾਲ ਜੁੜਨਾ ਦਾ ! ਨਾਮ ਤਾਂ ਸ਼ਬਦ ਹੈ—ਸੁਰਤ ਨੂੰ ਇਕਾਗਰ ਕਰਨ ਹਿਤ। ਨਾਮ ਨਾਲ ਜੁੜਨ ਦਾ ਭਾਵ ਅਰਥ ਹੈ, ਤ੍ਰਿਸ਼ਨੀ ਦਾ ਤਿਆਗ। ਭਗਤ ਰਵਿਦਾਸ ਦੇ ਸ਼ਬਦਾਂ ਵਿਚ, "ਤੁਮ ਸਿਉ ਜੋਰਿ" ਦਾ ਸਹੀ ਅਰਥ, "ਅਵਰ ਸੰਗ ਤੋਰੀ" ਹੈ। ਦੁਨੀਆ, ਪਰਮੇਸ਼ਰ ਤੋਂ ਸੁਖ, ਸੰਪਤੀ, ਧਨ, ਵੈਭਵ-ਅਮੀਰੀ ਮੰਗਦੀ ਰਹੀ, ਪਰ ਗੁਰੂ ਨਾਨਕ ਨੇ ਮਾਹੀ ਤੋਂ ਗਰੀਬੀ ਮੰਗ ਕੇ ਪ੍ਰਭੂ ਦੇ "ਸਤਿਅੰ-ਸ਼ਿਵੰ-ਸੁੰਦਰਮ" ਸਰੂਪ ਨੂੰ ਉਜਾਗਰ ਕੀਤਾ।

ਵਿਛੋੜੇ ਵਿਚ ਪ੍ਰੀਤਮ ਦਾ ਸਿਮਰਨ (ਯਾਦ) ਹੀ ਭਗਤੀ ਹੈ ਅਤੇ ਪ੍ਰਭੂ ਪੁਕਾਰ ਦਾ ਸ਼ਬਦ ਹੀ "ਨਾਮ" ਹੈ। ਸਪਸ਼ਟ ਹੈ, ਪਤੀ ਦੇ ਗਹਿਰੇ, ਅਟੁੱਟ, ਅਨਿਖੜਵੇਂ ਰਿਸ਼ਤੇ ਦੇ ਗਿਆਨ ਤੋਂ ਹੀਨ ਕਿਸੇ ਅਬੋਧ ਬਾਲਿਕਾ ਵਿਚ ਪ੍ਰੇਮ-ਵਿਯੋਗ ਦਾ ਭਾਵ ਨਹੀਂ ਆ ਸਕਦਾ। ਔਰ ਭਾਵ ਤੋਂ ਬਗੈਰ ਭਗਤੀ ਨਹੀਂ ਹੋ ਸਕਦੀ। ਭਗਤੀ ਤੋਂ ਬਗੈਰ ਨਾਮ ਪ੍ਰਭੂ ਦਾ ਪ੍ਰਤੀਕ ਨਹੀਂ, ਹਿੰਦੀ, ਪੰਜਾਬੀ, ਅੰਗਰੇਜ਼ੀ ਜਾਂ ਕਿਸੇ ਹੋਰ

ਭਾਸ਼ਾ ਵਿਚ ਅੱਖਰਮਾਲਾ ਦੇ ਚੰਦ-ਅੱਖਰਾਂ ਦਾ ਜੋੜ ਮਾਤਰ ਰਹਿ ਜਾਂਦਾ ਹੈ। ਨਾਮ ਜਪੇਗਾ, ਮੂੰਹ ਹਿਲੇਗਾ, ਰਸਨਾ ਹਿਲੇਗੀ, ਪਰ ਮਨ ਕਿਤੇ ਹੋਰ ਹੋਏਗਾ। ਗੁਰੂ ਨਾਨਕ ਦੇ ਸਨਮੁਖ ਨਮਾਜ਼ ਪੜ੍ਹਦਾ ਹੋਇਆ ਨਵਾਬ ਕਾਬਲ ਘੋੜੇ ਖਰੀਦ ਰਿਹਾ ਹੋਵੇਗਾ ਅਤੇ ਕਾਜ਼ੀ ਦੀ ਕਲਪਨਾ ਵਛੇਰੀ ਦੀ ਸੰਭਾਲ ਕਰ ਰਹੀ ਹੋਵੇਗੀ। ਪ੍ਰਭੂ ਪਰਿਚੈ ਤੋਂ ਬਗੈਰ ਨਾਮ ਦਾ ਭਾਵ ਨਹੀਂ ਅਤੇ ਗਿਆਨ ਪ੍ਰਕਾਸ਼ ਤੋਂ ਬਗੈਰ ਮਾਹੀ ਦਾ ਦੀਦਾਰ ਨਹੀਂ ਹੋ ਸਕਦਾ।

ਭਾਈ ਜੇਠਾ ਜੀ (ਗੁਰੂ ਰਾਮ ਦਾਸ ਜੀ) ਦਾ ਅਨੰਦ ਕਾਰਜ ਤੀਸਰੇ ਪਾਤਸ਼ਾਹ ਦੀ ਸਪੁਤ੍ਰੀ ਬੀਬੀ ਭਾਨੀ ਨਾਲ ਹੋਇਆ। ਰਸਮ ਸੀ, ਪਹਿਲੇ ਫੇਰੇ ਜਵਾਈ ਸੌਹਰੇ ਆਉਂਦਾ ਸੀ ਤਾਂ ਦਰਵਾਜ਼ੇ ਤੇ ਖੜਾ ਹੋ ਕੇ, ਸੌਹਰੇ ਦੀ ਸਮਰੱਥਾ ਅਨੁਸਾਰ ਕੁਝ ਮੰਗਦਾ ਸੀ ਅਤੇ ਸੌਹਰਾ ਵੀ ਯਥਾ ਸ਼ਕਤ ਦਿੰਦਾ ਸੀ। ਭਾਈ ਜੇਠਾ ਜੀ ਭੀ ਰਸਮ ਅਨੁਸਾਰ ਗੋਇੰਦਵਾਲ ਸਾਹਿਬ ਤੀਸਰੇ ਪਾਤਸ਼ਾਹ ਦੇ ਦਰਵਾਜ਼ੇ ਤੇ ਗਲ ਵਿਚ ਪੱਲਾ ਪਾ, ਹੱਥ ਜੋੜ ਖੜੇ ਹਨ। ਸਾਹਮਣੇ ਪਰਮ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਖੜੇ ਹਨ। ਕੁਝ ਮੰਗਣ ਦਾ ਵੇਲਾ ਹੈ। ਕੀ ਮੰਗਾਂ ? ਧੰਨ ? ਸੰਪਤੀ ? ਵੈਭਵ ? ਸੰਸਾਰਕ ਸੁਖ ਭੋਗ ? ਜਾਂ ਅਨਾਦੀ ਅਨੰਤਾ ਪ੍ਰਭੂ ਦਾ ਸਾਖਿਆਤਾਕਾਰ ? ਨੇਤਰਾਂ ਵਿਚ ਜਲ ਭਰ ਆਇਆ। ਭਾਵ ਨਾਲ ਭਰੇ ਭਾਈ ਜੇਠਾ ਜੀ ਨੇ ਮੰਗਿਆ—

"ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮ ਪਰਗਾਸਿ"

ਹੇ ਮੇਰੇ ਮੀਤ ! ਮੇਰੇ ਸਤਿਗੁਰੂ ਪਿਤਾ ! ਜੇ ਕੁਝ ਦੇਣਾ ਹੀ ਹੈ ਤਾਂ ਮੈਨੂੰ ਨਾਮ ਦਾ ਪ੍ਰਕਾਸ਼ ਦੇ ! ਪ੍ਰਭੂ ਦਾ ਪਰਿਚੈ ਕਰਵਾ ਦੇ !

ਪ੍ਰਭੂ ਦੀ ਪਿਆਸ ਹੀ ਭਗਤੀ ਹੈ। ਨਾਮੀ ਨਾਲ ਮਿਲਨ ਦੀ ਆਸ ਹੀ ਨਾਮ ਦਾ ਮਕਸਦ ਹੈ। ਸਹਿਜੋਬਾਈ ਇਸ ਭਾਵ ਨੂੰ ਸਪਸ਼ਟ ਕਰਦੀ ਹੈ—

ਤੂੰ ਕਾਹੇ ਭਰਮੇ ਪ੍ਰਾਣੀਆਂ,
ਹਰੀ ਦਰਸ਼ਨ ਤੇਰੇ ਕਾਮ ਹੈ,
ਨਾਮ ਨਾਮ ਸਭਿ ਕੋਈ ਕਹੈ,
ਪ੍ਰਭੂ ਪੁਕਾਰ "ਹਰੀ ਨਾਮ" ਹੈ॥"

# ਜੋਗੁ ਬਨਿਆ ਤੇਰਾ ਕੀਰਤਨੁ ਗਾਈ

ਜੋਗ ਦਾ ਅਰਥ ਹੈ, ਜੋੜ। ਜੀਵ ਅਤੇ ਸ਼ੀਵ, ਆਤਮਾ-ਪਰਮਾਤਮਾ, ਪੁਰਖ ਅਤੇ ਪ੍ਰਕਿਰਤੀ ਦੇ ਜੋੜ (ਮਿਲਨ) ਦਾ ਨਾਂ ਹੈ, ਜੋਗ। ਜੀਵਾਤਮਾ, ਪਰਮਾਤਮਾ ਤੋਂ ਵਿਛੜੀ ਹੋਈ ਹੈ। ਜਨਮ ਦਰ ਜਨਮ ਆਤਮਾ ਨੂੰ ਆਪਣੇ ਮੂਲ ਰੂਪ, ਪਰਮਾਤਮਾ ਦੀ ਪਿਆਸ ਹੈ। ਇਹ ਪਿਆਸ ਆਪਣੇ ਸਵਰੂਪ ਦੀ ਖੋਜ ਵਿਚ ਜਿਸ ਰਾਹ ਤੇ ਚਲੀ, ਉਹ ਯੋਗ ਦਾ ਮਾਰਗ ਹੈ।

"ਕਿਰਤਿ ਕਰਮ ਕੇ ਵੀਛੁੜੇ
ਕਰਿ ਕਿਰਪਾ ਮੇਲਹੁ ਰਾਮ"

'ਬਾਰਹ ਮਾਹ' ਦੀਆਂ ਇਹ ਪੰਕਤੀਆਂ, ਪੰਜਵੇਂ ਪਾਤਸ਼ਾਹ ਦੀ ਪ੍ਰਬਲ ਪਿਆਸ ਦੀਆਂ ਪ੍ਰਤੀਕ ਹਨ। ਜਿਵੇਂ ਬੂੰਦ ਤਰਸਦੀ ਹੋਵੇ, ਸਾਗਰ ਹੋ ਜਾਣ ਲਈ, ਤਿਵੇਂ ਹੀ ਤੜਪ ਹੈ ਇਸ ਬਾਣੀ ਵਿੱਚ। ਵਿਆਕੁਲਤਾ ਦੀ ਝਲਕ ਹੈ, ਵਿਯੋਗ ਦਾ ਅਹਿਸਾਸ ਹੈ, ਮਿਲਣ ਦੀ ਪ੍ਰਬਲ ਅਭਿਲਾਸ਼ਾ ਹੈ, ਸੰਤਾਂ; ਮਹਾਂਪੁਰਸ਼ਾਂ ਦੇ ਮਨ-ਵਿਚ।

ਜਨਮ-ਜਨਮ ਕੀ ਜੋਵਤੀ, ਬਾਟ ਤੁਮਾਰੀ ਰਾਮ
ਜੀਵ ਤਰਸੇ ਸ਼ੀਵ ਮਿਲਣ ਕੋ, ਮਨ ਨਾ ਹੀਂ ਬਿਸਰਾਮ

ਆਤਮਾ ਦੀ ਗਹਿਰਾਈ ਤੋਂ ਉੱਠੀ ਹੋਈ ਇਹ 'ਹੂਕ' ਪ੍ਰਤੀਕ ਹੈ, ਕਬੀਰ ਦੀ ਤਾਂਘ ਦੀ। ਜੀਵਾਤੱਮਾ ਦੇ ਪਰਮਾਤਮਾ ਨਾਲ ਮਿਲਨ ਦੇ ਸੰਪੂਰਨ ਕ੍ਰਿਤਯ ਦਾ ਨਾਂ ਹੀ ਮਨੀਸ਼ਿਆਂ ਨੇ 'ਜੋਗ' ਰਖਿਆ।

ਜੋਗ ਦਾ ਅਰਥ ਹੈ, ਮਾਇਆ ਤੋਂ ਪੂਰਨ ਵਿਯੋਗ।

ਜੋਗ ਦਾ ਅਰਥ ਹੈ-ਲੋਕ-ਪਰਲੋਕ ਪ੍ਰਤੀ ਕਾਮਨਾ ਦੀ ਦੌੜ ਨੂੰ ਬਿਸ੍ਰਾਮ ਦੇ ਦੇਨਾ। ਸੋਰਠ ਰਾਗ ਵਿਚ ਨੋਵੇਂ ਪਾਤਸ਼ਾਹ ਕਹਿੰਦੇ ਹਨ—

ਮਾਈ ਮਨੁ ਮੇਰੋ ਬਸਿ ਨਾਹਿ॥
ਨਿਸਿ ਬਾਸੁਰ ਬਿਖਿਅਨ ਕਉ ਧਾਵਤੁ,
ਕਿਹ ਬਿਧਿ ਰੋਕਉ ਤਾਹਿ॥ (ਪੰ. 632-33)

ਨੌਵੇਂ ਪਾਤਸ਼ਾਹ ਦੀਆਂ ਉਪਰੋਕਤ ਤੁਕਾਂ ਸਮਰਪਿਤ ਹਨ "ਜੋਗ" ਨੂੰ। ਮਨ ਜੁੜਿਆ ਹੈ ਸੰਸਾਰ ਨਾਲ, ਆਤਮਾ ਜੁੜਨਾ ਚਾਹੁੰਦੀ ਹੈ, 'ਕਰਤਾਰ' ਨਾਲ। ਮਨ ਦਾ ਗਣਿਤ ਬਹੁਤ ਜਟਿਲ। ਅਗਰ ਜੀਵ ਮਨ ਦੇ ਵਸ ਹੈ, ਤਾਂ ਗੁਰੂ ਦੇ ਚਰਨਾਂ ਵਿਚ ਬੈਠ ਕੇ ਵੀ ਮਾਇਆ ਦੀ ਹੀ ਮੰਗ ਰਹੇਗੀ। ਜੇ ਮਨ ਨੂੰ ਵਸ ਕਰ ਲਿਆ ਤਾਂ ਸਮਝੋ, ਆਪਣੇ ਅਤੇ 'ਮਾਹੀ' ਦੇ ਵਿਚੋਂ ਪਰਦਾ ਉੱਠ ਗਿਆ, ਮਿਲਣ ਹੋ ਗਿਆ, 'ਜੋਗ' ਹੋ ਗਿਆ। 'ਤੁਮ ਸਿਉ ਜੋਰਿ' ਦਾ ਸਹੀ ਅਰਥ ਹੈ, 'ਅਵਰ ਸੰਗਿ ਤੋਰੀ।' ਭਗਤ ਰਵਿਦਾਸ ਦਾ ਇਹ ਸੂਤਰ ਜੇ ਪਕੜ ਵਿਚ ਆ ਗਿਆ, ਸਮਝੋ ਜੋਗ ਹੋ

ਗਿਆ। ਚੰਚਲ ਮਨ ਦੀ ਦੌੜ ਨੂੰ ਦੇਖ ਲੈਣ ਦਾ ਅਰਥ ਹੈ, ਆਪ ਨਿਹਚਲ ਹੋ ਗਿਆ। ਮਾਇਆ ਦੀ ਮੰਗ ਦੇ ਮਨ ਦੇ ਗਣਿਤ ਨੂੰ ਸਮਝ ਲੈਣ ਦਾ ਭਾਵ ਹੈ, ਮੰਗਾਂ ਤੋਂ ਰਹਿਤ ਹੋ ਜਾਨਾ।

ਭਗਵਾਨ ਕ੍ਰਿਸ਼ਨ ਗੀਤਾ ਵਿਚ ਅਰਜਨ ਨੂੰ ਉਪਦੇਸ਼ ਦੇਂਦੇ ਹਨ—

'ਯੋਗਸਥਹ ਕੁਰੂ ਕਰਮਾਨੀ,
ਸੰਗਮ ਤਿਅਕਤਵਾ ਧਨੰਜਯ
ਸਿਧਅ-ਅਸਿਧਅ ਸਮੰ ਭੂਤਵਾ,
ਸਮੰਤਵੰ ਯੋਗ ਉਚਯਤੇ।' (2:48)

ਅਰਥਾਤ ਹੇ ਅਰਜਨ, ਤੂੰ ਯੋਗ ਵਿੱਚ ਸਥਿਤ ਹੋ ਕੇ ਕਰਮ ਕਰ। ਕਿਸੇ ਕਰਮ ਨਾਲ ਆਪਣਾ "ਸੰਗ" ਨਾ ਬਣਾ। ਨਿਸ਼ਕਾਮ ਕਰਮ ਕਰ। ਕਾਰਜ ਦੀ ਸਫਲਤਾ ਜਾਂ ਅਸਫਲਤਾ ਦੋਨੋ ਸਮ ਕਰ ਜਾਣ। 'ਸਮਤਾ' ਦਾ ਭਾਵ ਹੀ ਜੋਗ ਹੈ। ਸਮਤਾ ਦਾ ਅਰਥ ਹੈ, ਉਸ ਕਰਮ ਦੇ ਪ੍ਰਤੀਫਲ ਤੋਂ ਅਨਾਸ਼ਕਤ ਹੋ ਗਿਆ। 'ਮੈਂ' ਕਰ ਰਿਹਾ ਹਾਂ, ਇਹ ਭਾਵ ਚੁਕ ਗਿਆ, "ਤੂੰ ਕਰਤਾ ਕਰਨਾ ਮੈਂ ਨਾਹੀਂ" ਦਾ ਭਾਵ ਆ ਗਿਆ।

ਕਬੀਰ ਦੇ ਸ਼ਬਦਾਂ ਵਿਚ-'ਅਨਕੀਏ ਸਬ ਹੋਇ।'

ਕ੍ਰਾਈਸਟ ਨੇ ਕਿਹਾ ਸੀ 'LET THY WILL BE DONE, NOT MINE' ਮੈਂ ਕਰਤਾ ਨਹੀਂ ਨਮਿਤ ਬਣ ਗਿਆ, ਰਾਮ ਔਰ ਕਬੀਰ ਇਕ ਹੋ ਗਏ। ਬੂੰਦ ਸਾਗਰ ਨਾਲ ਮਿਲ ਕੇ ਅਥਾਹ ਸਾਗਰ ਹੋ ਗਈ। ਸੁੱਖ ਦੀ ਸ਼ਾਨ ਨਾ ਰਹੀ, ਦੁਖ ਦਾ ਦਰਦ ਨਾ ਰਿਹਾ, ਆਪਣੇ ਪਰਾਏ ਦਾ ਬੋਧ ਨਾ ਰਿਹਾ, ਸਵਰਨ-ਔਰ-ਮਿੱਟੀ ਵਿਚ ਭੇਦ ਨਾ ਰਿਹਾ। ਨਾ ਲੋਕ ਦੀ ਚਿੰਤਾ, ਰਹੀਂ ਨਾ ਪਰਲੋਕ ਦਾ ਲੋਭ, ਨਾ ਨਰਕ ਦਾ ਭੈ ਰਿਹਾ ਨਾ ਸਵਰਗ ਦੀ ਕਾਮਨਾ। ਏਸ "ਸਮਤਾ ਦਾ ਅਭਿਅਰਥੀ ਹੀ ਗੁਰੂ ਨਾਨਕ ਦੀ ਨਜ਼ਰ ਵਿੱਚ ਜੋਗੀ ਹੈ—

'ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,
ਜੋਗੀ ਕਹੀਐ ਸੋਈ।'

ਸਵਾਮੀ ਰਾਮ ਕ੍ਰਿਸ਼ਨ ਕੈਂਸਰ ਤੋਂ ਪੀੜਤ ਸਨ। ਭਗਤਾਂ, ਜਗਿਆਸੂਆਂ ਦੇ ਵਿੱਚ, ਬੈਠੇ, ਬ੍ਰਹਮ-ਵਿਚਾਰਲੀਨ ਹੁੰਦੇ, ਈਸ਼ਵਰ ਦੀ ਪ੍ਰੀਤ, ਗੀਤ ਬਣ ਕੇ ਅਮ੍ਰਿਤ ਵਰਖਾ ਕਰ ਰਹੇ ਹੁੰਦੇ, ਅਚਾਨਕ-ਦਰਦ ਦਾ ਝੋਕਾ ਉਠਦਾ, ਸਵਾਮੀ ਪੀੜਾਂ ਨਾਲ ਕਰਾਹ ਉਠਦੇ। ਚਿੰਤਤ ਹੋ ਕੇ ਸੇਵਕ ਜਨ ਅਰਜ ਕਰਦੇ—

1. 'ਸਵਾਮੀ ਜੀ। ਪ੍ਰਮਾਤਮਾ ਨਾਲ ਤੁਹਾਡਾ ਰੋਜ ਸਾਖਿਆਤਕਾਰ ਹੁੰਦਾ ਏ... ਇਸ ਕਸਟ-ਨਿਵਰਤੀ ਲਈ ਕਿਉਂ ਨਹੀਂ ਅਰਜ ਕਰਦੇ।
2. ਚੰਗਾ, ਅੱਜ-ਜ਼ਰੂਰ ਯਾਦ ਰਖਾਂਗਾ।
3. ਸੁਆਮੀ ਜੀ! ਰਾਤ ਤੁਸਾਂ ਅਰਜ ਨਹੀਂ ਕੀਤੀ ?
4. ਮੈਂ ਕੀ ਕਰਾਂ... ਜਿਸ ਵੇਲੇ ਪ੍ਰਭੂ ਮਿਲਾਪ ਹੁੰਦੈਂ, ਉਸ ਵੇਲੇ "ਮੈਂ" ਨਹੀਂ ਰਹਿ ਜਾਂਦਾ। ਨਾ ਇਹ ਦੇਹ ਹੁੰਦੀ ਏ, ਨਾ ਰੋਗ ਦਾ ਦਰਦ। ਉਸ ਵੇਲੇ ਤਾਂ

ਪਾਰਬ੍ਰਹਮ ਹੁੰਦੈ ਔਰ ਮੈਂ, ਉਸ ਵਿਚ ਸਮਾਹਿਤ ਹੋ ਜਾਣ ਲਈ, ਇਕ ਵਿਹਵਲ ਆਤਮਾ।

ਏਹ ਅਵਸਥਾ ਹੈ, ਜੋਗ ਦੀ। ਭਗਤੀ ਦਾ ਇਕ ਮਾਤਰ-ਉਦੇਸ਼, ਗਿਆਨ ਦਾ ਇਕ ਮਾਤਰ ਸਾਰ। ਗੁਰੂ ਨਾਨਕ ਕਹਿੰਦੇ ਹਨ—'ਜੋਗ' ਬਾਹਰ ਦਾ ਵਖਾਵਾ ਨਹੀਂ, ਅੰਦਰ ਦੀਆਂ ਜੜ੍ਹਾਂ ਨਾਲ ਤਾਦਾਤਮ ਹੋ ਜਾਣ ਦੀ ਕਲਾ ਹੈ। ਸਿਧੀ ਪ੍ਰਾਪਤੀ ਲਈ ਮਨ ਦੇ ਇਸਾਰੇ ਤੇ ਖਿੰਥਾ (ਗੁਦੜੀ) ਧਾਰਨਾ ਕਰਨਾ, ਤਨ ਤੇ ਭਸਮ ਮਲਨੀ ਕੰਨ ਵਿਚ ਮੁੰਦੀ ਪਾ ਲੈਣੀ ਜਾਂ ਮੁੰਡ ਮੁੰਡਾਣਾ 'ਜੋਗ' ਦਾ ਮਾਰਗ ਨਹੀਂ।' ਮਨ ਦੀ ਚਾਲ ਨੂੰ ਸਮਝ ਕੇ 'ਅੰਜਨ-ਮਾਹਿ ਨਿਰੰਜਨ' ਰਹਿਣ ਦੀ ਵਿਧੀ 'ਜੋਗ' ਹੈ।

'ਤਨ ਕੋ ਜੋਗ ਸਬ ਕਰੇ, ਮਨ ਕੋ ਬਿਰਲਾ ਕੋਏ, ਸਬ ਸਿਧ ਸਹਜੇ ਪਾਈਐ, ਜੋ-ਮਨ-ਜੋਗੀ ਹੋਏ।'

ਜੋਗ ਤੋਂ ਭਾਵ ਬਸੰਤ ਆ ਗਿਆ—ਅੰਤਸ ਵਿਚ। ਗਰਵ ਦਾ ਗ੍ਰੀਸ਼ਮ ਨਾ ਰਿਹਾ, ਕੁਝ ਖੋਹੇ ਜਾਣ ਦੀ ਸ਼ਰਦ ਨਾ ਰਹੀ। ਏਕ ਸਮਾਨ ਹੋ ਗਿਆ—'ਸਮ-ਸ਼ੀਤ-ਉਸ਼ਨ' ਦੀ ਅਵਸਥਾ। ਜਦੋਂ ਤੱਕ ਐਸਾ ਜੋਗ ਨਹੀਂ, 'ਦੂਈ' ਤੋਂ ਵਿਯੋਗ ਨਹੀਂ ਹੋ ਸਕਦਾ।

ਗੁਰੂ ਅਮਰਦਾਸ ਜੀ ਫਰਮਾਉਂਦੇ ਹਨ—

'ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ॥
ਇਹੁ ਮਨੁ ਜਲਿਆ ਦੂਜੈ ਦੋਇ॥'

ਮੈਂ ਹੋਰ, ਬ੍ਰਹਮ ਹੋਰ। ਦੋ ਦਾ ਆਭਾਸ। ਦੋ ਤਰ੍ਹਾਂ ਨਾਲ ਸੋਚ ਦੀ ਵਿਧਾ ਅਰਥਾਤ 'ਦੁਬਿਧਾ' ਦਾ ਭਾਵ। ਜੋਗ ਦਾ ਆਵਿਰਭਾਵ ਅਰਥਾਤ ਦੁਵਿਧਾ ਦਾ ਅਭਾਵ, ਮਿਲਨ ਹੋ ਗਿਆ, ਦੂਈ ਮਿਟ ਗਈ, ਏਕ ਰਹਿ ਗਿਆ। ਜਿਸਮ ਦੋ ਹੋਣ ਜਾਂ ਦੋ ਕਰੋੜ, ਜਾਨ-ਇਕ ਹੋ ਗਈ। ਮਹਾਸਾਗਰ ਦੀਆਂ ਲਹਿਰਾਂ ਤੇ ਤਰ ਰਹੇ ਕੁੰਭ ਦੀ ਪਰਤ ਗਿਰ ਗਈ। ਕੁੰਭ ਦਾ ਜਲ ਸਾਗਰ ਵਿੱਚ ਸਮਾ ਕੇ ਆਪ ਭੀ ਸਾਗਰ ਹੋ ਗਿਆ।

ਮਹਾਂਪੁਰਖਾਂ ਨੇ ਆਪੋ ਆਪਣੇ ਤਰੀਕੇ ਨਾਲ ਇਸ ਅਵਸਥਾ ਨੂੰ ਪ੍ਰਾਪਤ ਕਰਨ ਦੇ ਜਤਨ ਕੀਤੇ। ਸ਼ਾਸਤਰਾਂ ਨੇ ਉਸ ਹਰ ਜਤਨ ਦਾ ਨਾਂ ਦਿਤਾ 'ਭਗਤੀ !' ਮਾਤਾ ਦੇ ਮੰਦਰ ਵਿਚ ਪ੍ਰੇਮ ਨਾਲ ਉਚਾਰਨ ਕੀਤੀਆਂ 'ਭੇਟਾਂ', ਖਵਾਜਾ ਮੋਈਓਦੀਨ ਚਿਸ਼ਤੀ ਦੀ ਦਰਗਾਹ ਤੇ ਮਸਤੀ ਵਿਚ ਗਾਈ ਜਾ ਰਹੀ ਕਵਾਲੀ ਭੀ ਖ਼ੁਦਾ ਦੀ ਇਬਾਦਤ ਤੋਂ ਘਟ ਨਹੀਂ। ਕੂਕਿਆਂ (ਨਾਮਧਾਰੀਆਂ) ਦੀ ਕੂਕ, ਕਿਸੇ ਪ੍ਰਾਚੀਨ ਸ਼ੀਵਾਲਯ ਵਿਚ ਵਜ ਰਹੀਆਂ ਘੰਟੀਆਂ, ਚਰਚ ਵਿਚ, ਪ੍ਰਭੂ ਈਸਾ ਦੀ ਯਾਦ ਵਿਚ ਜੁੜੇ 'ਪ੍ਰਾਣੀਆ' ਦਾ ਸਮਸਵਰ ਪਤੰਜਲੀ ਦੇ ਯੋਗ ਤੋਂ ਘਟ ਨਹੀਂ ਹੈ। ਆਪੋ ਆਪਣੇ ਤਰੀਕੇ ਨਾਲ ਸਬ "ਉਸੇ" ਨਾਲ 'ਜੋਗ' ਹੋਣ ਦੀ ਪ੍ਰਤੀਖਿਆ ਕਰ ਰਹੇ ਹਨ।

ਸਵਾਮੀ ਰਾਮ ਕ੍ਰਿਸ਼ਨ ਨੇ ਰੋ ਕੇ ਜੋੜਿਆ ਹੈ, ਆਪਣੇ ਆਪ ਨੂੰ। ਰਾਣੀ

ਰਾਸਮਤੀ ਨੇ ਰਾਮ ਕ੍ਰਿਸ਼ਨ ਨੂੰ 'ਮੁਖ ਪੁਜਾਰੀ' ਬਹਾਲ ਕਰ ਲਿਆ, ਦਖਨੇਸ਼ਵਰ ਦੇ ਮੰਦਰ ਵਿਚ। ਪ੍ਰਭਾਤ ਹੁੰਦੀ, ਸਵਾਮੀ ਜੀ ਇਸ਼ਨਾਨ ਕਰਦੇ ਧੂਪ, ਦੀਪ, ਨਵੇਦ, ਸਾਰੀ ਸਮਗਰੀ ਸਾਹਿਤ 'ਮਾਂ ਕਾਲੀ' ਦੇ ਸਨਮੁਖ ਬੈਠਦਿਆਂ ਹੀ ਵਰਾਗਮਈ ਹੋ ਜਾਂਦੇ। ਪਰਮਾਤਮਾ ਤੋਂ ਵਿਛੜੀ ਹੋਈ ਆਤਮਾ ਬਿਹਬਲ ਹੋ ਜਾਂਦੀ ਰੋਣ ਲੱਗ ਪੈਂਦੇ। ਪੂਜਾ ਦੀ ਸਾਰੀ ਸਮਗਰੀ ਉਸੇ ਤਰ੍ਹਾਂ ਪਈ ਰਹਿ ਜਾਂਦੀ ਅਤੇ ਸਵਾਮੀ ਘੰਟਿਆਂ ਤਕ ਕਦੇ-ਕਦੇ ਸਾਰਾ-ਸਾਰਾ ਦਿਨ ਰੋਂਦੇ ਰਹਿੰਦੇ। ਹੋਸ਼ ਨਾ ਰਹਿੰਦੀ। ਬਸ ਮਾਂ ਕਾਲੀ ਦੇ ਚਰਨ ਔਰ ਸਵਾਮੀ ਦੇ ਅਥਰੂ। ਬੜਾ ਔਖਾ ਹੈ ਰੋਣਾ। ਅੰਦਰ ਦੀ ਕਮਜ਼ੋਰੀ ਨੂੰ ਜ਼ਾਹਰ ਕਰ ਦਿੰਦੇ ਹਨ ਇਹ ਅਥਰੂ। ਅਹੰਕਾਰ ਨੂੰ ਖਤਰਾ ਪੈ ਜਾਂਦਾ ਹੈ। ਅਥਰੂਆਂ ਦੀ ਇਕ-ਇਕ ਬੂੰਦ ਨਾਲ ਅਹੰਕਾਰ ਗਲਨ ਲਗ ਜਾਂਦਾ ਹੈ। ਇਕ-ਇਕ ਇਟ ਧਰਾਸ਼ਾਈ ਹੋਣ ਲਗਦੀ ਹੈ, 'ਈਗੋ' ਦੀ।? ਦੁਖ ਦੀ ਘੜੀ ਵਿਚ ਭੀ, ਮਰਦਾਨਗੀ ਆਹਤ ਹੁੰਦੀ ਹੈ-ਸਬ ਦੇ ਸਾਹਮਣੇ ਰੋਣ ਵਿਚ। ਅੰਦਰ ਕਿਸੇ ਪਰਦੇ ਵਿਚ ਭਾਵੇਂ ਰੋ ਲਈਏ, ਪਰ ਨੈਨਾਂ ਦੀਆਂ ਭਿਜ ਆਈਆਂ ਪਲਕਾਂ ਨੂੰ ਵੀ ਲੋਕਾਂ ਦੀਆਂ ਨਜ਼ਰਾਂ ਤੋਂ ਬਚਾ ਕੇ ਹੀ ਪੂੰਝਦੇ ਹਾਂ। ਸਵਾਮੀ ਰਾਮ ਕ੍ਰਿਸ਼ਨ ਰੋਂਦੇ, ਘੰਟਿਆਂ ਰੋਂਦੇ, ਸਭ ਦੇ ਸਾਹਮਣੇ ਰੋਂਦੇ, ਰਾਣੀ ਰਾਸਮਤੀ ਦੀ ਮੌਜੂਦਗੀ ਵਿਚ ਰੋਂਦੇ, ਜੀ ਖੋਲ ਕੇ ਰੋਂਦੇ। ਸਵਾਮੀ ਰਾਮ ਕ੍ਰਿਸ਼ਨ ਦਾ ਰੋਣਾ ਹੀ, ਉਨ੍ਹਾਂ ਨੂੰ ਅਹੰਕਾਰ ਤੋਂ ਸ਼ੂਨਯ ਕਰ ਗਿਆ। ਨਾ ਮਾਇਆ ਰਹੀ ਨਾ ਮਮਤਾ, ਨਾ ਕੰਚਨ ਰਿਹਾ ਨਾ ਕਾਮਣੀ। ਨਾ ਜੀਵਨ ਦੀ ਜੀਜੀਵਸਾ ਰਹੀ ਨਾ ਮੌਤ ਦਾ ਮਾਤਮ। ਯੋਗ ਬਣ ਗਿਆ। ਸਵਾਮੀ ਨੇ ਰੋ ਕੇ ਪਾ ਲਿਆ।

ਗੁਰੂ ਨਾਨਕ ਨੇ 'ਗਾ' ਕੇ ਪਾਇਆ ਹੈ, ਉਸ ਅਵਸਥਾ ਨੂੰ...
'ਜੋਗੁ ਬਨਿਆ ਤੇਰਾ ਕੀਰਤਨੁ ਗਾਈ'

ਗੁਰੂ ਨਾਨਕ ਨੇ ਕੋਈ ਬਹੁਤ ਵੱਡੀ ਤਪਸਿਆ ਨਹੀਂ ਕੀਤੀ, ਜਲਧਾਰਾ ਨਹੀਂ ਕੀਤੀ, ਯੋਗ ਸਾਧਨਾ ਨਹੀਂ ਕੀਤੀ। ਸਿਰਫ ਗਾਇਆ ਹੈ, ਗਾ-ਗਾ ਕੇ ਰੀਝਾਇਆ ਹੈ, ਆਪਣੇ ਪ੍ਰੀਤਮ ਨੂੰ। ਇਤਨੀ ਤੜਪ ਨਾਲ ਗਾਇਆ ਹੈ, ਇਤਨੀ ਬਿਹਬਲਤਾ ਨਾਲ ਗਾਇਆ ਹੈ, ਇਤਨਾ ਸਮਰਪਤ ਹੋ ਕੇ ਗਾਇਆ ਹੈ ਕਿ ਕੀ ਗੁਰੂ ਨਾਨਕ ਦਾ ਗਾਣ ਹੀ ਤਪ ਬਣ ਗਿਆ। ਗੁਰੂ ਨਾਨਕ ਦਾ ਗਾਣ ਹੀ ਸਾਧਨਾ ਬਣ ਗਿਆ, ਗੁਰੂ ਨਾਨਕ ਦਾ ਗਾਨ ਹੀ 'ਜੋਗ' ਬਣ ਗਿਆ।

ਸਰਵੋਤਮ ਹੈ, ਗੁਰੂ ਨਾਨਕ ਦਾ 'ਗਾਨ ਯੋਗ'। ਇਸ ਗਾਨ ਵਿਚ ਅਕਾਲ ਪੁਰਖ ਨਾਲ ਜੁੜਨ ਦੀ ਤਾਂਘ ਭੀ ਹੈ, ਮਜਲੂਮਾਂ ਦੇ ਦਰਦ ਦੀ ਦਾਸਤਾਨ ਭੀ ਹੈ। ਗੁਰੂ ਨਾਨਕ ਦੇ ਗਾਨ ਵਿਚ ਜੀਵਨ ਦੀ ਮਰਿਆਦਾ ਭੀ ਅਤੇ ਮੌਤ ਦੀ ਮਹਿਮਾ ਭੀ। ਸਮਾਜ ਦੀ ਸਾਂਝ ਭੀ ਹੈ, 'ਜੀਵਨ-ਮੁਕਤ' ਦਾ ਮਾਰਗ ਭੀ ਹੈ। ਧਾਰਮਕ ਅੰਧ ਵਿਸ਼ਵਾਸ ਅਤੇ ਪੁਰਾਣੀ ਰੂੜੀਵਾਦੀ ਪ੍ਰੰਪਰਾ ਦੀਆਂ ਅੰਧੇਰੀਆਂ ਗਲੀਆਂ ਵਿਚ ਭਟਕਨ ਵਾਲਿਆਂ ਲਈ 'ਪ੍ਰਕਾਸ਼-ਸਤੰਭ' ਬਣ ਗਿਆ। ਗੁਰੂ ਨਾਨਕ ਦੇ ਗਾਣ ਨੇ ਵਿਸ਼ੇ ਵਿਕਾਰਾਂ ਨੂੰ ਤਾਂ ਤੋੜਿਆ ਹੀ, ਪਰਵਾਰ ਤਿਆਗ ਕੇ ਜੰਗਲਾਂ ਵਲ ਨੂੰ ਪਲਾਇਨ ਕਰਨ ਵਾਲਿਆਂ ਤੇ ਭੀ ਗਹਿਰੀ ਚੋਟ ਕੀਤੀ। ਤਕਰੀਬਨ ਸਵਾ ਪੰਜ ਸੌ

ਸਾਲ ਪਹਿਲਾਂ-ਪੰਥਵਾਦ, ਜਾਤੀਵਾਦ ਖੇਤਰਵਾਦ ਦੀ ਪਥਰੀਲੀ ਪਰਤ ਨੂੰ ਤੋੜ ਕੇ ਇਕ ਨਿਰਮਲ ਸੋਮਾ ਫੁਟਿਆ ਅਤੇ ਨਾਨਕ ਦੀ ਗੀਤ ਗੰਗਾ ਬਣ ਕੇ ਸਾਰੇ ਦੇਸ਼ ਨੂੰ ਸ਼ਾਂਤੀ, ਅਹਿੰਸਾ ਅਤੇ ਮਨੁੱਖ ਮਾਤਰ ਦੇ ਪ੍ਰੇਮ ਦਾ ਪੈਗਾਮ ਦਿਤਾ।

ਬੜੇ ਅਫਸੋਸ ਦੀ ਗੱਲ ਹੈ, ਅੱਜ ਮਨੁੱਖ ਵਿਗਿਆਨਕ ਪੱਖੋਂ ਤਾਂ ਅਗੇ ਵਧ ਗਿਆ ਹੈ ਪਰ ਆਧਿਆਤਮਕ ਪਿਛੜਾਪਨ ਪਹਿਲਾਂ ਨਾਲੋਂ ਜ਼ਿਆਦਾ ਗਹਿਰਾ ਹੋ ਗਿਆ ਹੈ। ਚੰਦ-ਸੂਰਜ, ਸ਼ੁਕਰ ਗਰਹਿ ਅਤੇ ਮੰਗਲ ਗ੍ਰਹਿ ਦੀ ਦੂਰੀ ਤਾਂ ਘਟ ਗਈ ਹੈ, ਪਰ ਮਨੁੱਖ-ਮਨੁੱਖ ਦੀ ਦੂਰੀ ਹੋਰ ਵਧ ਗਈ ਹੈ। ਗੁਰੂ ਨਾਨਕ ਨੇ ਸੰਦੇਸ਼ ਦਿਤਾ ਹੈ-'ਜੀਵ ਨੂੰ ਜੀਵ ਨਾਲ ਜੋੜਨ ਦੀ ਪ੍ਰਕਿਆ ਹੀ ਪ੍ਰਾਣੀ ਨੂੰ 'ਪ੍ਰਾਣ' ਨਾਲ ਜੋੜ ਸਕਦੀ ਹੈ। ਅਜ ਇਸ ਦੇਸ਼ ਨੂੰ ਜ਼ਰੂਰਤ ਹੈ, ਗੁਰੂ ਨਾਨਕ ਦੇ ਗੀਤ ਗਿਆਨ ਦੀ ਜੋ ਜਿਹੜਾ ਵੱਖਵਾਦ, ਸੰਪਰਦਾਏਵਾਦ ਅਤੇ ਪ੍ਰਤੀਕ੍ਰਿਆਵਾਦ ਦੇ ਖਾਤਮੇ ਦੇ ਨਾਲ ਹੀ ੬੦ ਸਾਲ ਦੇ 'ਬਜ਼ੁਰਗ' ਨੂੰ ੧੮ ਸਾਲ ਦੇ 'ਆਧੁਨਿਕ ਯੁਵਕ' ਨਾਲ ਜੋੜ ਸਕੈ।

ਗੁਰੂ ਨਾਨਕ ਦਾ ਸਮਤਾ-ਗਾਨ ਹੀ ਦੇਸ਼ ਦੇ ਖਿਲਦੇ ਫੁੱਲਾਂ ਨੂੰ ਇਕ ਲੜੀ ਵਿਚ ਪਰੋ ਕੇ ਮਾਲਾ ਦਾ ਰੂਪ ਦੇ ਸਕਦਾ ਹੈ। ਇਕ ਵਾਰ ਫੇਰ ਜਗਤ ਵਿਚ 'ਅਧਿਆਤਮਕ ਗੁਰੂ' ਦੇ ਰੂਪ ਵਿਚ ਭਾਰਤ ਦੀ ਪੁਨਰ ਸਥਾਪਨਾ ਹੋ ਸਕਦੀ ਹੈ। ਗੁਰੂ ਨਾਨਕ ਦੇ ਗਾਨ ਅਤੇ ਮਰਦਾਨੇ ਦੀ ਰਬਾਬ ਤੋਂ ਨਿਕਲੀਆਂ ਸਵਰ-ਲਹਿਰੀਆਂ ਤਾਕਤ ਰੱਖਦੀਆਂ ਹਨ—ਪੱਥਰ ਨੂੰ ਵੀ ਮੋਮ ਬਣਾਉਣ ਦੀ।

# "ਇਹੁ ਵਾਪਾਰੁ ਵਿਰਲਾ ਵਾਪਾਰੈ

ਸੰਸਾਰ ਇਕ ਬਾਜ਼ਾਰ ਹੈ। ਹਰ ਚੀਜ਼ ਬਾਜ਼ਾਰ ਵਾਂਗ ਇਥੇ ਮਿਲਦੀ ਹੈ। ਭੌਤਕਵਾਦੀ-ਸੁਖ, ਐਸ਼-ਓ-ਆਰਾਮ ਦੇ ਸਾਧਨ ਭੀ ਅਤੇ ਸੰਸਾਰ ਤੋਂ ਮੁਕਤ ਹੋਣ ਦਾ ਗਿਆਨ-ਬੋਧ ਭੀ। ਭੋਗ ਵਿੱਚ ਡੁੱਬੇ ਬਿਲਾਸੀਆਂ ਲਈ ਸੁਰਾ-ਸੁੰਦਰੀ ਭੀ ਮੌਜੂਦ ਹਨ ਅਤੇ ਧਰਮ ਗਿਆਨ ਦੇ ਦਾਤੇ "ਸੰਤ" ਭੀ ਇਸੇ ਮਨੁਖਾ ਸੰਸਾਰ ਵਿਚ ਉਪਲਬਧ ਹਨ। ਇਕ ਪੰਸਾਰੀ ਦੀ ਦੁਕਾਨ ਹੈ ਜਿਥੇ ਜ਼ਰੂਰਤਾਂ ਦੀ ਹਰ ਸ਼ੈਅ ਮਿਲਦੀ ਹੈ, ਅਮ੍ਰਿਤਧਾਰਾ ਭੀ ਅਤੇ ਚੂਹੇ ਮਾਰਣ ਦੀ ਦਵਾ ਭੀ। ਅਮ੍ਰਿਤ ਭੀ, ਜ਼ਹਿਰ ਭੀ। ਗ੍ਰਾਹਕ ਦੀ ਮੰਗ ਅਨੁਸਾਰ ਦੁਕਾਨਦਾਰ, ਪਦਾਰਥ ਦੇ ਰਿਹਾ ਹੈ। ਦੋ ਤਰ੍ਹਾਂ ਦੇ ਵਪਾਰੀ ਇਸ ਬਾਜ਼ਾਰ ਵਿਚ ਖਰੀਦ ਫਰੋਖਤ ਕਰ ਰਹੇਂ ਹਨ। ਧਨ ਸੰਪਤੀ, ਵੈਭਵ ਦਾ ਬਾਜ਼ਾਰ ਗਰਮ ਹੈ। ਹਰ ਸ਼ਖਸ ਇਸਦੀ ਚਕਾਚੌਂਧ ਵਿਚ ਆਪਣੇ ਮੂਲ ਮੰਤਵ ਨੂੰ ਭੁੱਲ, ਰਾਸ ਵਿਲਾਸ ਦਾ ਦੀਵਾਨਾ ਨਜ਼ਰ ਆ ਰਿਹਾ ਹੈ। ਮੰਗ ਅਨੁਸਾਰ ਇਨ੍ਹਾਂ ਪਦਾਰਥਾਂ ਦੀਆਂ ਦੁਕਾਨਾਂ ਵਧ ਰਹੀਆਂ ਹਨ। ਭੌਤਕ-ਵਾਦੀ ਸੁਖ-ਸਮਗਰੀ ਦੀਆਂ ਵੱਡੀਆਂ-ਵੱਡੀਆਂ ਦੁਕਾਨਾਂ, ਵਖਰੇ-ਵਖਰੇ ਮਨ ਲੁਭਾਵਣੇ ਬੈਨਰ ਹੇਠ ਖੁਲ ਗਈਆਂ ਹਨ। ਵਕਤ ਦੀ ਨਜ਼ਾਕਤ ਅਤੇ ਗ੍ਰਾਹਕ ਦੀ ਵੱਧ ਰਹੀ ਮੰਗ ਨੂੰ ਵੇਖਦਿਆਂ ਹੋਇਆਂ, ਕਈ-ਤਥਾਕਥਤ ਧਾਰਮਕ ਡੇਰੇ ਭੀ ਇਸ ਬਾਜ਼ਾਰ ਵਿਚ ਦੁਕਾਨਾਂ ਲਾ ਬੈਠੇ ਹਨ। ਵਧ ਰਹੀ ਮੰਗ ਅਤੇ ਖੇਤਰ ਨੂੰ ਮੁਖ ਰਖਦਿਆਂ ਹੋਇਆਂ, ਵਿਦੇਸ਼ਾਂ ਵਿਚ ਭੀ ਸ਼ਾਖਾਵਾਂ ਖੁੱਲ੍ਹ ਰਹੀਆਂ ਹਨ। "ਦੁਕਾਨ ਜਾਂਦੇ ਹੋ, ਦਫ਼ਤਰ ਜਾਂਦੇ ਹੋ, ਪੂਰੀ ਨਹੀਂ ਪੈਂਦੀ। ਇਥੇ ਆਓ-ਮੂੰਹ ਮੰਗੀਆਂ ਮੁਰਾਦਾਂ ਪਾਓ ! ਪੁੱਤਰ-ਧਨ, ਮੁਕਦੱਮੇ ਵਿਚ ਜਿੱਤ ਜੋ ਮੰਗੋਗੇ, ਮਿਲੇਗਾ" ਜਿਹੇ ਮੂੰਹੋ ਬੋਲਦੇ ਵਿਗਿਆਪਨ ਗੂੰਜ ਰਹੇ ਹਨ। ਦੂਸਰੇ ਪਾਸੇ ਇਸੇ ਸੰਸਾਰ ਦੇ ਕਿਸੇ ਇਕਾਂਤ ਵਿਚ, ਪਹਾੜਾਂ ਦੀ ਨਿਰਜਨ ਗੁਫਾਵਾਂ ਵਿਚ, ਜੰਗਲਾਂ ਦੀ ਕਿਸੇ ਕੰਦਰਾ ਵਿਚ ਜਾਂ ਸੰਸਾਰ ਵਿਚ ਉਦਾਸੀਆਂ ਕਰਦੇ, ਤੁਰਦੇ ਫਿਰਦੇ, ਸ਼ਾਂਤੀ ਦਾ ਸੰਦੇਸ਼ ਦਿੰਦੇ "ਸੰਤ" ਭੀ ਮੌਜੂਦ ਹਨ। ਜੋ ਸਰਬਤੁ ਦਾ ਭਲਾ ਮੰਗ ਰਹੇ ਹਨ, ਅਤੇ ਪ੍ਰਾਣੀ ਨੂੰ "ਬਾਜ਼ਾਰ" ਵਿਚ ਆਉਣ ਦਾ ਮੁਖ ਮੰਤਵ ਚੇਤੇ ਕਰਵਾ ਰਹੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ, ਸੰਸਾਰ ਦੇ ਬਾਜ਼ਾਰ ਵਿਚ ਆਏ ਪ੍ਰਾਣੀ ਨੂੰ ਕਰਤਵ-ਬੋਧ ਕਰਾ ਰਹੇ ਹਨ—"ਇਹੁ ਵਾਪਾਰੁ ਵਿਰਲਾ ਵਾਪਾਰੈ, ਨਾਨਕ ਤਾਕੈ ਸਦ ਬਲਿਹਾਰੈ।" (ਸੁਖਮਨੀ) ਜਨਮ ਤੋਂ ਹੀ ਬਾਲਕ ਦੇ ਕੰਨਾਂ ਵਿਚ ਮਾਇਕ ਸ਼ੋਰ ਪੈ ਰਿਹਾ ਹੈ। ਘਰ ਵਿਚ, ਸਕੂਲ ਵਿਚ, ਦਫ਼ਤਰ ਵਿਚ, ਬਾਜ਼ਾਰ ਵਿਚ, ਹਰ ਥਾਂ ਇਕ ਦੂਸਰੇ ਨੂੰ ਪਿੱਛੇ ਧੱਕਣ ਦੀ ਰੱਸਾ ਕੱਸੀ ਚਲ ਰਹੀ ਹੈ। ਇਸ ਸ਼ੋਰ ਵਿਚ, ਮਾਇਕ

ਚਕਾਚੌਂਧ ਵਿਚ, ਪ੍ਰਾਣੀ, ਮੁਕਤੀ ਦੇ ਮੁਖ ਮੰਤਵ ਨੂੰ ਭੁੱਲ ਗਿਆ। ਰਾਸ ਬਿਲਾਸ ਅਤੇ ਭੌਤਕਵਾਦੀ ਭੋਗਾਂ ਨੇ ਲੀਹ ਤੋਂ ਬਹੁਤ ਪਰੇ ਧੱਕ ਦਿੱਤਾ। ਪਤਾ ਭੀ ਨਾ ਲੱਗਾ ਕਦੋਂ ਧਵਲੇ ਆ ਗਏ, ਜੀਵਨ ਦੀ ਸ਼ਾਮ ਘਿਰ ਆਈ। ਬਹੁਤੇ ਜਨਮਾਂ ਵਾਂਗ ਇਹ ਜਨਮ ਭੀ ਵਿਅਰਥ ਚਲਾ ਗਿਆ। ਦੂਸਰੇ ਪਾਸੇ ਕਿਸੇ ਸੰਤ ਦੀ ਕੁਟੀਆ ਵਿਚ ਪਰਮ ਸ਼ਾਂਤੀ ਹੈ। ਕੋਈ ਪ੍ਰਚਾਰ ਸਮਗਰੀ ਨਹੀਂ, ਲਾਓਡ ਸਪੀਕਰ ਨਹੀਂ ਵਿਗਿਆਪਨ ਦ੍ਹਾ ਸ਼ੋਰ ਨਹੀਂ। ਪਰਮ ਮੋਨ ਵਿਆਪਤ ਹੈ, ਕਿਸੇ ਪਹਾੜੀ ਝੀਲ ਵਾਂਗ, ਸਵਾਸਾਂ ਦੀਆਂ ਹਲਕੀਆਂ ਲਹਿਰਾਂ ਵਾਂਗ ਜੀਵਨ ਚਲ ਰਿਹਾ ਹੈ, ਨਿਰ ਹੰਕਾਰ, ਨਿਸ਼ਕਾਮ/ ਇਤਨਾ ਸਰਲ-ਇਤਨਾ ਸਹਿਜ ਕਿ ਹੁਣ, ਤਿਆਗ ਅਤੇ ਦਾਨ ਜਿਹੇ ਸ਼ਬਦ ਭੀ-ਵਿਅਰਥ ਹੋ ਗਏ। ਕਿਸੇ ਵਸਤੂ ਦੀ ਜ਼ਰੂਰਤ ਹੋਵੇ, ਕਾਮਨਾ ਹੋਵੇ ਔਰ ਉਹ ਵਸਤੂ ਦਾਨ ਕਰ ਦਈਏ ਤਾਂ ਤਿਆਗ ਦਾ ਅਰਥ ਸਮਝ ਵਿਚ ਆਉਂਦਾ ਹੈ। ਸੰਤ ਲਈ ਤਾਂ ਸੰਸਾਰ ਹੀ ਨਾਸ਼ਵਾਨ ਹੈ। ਸੰਸਾਰ ਦੀ ਹਰ ਵਸਤੂ ਧਨ ਜੋਬਨ ਸੁਤ-ਦਾਰਾ-ਮਹਿਲ-ਮੰਡਪ ਇਥੋਂ ਤਕ ਕਿ ਆਪਣੀ ਦੇਹ ਭੀ ਨਸ਼ਵਰ ਹੈ। ਘਰ ਦੇ ਕੂੜੇ ਵਾਂਗ ਵਿਅਰਥ ! ਇਹ ਕੂੜਾ ਕੋਈ ਲੈ ਜਾਏ ਤਾਂ ਸੰਤ ਸ਼ੁਕਰ ਗੁਜ਼ਾਰ ਹੁੰਦਾ ਹੈ। ਸੁੱਟਣ ਦੀ ਖੇਚਲ ਤੋਂ ਬਚਾ ਲਿਆ, ਕੁਟੀਆ ਨੂੰ ਕੂੜੇ ਤੋਂ ਮੁਕਤ ਕਰ ਦਿੱਤਾ, ਤੁਹਾਡਾ ਧੰਨਵਾਦ।

ਤਾਂ ਪੰਜਵੇਂ-ਪਾਤਸ਼ਾਹ ਪ੍ਰਾਣੀ-ਜੀਵਨ ਨੂੰ ਸੇਧ ਦਿੰਦੇ ਹਨ—"ਇਹੁ ਵਾਪਾਰੁ ਵਿਰਲਾ ਵਾਪਾਰੈ।"

ਸ਼ਕਤੀ ਮਾਂ ਦੀ ਸਹੈਤਾ ਨਾਲ ਦੈਤਾਂ ਨੂੰ ਮਾਰ, ਇੰਦਰ ਸਹਿਤ ਸਾਰੇ ਦੇਵਤੇ ਸੁਰਲੋਕ ਆਏ। ਇਸ ਖ਼ੁਸ਼ੀ ਵਿੱਚ ਦੇਵਰਾਜ ਇੰਦਰ ਨੇ ਨਵੀਂ ਅਮਰਾਵਤੀ (ਰਾਜਧਾਨੀ) ਬਣਾਈ। ਵਿਸ਼ਵਕਰਮਾ ਭਗਵਾਨ ਦੀ ਦੇਖ-ਰੇਖ ਵਿਚ ਸੋਹਣੀ ਰਾਜਧਾਨੀ ਨਿਰਮਤ ਹੋਈ। ਖ਼ੁਸ਼ੀ ਵਿਚ ਸਾਰੇ ਦੇਵਤਿਆਂ ਅਤੇ ਰਿਸ਼ੀਆਂ-ਮੁਨੀਆਂ ਨੂੰ ਸੱਦਾ ਦਿੱਤਾ ਗਿਆ। ਆਪਣੀ-ਆਪਣੀ ਸਮਰੱਥਾ ਅਨੁਸਾਰ ਸੋਹਣੀਆਂ ਸਵਾਰੀਆਂ ਤੇ, ਦਲ-ਬਲ ਸਹਿਤ, ਦੇਵੀ ਦੇਵਤੇ ਆਏ। ਤਪੋਬਲ ਨਾਲ ਜੋਗੀ-ਤਪੀ, ਰਿਸ਼ੀ-ਮੁਨੀ ਆਏ। ਸ਼ਕਤੀ ਪ੍ਰਦਰਸ਼ਨ ਦੇ ਉਸ ਤਾਮਝਾਮ ਵਿਚ, ਇਕ ਨੰਗ-ਧੜੰਗ ਸਾਧੂ ਭੀ ਆਇਆ ਸੀ। ਤੇੜ ਵਲਕਲ ਬ੍ਰਿਛ ਦੀ ਛਾਲ, ਛਾਤੀ ਤੇ ਬਹੁਤ ਸਾਰੇ ਰੋਮ। ਰਾਜੇ ਇੰਦਰ ਨੇ ਕਿਹਾ ਸੰਤ ਜੀ ਇਸ ਤਰ੍ਹਾਂ ਨੰਗੇ ਚੰਗੇ ਨਹੀਂ ਲਗਦੇ। ਇਥੇ ਇੰਦਰਪੁਰੀ ਵਿਚ ਹਰ ਤਰ੍ਹਾਂ ਦੇ ਵਸਤਰ ਅਤੇ ਹੋਰ ਮਨ ਭਾਉਂਦੇ ਪਦਾਰਥਾਂ ਦੇ ਭੰਡਾਰ ਭਰੇ ਹਨ। ਕ੍ਰਿਪਾ ਕਰਕੇ ਵਸਤਰ ਧਾਰਨ ਕਰ ਲਵੋ। ਫੱਕੜ ਸਾਧੂ ਨੇ ਕਿਹਾ, ਇਹ ਜੀਵਨ-ਬਹੁਤ ਛੋਟਾ ਹੈ ਇਸਦੇ ਸਮੇਂ ਨੂੰ ਵਸਤਰਾਂ ਨਾਲ ਸਜੌਣ ਵਿਚ ਬਤੀਤ ਕਰਨਾ ਵਿਅਰਥ ਹੈ। "ਤੁਹਾਡੀ ਕਿੰਨੀ ਕੁ ਉਮਰ ਹੈ ?"—ਇੰਦਰ ਨੇ ਕਿਹਾ। "ਬਹੁਤ ਥੋਹੜੀ" ਸਾਧੂ ਦਾ ਸੰਖੇਪ ਉਤਰ ਸੀ। ਜਿੱਤ ਦੇ ਨਸ਼ੇ ਵਿਚ ਅਤਿ ਉਤਸ਼ਾਹੀ ਇੰਦਰ ਦੇ ਬਾਰ-ਬਾਰ ਜੋਰ ਦੇਣ ਤੇ ਸਾਧੂ ਨੇ ਕਿਹਾ, "ਤੂੰ ਮੇਰੀ ਉਮਰ ਜਾਣਨਾ ਚਾਹਤਾ ਹੈ-ਦੇਵਰਾਜ ਇੰਦਰ !... ਤੋ ਸੁਨ। ਜਬ ਏਕ ਇੰਦਰ ਅਪਨੀ-ਪੂਰਨ ਆਯੂ ਭੋਗ ਕਰ ਮਰਤਾ ਹੈ, ਤੋ

ਮੇਰੀ ਛਾਤੀ ਪਰ ਇਕ ਲੋਮ (ਰੋਮ) ਪੈਦਾ ਹੋਤਾ ਹੈ ਦੇਖ! ਮੇਰੀ ਛਾਤੀ ਪਰ ਉਗੇ ਹੂਏ ਸੈਂਕੜੋਂ ਲੋਮ ਤੁਝ ਜੈਸੇ ਸੈਂਕੜੋਂ ਇੰਦਰੋਂ ਕੀ ਉਮਰ ਕੇ ਪ੍ਰਤੀਕ ਹੈਂ। ਤੂੰ ਏਕ ਅਮਰਾਵਤੀ ਕੇ ਮਦ ਮੇ ਚੂਰ ਹੈ। ਮੇਰੇ-ਯੇ ਲੋਮ ਸੈਂਕੜੋਂ ਅਮਰਾਵਤੀਓਂ ਔਰ ਸੈਂਕੜੋਂ ਇੰਦਰੋਂ ਕੇ ਕਾਲ-ਖੰਡ ਕੇ ਗਵਾਹ ਹੈਂ। ਇਸ ਲੀਏ ਲੋਗੋਂ ਨੇ ਮੇਰਾ ਨਾਮ "ਲੋਮਸ਼" ਰੱਖਾ ਹੈ। ਪਰ ਮੇਰੀ ਨਜ਼ਰ ਮੇਂ ਜੀਵਨ ਕੀ ਕੋਈ ਉਮਰ-ਸੀਮਾ ਨਹੀਂ, ਜੀਵਨ ਅਨੰਤ ਹੈ। ਉਸ ਅਨੰਤਤਾ ਕੇ ਬੀਚ ਮੇ ਛੋਟੀ ਸੀ ਉਮਰ ਇਸੇ ਬੇਕਾਰ ਕੇ ਸਜਾਣੇ-ਸਵਰਾਣੇ ਮੇਂ ਨਹੀਂ ਬਿਤਾ ਦੇਣਾ ਚਾਹੀਏ।" ਸਦੀਵੀ ਜੀਵਨ ਦਾ ਸੰਦੇਸ਼ ਚੇਤੇ ਰੱਖਣ ਵਾਲੇ ਸੰਤ ਲਈ ਸੰਸਾਰਕ ਵਪਾਰ ਬੇਮਾਨੇ ਹੈ।"

ਸਭ ਜੋਨੀਆਂ ਤੋਂ ਉਤਮ ਹੈ, ਮਨੁੱਖਾ ਜੀਵਨ।" ਇਸ ਦੇਹੀ ਕੋ ਤਰਸੇ ਦੇਵ।" ਇਸ ਦੇਹ ਵਿਚ ਹੀ ਪਰਮ ਆਨੰਦ ਦੀ ਪ੍ਰਾਪਤੀ ਹੋ ਸਕਦੀ ਹੈ। ਸਦ ਚਿਤ ਆਨੰਦ ਦਾ ਵਸੀਲਾ ਹੈ, ਮੁਕਤੀ ਦਾ ਮਾਰਗ ਹੈ ਇਹ ਦੇਹ। ਪਰ ਅਗਿਆਨਤਾ ਵਸ਼ ਭੌਤਕਵਾਦੀ ਸੰਸਾਰਕ-ਪਦਾਰਥਾਂ ਦੀ ਰੇਸ ਦੌੜ ਰਿਹਾ ਮਨੁੱਖ ਤਨਾਅ ਗ੍ਰਸਤ ਹੈ। ਸੁਖ ਦੀ ਚਾਹਤ ਵਿਚ ਹਰ ਦੁਖ ਗਲ ਪਾਉਂਦੇ ਰਹੇ ਹਾਂ ਅਸੀਂ। ਮਨ ਦਾ ਗਣਿਤ ਬੜਾ ਜਟਿਲ ਹੈ। ਇਹ ਕਦੀ ਤ੍ਰਿਪਤ ਨਹੀਂ ਹੁੰਦਾ।

"ਸਹਸ ਖਟੇ ਲਖ ਕਉ ਉਠਿ ਧਾਵੈ/ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ।"

(ਸੁਖਮਨੀ)

ਇਸੇ ਮਨੁੱਖੀ ਮਨੋ ਵਿਗਿਆਨ ਨੂੰ ਕਬੀਰ ਜੀ ਦਸਦੇ ਹਨ—

"ਜੋਗੀ ਦੁਖੀਆ ਜੰਗਮ ਦੁਖੀਆ, ਤਾਪਸ ਕੋ ਦੁਖ ਦੂਨਾ ਹੋ। ਆਸ਼ਾ ਤ੍ਰਿਸ਼ਣਾ ਸਗਲ ਵਿਆਪੀ, ਕੋਉ ਮਹਿਲ ਨਾ ਸੂਨਾ ਹੋ। ਅਵਧੂ ਦੁਖੀਆ, ਭੂਪਤ ਦੁਖੀਆ, ਰੰਕ ਦੁਖੀ-ਵਿਪਰੀਤਾ ਹੋ। ਕਹੈ ਕਬੀਰ ਸਭੈ ਜਗ ਦੁਖੀਆ, ਇਕ ਸੰਤ ਸੁਖੀ ਮਨਜੀਤਾ ਹੋ।"

—ਕਬੀਰ

ਸਭ ਦੁਖੀ ਹਨ। ਸੰਸਾਰਕ ਪ੍ਰਾਣੀ ਦੁਖੀ ਹੈ, ਜੋਗ ਅਭਿਆਸ ਕਰ ਰਿਹਾ ਜੋਗੀ ਦੁਖੀ ਹੈ, ਕਿਸੇ ਕਾਮਨਾ ਨਾਲ ਤਪ ਕਰ ਰਿਹਾ ਤਪਸਵੀ ਦੁਖੀ ਹੈ। ਰਾਜਾ ਔਰ ਰੰਕ ਅਮੀਰ ਗਰੀਬ ਸਾਰੇ ਦੁਖੀ ਹਨ ; ਕਿਉਂਕਿ ਮਨ ਦਾ ਸੁਭਾਅ ਨਹੀਂ ਸਮਝ ਸਕੇ। ਪਰ ਇਸੇ ਸੰਸਾਰ ਵਿਚ ਮਨ ਨੂੰ ਵਸ ਕਰਨ ਵਾਲਾ ਸੰਤ, ਕਰੋੜਾਂ ਵਿਚ ਕੋਈ ਏਕ, ਸੁਖੀ ਮਿਲੇਗਾ।

ਤਾਂ ਪੰਜਵੇਂ ਪਾਤਸ਼ਾਹ ਸੁਖੀ ਹੋਣ ਦਾ ਸੂਤ੍ਰ ਦਿੰਦੇ ਹਨ—"ਇਹੁ ਵਾਪਾਰੁ ਵਿਰਲਾ ਵਾਪਾਰੈ" ਕੂੜੇ ਦਾ ਵਪਾਰ ਵਿਅਰਥ ਹੈ। ਜੋ ਨਾਲ ਨਹੀਂ ਜਾਣਾ ਉਸਦੀ ਜਮਾਖੋਰੀ ਬੇਕਾਰ ਹੈ ਮਾਇਕ ਪਦਾਰਥਾਂ ਦੀ ਚਾਹਤ ਹੀ ਮਨੁੱਖੀ ਦੁਖ ਦਾ ਕਾਰਨ ਹੈ। ਸੰਸਾਰਕ ਮੰਗਾਂ ਹੀ ਮਨੁੱਖ ਨੂੰ ਸਭ ਅੱਗੇ ਹੱਥ ਅਡਾਉਂਦੀਆਂ ਹਨ। ਦਇਆ ਦਾ ਪਾਤਰ ਬਣਾਉਂਦੀਆਂ ਹਨ।

ਭਗਤ ਕਬੀਰ ਕਹਿੰਦੇ ਹਨ-ਚਾਹਤ ਮਿਟੀ, ਚਿੰਤਾ ਗਈ, ਮਨੂਆ ਬੇਪਰਵਾਹ। ਜਿਸਕੋ ਕਛੂ ਨ ਚਾਹੀਏ ਸੋਈ ਸ਼ਹਿਨਸ਼ਾਹ।

ਸਵਾਮੀ ਰਾਮ ਤੀਰਥ ਜਦੋਂ ਪੂਰਨ ਨਿਸ਼ਕਾਮ ਹੋ ਗਏ, ਆਪਣੇ ਆਪ ਨੂੰ ਬਾਦਸ਼ਾਹ ਕਹਿਣ ਲਗੇ, ਰਾਮ-ਬਾਦਸ਼ਾਹ ! ਸਿਆਲ ਦੀ ਇਕ ਸਵੇਰ ਨੂੰ ਬਿਆਸਾ ਦੇ ਕੰਢੇ ਤੇ ਧੁੱਪ ਵਿਚ ਲੇਟੇ ਹੋਏ ਨੰਗ ਧੜੰਗ ਫਕੀਰ ਦੇ ਸਾਹਮਣੇ ਵਿਸ਼ਵ ਵਿਜੈ ਦੀ ਕਾਮਨਾ ਨਾਲ ਨਿਕਲਿਆ ਸਿਕੰਦਰ ਬਹੁਤ ਛੋਟਾ ਹੈ। ਸਿਕੰਦਰ ਕਹਿੰਦਾ ਹੈ—ਓ ਫਕੀਰ ! ਅੱਜ ਮਹਾਨ ਸਿਕੰਦਰ ਤੇਰੇ ਸਾਹਮਣੇ ਖੜਾ ਹੈ, ਮੰਗ ਲੈ ਜੋ ਮੰਗਣਾ ਹੈ। ਗਿੱਚੀ ਥੋੜੀ ਜਿਹੀ ਉੱਤੇ ਚੁੱਕ ਫਕੀਰ ਨੇ ਸਿਕੰਦਰ ਵਲ ਵੇਖਿਆ ਅਤੇ ਹੱਸਣ ਲੱਗਾ। "ਸੰਸਾਰ ਦੀ ਭੁੱਖ ਆਪਣੇ ਵਿਚ ਸਮੇਟਣ ਵਾਲਾ ਅਦਨਾ ਸਿਕੰਦਰ ! ਤੂੰ ਮੈਨੂੰ ਹੋਰ ਤਾਂ ਕੁਝ ਨਹੀਂ ਦੇਣ ਜੋਗਾ... ਕ੍ਰਿਪਾ ਕਰ ਸਾਹਮਣੇ ਤੋਂ ਹਟ ਜਾ, ਮੇਰੀ ਧੁੱਪ ਨਾ ਰੋਕ।" ਕਹਿੰਦੇ ਹਨ ਸਿਕੰਦਰ ਆਪਣੀ ਜ਼ਿੰਦਗੀ ਵਿਚ ਇਤਨਾ ਸ਼ਰਮਸਾਰ ਹੋਰ ਕਦੀ ਨਹੀਂ ਸੀ ਹੋਇਆ।

ਦੋਨੋਂ ਖਰੀਦ ਕਰ ਰਹੇ ਹਨ, ਸੰਸਾਰ ਦੇ ਬਜ਼ਾਰ ਵਿਚ ਹਰ ਘਰ ਵਿਚ ਸੰਸਾਰਕ ਸਾਜੋ-ਸਾਮਾਨ ਜਮ੍ਹਾ ਹੋ ਰਿਹਾ ਹੈ, ਅਪਾਰ ਧਨ ਕੱਠਾ ਹੋ ਰਿਹਾ ਹੈ। ਕਿਸੇ ਕਾਮਨਾ ਅਧੀਨ, ਜੋਗ ਕਰੇਗਾ, ਤਪ ਕਰੇਗਾ ਰਿੱਧੀ ਸਿੱਧੀ ਪ੍ਰਾਪਤ ਕਰੇਗਾ ਅਹੰਕਾਰ-ਵਧਾਇਗਾ, ਸ਼ਕਤੀ ਦੀ ਦੁਰ ਵਰਤੋਂ ਕਰੇਗਾ, ਪਰ ਮੌਤ ਦੇ ਸਾਹਮਣੇ ਆਉਂਦਿਆਂ ਸਭ ਵਿਅਰਥ ਹੋ ਜਾਏਗਾ। ਸੰਸਾਰਕ ਹੰਕਾਰ ਟੁਟੇਗਾ ਔਰ ਮਰਨ ਵੇਲੇ ਸਿਕੰਦਰ ਦੇ ਹੱਥ ਭੀ ਖਾਲੀ ਹੋ ਜਾਣਗੇ। ਪਰ ਜਿਨ੍ਹਾਂ ਵਪਾਰ ਕੀਤਾ ਸੱਚ ਦਾ, ਸਿਮਰਨ ਦਾ, ਪ੍ਰਭੂ ਦੇ ਪ੍ਰਤੀ ਸਮਰਪਨ ਦਾ, ਉਹਨਾਂ ਕਦੀ ਕੋਈ ਮੰਗ, ਕੋਈ ਕਾਮਨਾ ਨਹੀਂ ਰੱਖੀ। ਜੀਵਨ ਨੂੰ ਕਿਸੇ ਸੰਸਾਰਕ ਮੰਗ ਨਾਲ ਨਹੀਂ ਜੋੜਿਆ, ਜੀਵਨ ਦੀ ਆਸ ਨਹੀਂ ਕੀਤੀ-ਉਹ ਜੀਵਨ ਮੁਕਤ ਹੋ ਗਏ। ਤਾਂ ਪੰਜਵੇਂ ਪਾਤਸ਼ਾਹ ਜੀਵਨ-ਮੰਤਵ ਨੂੰ ਪ੍ਰਾਪਤ ਕਰਨ ਵਾਲੇ ਉਨ੍ਹਾਂ ਸੰਤ-ਪੁਰਸ਼ਾਂ ਬਾਬਤ ਕਹਿੰਦੇ ਹਨ—

"ਨਾਨਕ ਤਾ ਕੈ ਸਦ ਬਲਿਹਾਰੈ।"

# ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ

ਆਸਾ ਰਾਗ (ਪੰਨਾ-੪੭੮) ਤੇ ਦਰਜ ਭਗਤ ਕਬੀਰ ਜੀ ਦੀ ਬਾਣੀ-ਵਿਚਾਰ-ਯਾਤਰਾ ਤੇ ਤੁਰਨ ਤੋਂ ਪਹਿਲਾਂ ਇਕ ਮੌਲਿਕ ਗੱਲ ਸਮਝ ਲੈਣੀ ਚਾਹੀਦੀ ਹੈ, ਕਿ ਧਰਮ, ਸਤਿ-ਅਹਿੰਸਾ, ਦਇਆ, ਖਿਮਾ ਆਦਿ ਤੱਤਾਂ ਦਾ ਪ੍ਰਤੀਰੂਪ ਹੈ, ਅਤੇ ਧਰਮ ਸੰਪਰਦਾਵਾਂ ਇਨ੍ਹਾਂ ਤੱਤਾਂ ਦੀ ਤਰਜਮਾਨੀ ਕਰਦੀਆਂ ਹਨ। ਜਦੋਂ, ਧਰਮ ਸੰਪਰਦਾ ਵਿਚ ਇਨ੍ਹਾਂ ਤੱਤਾਂ ਦੀ ਸਵੀਕ੍ਰਿਤੀ ਸਮਾਪਤ ਹੋਣ ਲੱਗੇ, ਤਾਂ ਸਮਝ ਲੈਣਾ ਚਾਹੀਦਾ ਹੈ ਕਿ ਜਾਂ ਤਾਂ ਉਹ ਧਰਮ ਸੰਪਰਦਾ, ਧਰਮ ਵਿਹੀਨ ਹੋ ਕੇ ਸੰਪਰਦਾਇਕ ਆਤਮਹੱਤਿਆ ਵਲ ਵੱਧ ਰਹੀ ਹੈ ਜਾਂ ਫਿਰ ਉਸ ਸੰਪਰਦਾ ਵਿਚ ਧਾਰਮਕ ਪਤਨ ਦੇ ਵਿਰੁੱਧ ਜਲਦ ਹੀ ਕ੍ਰਾਂਤੀ ਦੀ ਕੂਕ ਉੱਠਣ ਵਾਲੀ ਹੈ।

ਤਕਰੀਬਨ ਢਾਈ ਹਜ਼ਾਰ ਸਾਲ ਪਹਿਲਾਂ, ਦਵੈਤ-ਅਦਵੈਤ, ਸਾਕਾਰ-ਨਿਰਾਕਾਰ, ਸ਼ੈਵ-ਵੇਸ਼ਨਵ, ਜੈਸੀ ਵਿਵਾਦ-ਚੱਕੀ ਵਿਚ ਵੈਦਿਕ ਧਰਮ ਪੀਸਿਆ ਜਾ ਰਿਹਾ ਸੀ। ਉਪਰੋਂ, ਧਰਮ-ਸੱਤਾ ਤੇ ਕਾਬਜ਼ ਪੰਡਤ-ਬ੍ਰਾਹਮਣ, ਸੱਤ, ਅਹਿੰਸਾ, ਦਇਆ, ਖਿਮਾ ਜਿਹੇ ਧਾਰਮਕ ਤੱਤਾਂ ਦੀ ਥਾਂ, ਪੂਜਾ-ਅਰਚਨਾ, ਪਿੰਡ-ਪੱਤਲ ਜਿਹੀਆਂ ਕਰਮਕਾਂਡੀ ਪ੍ਰੰਪਰਾਵਾਂ ਨੂੰ ਹੀ "ਧਰਮ" ਰੂਪ ਵਿਚ ਪ੍ਰਚਾਰਤ ਕਰ ਰਹੇ ਸਨ ਅਤੇ ਵੇਦਾਂ ਦੀ ਬ੍ਰਾਹਮਣ-ਮੁਖੀ-ਰੀਚਾਵਾਂ ਦਾ ਉਚਾਰਣ ਕਰ ਕਰ ਕੇ ਲੋਕਾਂ ਨੂੰ ਆਪਣੀ ਪੂਜਾ ਵਲ ਪ੍ਰੇਰਤ ਕਰ ਰਹੇ ਸਨ। ਸਨਾਤਨ ਧਰਮ ਦੀ ਢਹਿੰਦੀ ਕਲਾ ਦੇ ਇਸੇ ਕਾਲ ਵਿਚ, ਵੈਦਿਕ ਧਰਮ ਦੀ ਪ੍ਰਤੀਕ੍ਰਿਆ ਵਿਚ, ਜੈਨ ਧਰਮ ਅਤੇ ਬੋਧ ਧਰਮ ਸੰਪਰਦਾਵਾਂ ਦਾ ਉਦੈ ਹੋਇਆ। ਇਹਨਾਂ ਦੁਹਾਂ ਸੰਪਰਦਾਵਾਂ ਨੇ ਜਨ ਸਾਧਾਰਨ ਦੀ ਭਾਵ੍ਨਾ ਦੇ ਅਨੁਰੂਪ, ਜ਼ਾਤ-ਪਾਤ ਅਤੇ ਕਰਮਕਾਂਡ ਤੋਂ ਪਰੇ, ਆਚਾਰ-ਵਿਚਾਰ ਅਤੇ ਵਿਵਹਾਰ ਤੇ ਜ਼ੋਰ ਦਿੱਤਾ। ਇਸ ਵੇਲੇ ਤਕ ਮਹਾਂਰਸ਼ੀ ਵੇਦ ਵਿਆਸ, ਮਹਾਂਰਸ਼ੀ ਕੁਣਾਦ, ਮਹਾਂਰਸ਼ੀ ਕਪਿਲ, ਅਤੇ ਪਾਤੰਜਲੀ ਜਿਹੇ ਵੈਦਿਕ ਮਰਮੱਗ ਵਿਦਵਾਨਾਂ ਦੇ ਭਾਸ਼ਿਅ ਪ੍ਰਚਲਤ ਹੋ ਚੁੱਕੇ ਸਨ, ਪਰ ਦੁਰਭਾਗ ਵਸ ਅਜੇ ਵੀ ਉਨ੍ਹਾਂ ਦੇ ਸਰਲ ਅਨੁਵਾਦ ਆਮ ਆਦਮੀ ਤਕ ਨਹੀਂ ਪੁੱਜ ਸਕੇ ਸਨ। ਇਸ ਤਰ੍ਹਾਂ, ਇਕ ਹਜ਼ਾਰ ਸਾਲ ਤੋਂ ਵੱਧ ਸਮੇਂ ਤਕ ਧਾਰਮਕ ਵਿਵਾਦ ਵਿਚ ਫਸੇ ਵੈਦਿਕ ਧਰਮ ਨੂੰ ੧੩ਵੀਂ ਸਦੀ ਤਕ "ਇਸਲਾਮ" ਦੀ ਕੜੀ ਵੰਗਾਰ ਮਿਲਨੀ ਸ਼ੁਰੂ ਹੋ ਗਈ। ਦੂਜੇ ਪਾਸੇ ਰਾਮ ਭਗਤੀ ਸ਼ਾਖਾ ਅਤੇ ਕ੍ਰਿਸ਼ਨ ਭਗਤੀ ਸ਼ਾਖਾ ਵਿਵਾਦ ਨੇ ਸਨਾਤਨ ਧਰਮ ਪ੍ਰੰਪਰਾ ਵਿਚ ਹੀ ਦੋ ਪ੍ਰਸਪਰ ਵਿਰੋਧੀ ਮਤ ਅਵਲੰਬੀਆਂ ਨੂੰ ਵਾਦ-ਵਿਵਾਦ ਮੋਰਚਿਆਂ ਤੇ ਖੜਾ ਕਰ ਦਿੱਤਾ। ਦਿਨ-ਬ-ਦਿਨ ਬਦਲਦੇ ਹੋਏ ਸਿਆਸੀ ਹਾਲਾਤ ਵੀ ਭਾਰਤੀ ਜੀਵਨਧਾਰਾ ਨੂੰ ਤੇਜ਼ੀ ਨਾਲ ਪ੍ਰਭਾਵਤ ਕਰ ਰਹੇ ਸਨ। ਮੁਗਲ ਆਕ੍ਰਮਣਕਾਰੀ, ਮਾਲ ਅਸਬਾਬ ਦੀ ਲੁੱਟ ਖੋਹ ਦੇ ਨਾਲ ਨਾਲ ਸੁੰਦਰ ਬਹੂ-ਬੇਟੀਆਂ ਨੂੰ ਵੀ "ਮਾਲੇ

ਗਨੀਮਤ" ਦੇ ਰੂਪ ਵਿਚ ਜਬਰਨ ਹਰਮ ਦੀ ਸ਼ੈਅ ਬਣੋਨ ਲੱਗੇ। ਇਸ ਤੋਂ ਡਰ ਕੇ ਜਮਦੀਆਂ ਲੜਕੀਆਂ ਦੀ ਹੱਤਿਆ, ਸਤੀ ਪ੍ਰਥਾ ਅਤੇ ਬਾਲ ਵਿਵਾਹ ਜਿਹੀਆਂ ਮਨੁੱਖਤਾ ਵਿਰੋਧੀ ਪ੍ਰੰਪਰਾਵਾਂ ਨੇ ਜਨਮ ਲਿਆ। ਐਸੇ ਸਮੇਂ ਹੀ, ਮੱਧ ਕਾਲ ਵਿਚ, ਭਗਤ ਕਬੀਰ (ਸੰਨ ੧੩੯੮) ਨੇ ਵੱਖ-ਵੱਖ ਸੰਪਰਦਾਵਾਂ ਅਤੇ ਮਤ-ਮਤਾਂਤਰਾਂ ਦੇ ਵਿਵਾਦ ਗ੍ਰਸਤ ਲੋਕਾਂ ਨੂੰ ਧਰਮ ਦੇ ਨਰੋਲ ਰੂਪ ਨਾਲ ਜੋੜਨ ਲਈ ਫਾਰਮੂਲਾ ਪੇਸ਼ ਕੀਤਾ—

"ਹਰਿ ਕਾ ਬਿਲੋਵਨਾ, ਬਿਲੋਵਹੁ ਮੇਰੇ ਭਾਈ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥

(ਆਸਾ ਰਾਗ ਪੰਨਾ-੪੭੮)

ਪ੍ਰਮੇਸ਼ਰ ਦੀ ਖੋਜ ਕਰੋ, ਧਰਮ ਦਾ ਮੰਥਨ ਕਰੋ, ਧਾਰਮਕ ਅਕੀਦਿਆਂ ਨੂੰ ਰਿੜਕੋ, ਪਰ ਧਿਆਨ ਰਹੇ, ਕਿਤੇ ਧਰਮ ਤੱਤ ਨਸ਼ਟ ਨਾ ਹੋ ਜਾਣ।

ਮਨੂ ਸਮ੍ਰਿਤੀ ਵਿਚ, ਮਨੂ ਜੀ ਨੇ ਧਰਮ ਦੇ ਦਸ ਤੱਤ ਦੱਸੇ ਹਨ—

ਧ੍ਰੀਤੀਸ਼ ਛਮਾ ਦਮੋ, ਅਸਤੇਯੰ, ਸ਼ੋਚਮਿੰਦ੍ਰਿਅਨਿਗ੍ਰਹ
ਧੀਰ, ਵਿਦਿਆ, ਸਤਿਅਮ, ਅਕ੍ਰੋਧੋ, ਦਸਮ ਧਰਮਸਯ ਲੱਛਮਣਮ॥

(ਮਨੂ ਸਮ੍ਰਿਤੀ)

ਜੀਆਂ ਦੀ ਰਖਿਆ, ਖਿਮਾ, ਬ੍ਰਹਮਚਰਿਆ, ਪਰਾਇਆ ਹੱਕ ਨਾ ਲੈਣਾ, ਸੁੱਚ, ਇੰਦ੍ਰੀਆਂ ਨੂੰ ਵਸ਼ ਕਰਨਾ, ਧਰੀਜ, ਵਿਦਿਆ, ਸੱਤ ਅਤੇ ਕ੍ਰੋਧ ਨਾ ਕਰਨਾ, ਧਰਮ ਦੇ ਦਸ ਤੱਤ ਹਨ। ਇਨ੍ਹਾਂ ਵਿਚੋਂ ਕਿਸੇ ਤੱਤ ਤੇ ਸੱਟ ਲੱਗੇ, ਤਾਂ ਧਰਮ ਜ਼ਖਮੀ ਹੁੰਦੈ। ਧਰਮ ਪੱਖ ਦਾ ਰਾਹੀਂ ਸਦਾ ਇੰਨ੍ਹਾਂ ਤੱਤਾਂ ਦੀ ਰਖਿਆ ਲਈ ਸੁਚੇਤ ਹੁੰਦੈ ਅਤੇ ਵਿਪਰੀਤ ਪਰਿਸਥਿਤੀਆਂ ਵਿਚ ਵੀ ਇਸ ਧਰਮ-ਆਦਰਸ਼ ਦੀ ਅਵਹੇਲਨਾ ਨਹੀਂ ਹੋਣ ਦਿੰਦਾ।

ਮੱਖਣ ਸ਼ਾਹ ਲੁਬਾਣਾ ਦੇ, ਬਕਾਲੇ ਵਿਖੇ, "ਗੁਰੂ ਲਾਧੋ ਰੇ" ਦਾ ਹਿਰਦਾ ਸਪਰਸ਼ੀ ਢੰਢੋਰਾ ਦੇਣ ਤੋਂ ਬਾਦ, ਈਰਖਾਵਾਦੀ ਧੀਰਮਲ ਦੇ ਇਸ਼ਾਰੇ ਤੇ ਨੌਵੇਂ ਪਾਤਸ਼ਾਹ ਤੇ ਗੋਲੀ ਚਲਾਈ। ਦੇਵਯੋਗ ਨਾਲ ਪਾਤਸ਼ਾਹ ਦੇ ਸਿਰ ਨੂੰ ਛੂਹ ਕੇ ਗੋਲੀ ਨਿਕਲ ਗਈ। ਆਪਣੇ ਸਾਥੀਆਂ ਦੇ ਨਾਲ ਸਾਰਾ ਧਨ ਪਦਾਰਥ ਚੁੱਕ ਕੇ ਲੈ ਗਏ। ਇਹ ਖਬਰ ਸੁਣ ਕੇ ਮਖਣ ਸ਼ਾਹ, ਮਾਮੇ ਕ੍ਰਿਪਾਲ ਚੰਦ ਅਤੇ ਆਪਣੇ ਸਾਥੀਆਂ-ਸੇਵਾਦਾਰਾਂ ਸਹਿਤ ਧੀਰਮਲ ਦੇ ਖੇਮੇ ਤੇ ਹਮਲਾ ਕਰ ਦਿੱਤਾ। ਸਾਰਿਆਂ ਨੂੰ ਚੰਗੀ ਤਰ੍ਹਾਂ ਮਾਰਿਆ ਕੁੱਟਿਆ। ਸਾਰੇ ਸਮਾਨ ਦੇ ਨਾਲ-ਨਾਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਕੇ ਸਤਿਗੁਰੂ ਜੀ ਪਾਸ ਪੁੱਜਿਆ। ਜਦੋਂ ਸਾਰਾ ਵਿਰਤਾਂਤ ਸੁਣਾਇਆ, ਤਾਂ ਪਾਤਸ਼ਾਹ ਕਿਹਾ, "ਉਹ ਮਾਇਆ ਨਾਲ ਪਿਆਰ ਕਰਦਾ ਹੈ, ਉਸਨੂੰ ਧਨ-ਪਦਾਰਥ ਮੋੜ ਦਿਓ। ਆਪਣੀ ਵੀ ਜੋ ਧਨ ਸਮੱਗਰੀ ਹੈ, ਸਭਿ ਉਸਨੂੰ ਦੇ ਦਿਓ।"

"ਕਹਾ ਭਇਓਂ ਜੋ ਲੈ ਗਇਓਂ ਚੜ੍ਹਤ,
ਸੋ ਚਿੰਤ ਨ ਹਮਕੋ ਜਰਾ ਸੁ ਕਾਈ॥
ਨਹੀਂ ਦਰਬ ਕੀ ਖਾਤਰ,
ਗੁਰੂ ਨਾਨਕ ਨੇ ਦੁਕਾਨ ਪਾਈ॥
ਦੀਜੈ ਵਸਤ ਜੋ ਹੈ ਤਿਨ ਕੇਰੀ,
ਨਿਜ ਦਰਬ ਕੀ ਭੀ ਦੀਜੈ ਫੇਰੀ॥" (ਭਾਈ ਸੰਤੋਖ ਸਿੰਘ)

ਆਪਣਾ ਸਾਰਾ ਧਨ ਅਤੇ ਪਦਾਰਥ ਦੇ ਕੇ ਵੀ, ਆਪਣੇ ਤੇ ਹੋਇ ਹਮਲੇ ਲਈ ਵੀ ਧੀਰਮਲ ਨੂੰ ਮੁਆਫ ਕਰ ਕੇ ਨੌਵੇਂ ਪਾਤਸ਼ਾਹ ਨੇ ਦਇਆ, ਖਿਮਾ ਅਤੇ ਮਾਇਆ ਪ੍ਰਤੀ ਨਿਰਲੇਪਤਾ ਦਾ ਆਦਰਸ਼ ਰੱਖਿਆ... ਧਰਮ ਤੱਤ ਨੂੰ ਸੁਰਖਿਅਤ ਰੱਖਿਆ।

ਮਹਾਂਰਿਸ਼ੀ ਵੇਦ ਵਿਆਸ ਜੀ ਨੇ ਅਠਾਰਾਂ ਪੁਰਾਣਾਂ ਦਾ ਸੰਕਲਨ ਕਰ ਲਿਆ ਤਾਂ ਦੇਵਰਿਸ਼ੀ ਨਾਰਦ ਜੀ ਨੇ ਕਿਹਾ, "ਇਨੇ ਵੱਡੇ-ਵੱਡੇ ਪੁਰਾਣਾਂ, ਗ੍ਰੰਥਾਂ ਦਾ ਅਧਿਐਨ, ਆਮ ਆਦਮੀ ਲਈ ਸੰਭਵ ਨਹੀਂ, ਤੁਸੀਂ ਕਿਰਪਾ ਕਰਕੇ ਦੋ ਪੰਕਤੀਆਂ ਵਿਚ ਇਸਦਾ ਸਾਰ ਦੱਸੋ। ਤਾਂ ਵੇਦ ਵਿਆਸ ਜੀ ਨੇ ਕਿਹਾ,

"ਅਸਟਾ ਦਸ ਪੁਰਾਣੇਸੁ, ਬਿਆਸਸਯ ਵਚਨਮ੍ ਦਵਯਮ੍,
ਪਰੋਪਕਾਰਾਯ ਪੁਨਿਯਾਯ, ਪਾਪਾਯ ਪਰ ਪੀੜਨਮ॥
ਇਨ੍ਹਾਂ ਅਠਾਰਾਂ ਪੁਰਾਣਾਂ ਵਿਚ ਮੈਂ ਦੋ ਹੀ ਗੱਲਾਂ ਲਿਖੀਆਂ ਹਨ :
ਪਰਉਪਕਾਰ ਪੁੰਨ ਹੈ ਅਤੇ ਦੂਸਰਿਆਂ ਨੂੰ ਦੁਖ ਦੇਣਾ ਪਾਪ ਹੈ।

ਇਸੇ ਕਰਕੇ ਸਾਰੇ ਧਰਮ ਗੁਰੂਆਂ ਨੇ, ਪੀਰਾਂ-ਪੈਗੰਬਰਾਂ ਨੇ ਇਨ੍ਹਾਂ ਧਰਮ ਤੱਤਾਂ ਦੀ ਨੀਂਹ ਤੇ ਧਰਮ-ਸੰਪਰਦਾ ਦੀ ਉਸਾਰੀ ਕੀਤੀ ਅਤੇ ਪ੍ਰਮੇਸਰ ਦੀ ਦਇਆਲੂ ਪ੍ਰਕ੍ਰਿਤੀ ਅਨੁਸਾਰ, ਲੋਭ ਤੋਂ ਪਰੇ, ਈਰਖਾ ਦਵੈਤ ਤੋਂ ਹੀਨ, ਸਰਬ ਪ੍ਰਤੀ ਸਦਭਾਵਨਾ ਪੂਰਨ ਮਨੁੱਖੀ ਸਮਾਜ ਨਿਰਮਾਣ ਦਾ ਯਤਨ ਕੀਤਾ। ਇਸੇ ਭਾਵ ਦੀ ਛਾਂ ਹੇਠ, ਗੁਰੂ ਨਾਨਕ ਨੇ ਧਰਮ ਦਾ ਪਰੀਚੈ ਕਰਵਾਇਆ।

"ਧੌਲੁ ਧਰਮੁ ਦਇਆ ਕਾ ਪੂਤੁ, ਸੰਤੋਖ ਥਾਪਿ ਰਖਿਆ ਜਿਨਿ ਸੂਤਿ"-
(ਜਪੁਜੀ)

ਧਵਲ ਅਰਥਾਤ ਸੁਫੇਦ, ਮੈਲ ਤੋਂ ਰਹਿਤ, ਧਰਮ, ਦਇਆ ਦੀ ਕੁੱਖ ਤੋਂ ਜਨਮ ਲੈਂਦਾ ਹੈ ਅਤੇ ਸੰਤੋਖ (ਨਿਰਲੋਭਤਾ) ਨਾਲ ਇਹ ਸੰਸਾਰ ਨੂੰ ਸੰਤੁਲਤ ਰੱਖਦਾ ਹੈ। ਦਇਆ-ਭਾਵ ਦੀ ਸਥਾਪਣਾ ਦੇ ਪ੍ਰਿਪੇਖ ਵਿਚ ਵੇਦਾਂਤ ਵਿਆਖਿਆ ਕਰਦਿਆਂ ਅਤੇ ਗਿਆਰਾਂ ਉਪਨਿਸ਼ਦਾਂ ਤੇ ਭਾਸ਼ਿਆ ਲਿਖਦਿਆਂ ਆਦਿ ਸ਼ੰਕਰਾਚਾਰਿਆ ਨੇ ਕਿਹਾ, "ਬ੍ਰਹਮੇਵ ਇਦਮ ਸਰਵ"-ਅਰਥਾਤ-ਸਾਰਾ ਪਸਾਰਾ ਬ੍ਰਹਮ ਦਾ ਹੈ ਅਤੇ ਸਭਿ ਵਿਚ ਉਹ (ਸੁਖਮ ਰੂਪ ਵਿਚ) ਆਪ ਬ੍ਰਹਮ ਹੀ ਹੈ।

ਇਸਲਾਮ ਮਤ ਅਨੁਸਾਰ, ਮੁਹੰਮਦ ਸਾਹਿਬ ਅੱਲਾਹ ਦੇ ਰਸੂਲ (ਪੈਗੰਬਰ) ਸਨ ਅਤੇ ਕੁਰਾਣ ਸ਼ਰੀਫ, ਅੱਲਾਹ ਤੋਂ, ਮੁਹੰਮਦ ਸਾਹਿਬ ਨੂੰ ਮਿਲੇ ਫਰਮਾਨ ਦਾ ਪ੍ਰਗਟਾਵਾ

ਹੈ। ਕੁਰਾਣ ਸ਼ਰੀਫ ਵਿਚ ਕੁਲ ੧੧੪ ਸੂਰਤਾਂ (ਅਧਿਆਏ) ਅਤੇ ੬੨੩੭ ਆਇਤਾਂ ਹਨ। ਇਸਲਾਮ ਦੇ ਇਸ ਪਵਿੱਤਰ ਧਰਮ ਗ੍ਰੰਥ ਦੀ ਪਹਿਲੀ ਸੂਰਤ ਦੀ ਪਹਿਲੀ ਆਇਤ—

ਲਾ ਇਲਾਹਾ ਇਲਅੱਲਾਹ, ਮੁਹੰਮਦ ਉਲ ਰਸੂਲ ਅੱਲਾਹ-

ਅੱਲਾਹ ਦੀ ਕਿਸੇ ਨਾਲ ਬਰਾਬਰੀ ਨਹੀਂ ਕੀਤੀ ਜਾ ਸਕਦੀ ਅਤੇ ਮੁਹੰਮਦ ਸਾਹਿਬ ਉਸਦੇ ਰਸੂਲ ਹਨ।

ਦੂਸਰੀ-ਆਇਤ ਵਿਚ-ਅੱਲਾਹ ਦਾ ਪ੍ਰੀਚੈ (ਉਸਦੀ ਪ੍ਰਕ੍ਰਿਤੀ ਜਾਂ ਸੁਭਾਅ ਅਨੁਸਾਰ) ਦਿੱਤਾ ਗਿਆ ਹੈ-

ਅਲ ਹਮਦੂ ਲਿੱਲਾਹਿ, ਰੱਬੀਲ ਆਲਮੀਨ
ਅਰਹਿ ਮਾਨੀਰ...ਰ...ਰਹੀਮ॥

ਉਹ ਮਹਾਨ ਹੈ ਕਿਉਂਕਿ ਉਹ ਸਾਰੀ ਸ੍ਰਿਸ਼ਟੀ ਦੀ ਪਾਲਨਾ ਕਰਦਾ ਹੈ... ਆਪਣੇ ਦਇਆ ਭਾਵ ਨਾਲ "ਰਚਨਾ ਕਰਦਾ ਹੈ... ਉਹ ਰਹੀਮ ਹੈ, ਕ੍ਰਿਪਾਲੂ ਹੈ।" ਗਹੁ ਨਾਲ ਵੇਖੀਏ ਤਾਂ, ਉਪਰੋਕਤ ਧਰਮ ਤੱਤਾਂ ਦੇ ਅਧਾਰ ਤੇ ਸਾਰੀਆਂ ਸੰਪਰਦਾਵਾਂ ਸਿਰਜਤ ਹੋਈਆਂ ਅਤੇ ਉਨ੍ਹਾਂ ਸੰਪਰਦਾਵਾਂ ਵਿਚ ਸਮਰਸਤਾ ਬਣਾਈ ਰੱਖਣ ਦੀ ਜ਼ਿੰਮੇਵਾਰੀ ਧਰਮ ਪ੍ਰਮੁੱਖ ਦੀ ਅਤੇ ਉਸਦੇ ਅਨੁਯਾਈਆਂ ਦੀ ਹੁੰਦੀ ਹੈ। ਇਸੇ ਧਰਮ ਤੱਤ ਦੀ ਸੁਰੱਖਿਆ ਦੇ ਮੱਦੇ ਨਜ਼ਰ ਸੰਨ ੧੯੩੪ ਵਿਚ, ਗੁਰੂ ਨਾਨਕ ਨਾਮਲੇਵਾ ਸਰਬ ਸੰਪਰਦਾ ਸੰਮੇਲਨ ਵੇਲੇ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ "ਦਸ ਗੁਰੂਆਂ ਦੀ ਅਰਦਾਸ" ਦੀ ਸ਼ਰਤ ਰੱਖੀ ਗਈ ਤਾਂ, ਸਤਿਗੁਰਾਂ ਫਰਮਾਇਆ, "ਭਾਵੇਂ ਇਕ ਗੁਰੂ ਦੀ ਅਰਦਾਸ ਕਰ ਲਵੋ ਪਰ ਗੁਰੂ ਨਾਨਕ ਦੇ ਸਿਰਜੇ ਹੋਇ ਸਮਾਜ ਦੀ ਸਦਭਾਵਨਾ ਬਰਕਰਾਰ ਰਖੋ।"

ਸ਼ਾਸਤਰਾਂ ਵਿਚ ਮਨੁੱਖ ਦੀਆਂ ਚਾਰ ਕਲਾਵਾਂ, ਚਾਰ ਪੁਰਸ਼ਾਰਥ ਦੱਸੇ ਗਏ ਹਨ; ਧਰਮ, ਅਰਥ, ਕਾਮ ਅਤੇ ਮੋਖ। ਇਨ੍ਹਾਂ ਚਾਰਾਂ ਤੱਤਾਂ ਦੀ ਸੰਤੁਲਤ ਸੁਰਖਿਆ ਜ਼ਰੂਰੀ ਹੈ। ਇਨ੍ਹਾਂ ਵਿਚੋਂ ਇਕ ਤੱਤ ਵੀ ਟੁੱਟੇ ਤਾਂ ਸਮਾਜ ਟੁੱਟਦਾ ਹੈ। ਤ੍ਰੇਤਾ ਯੁੱਗ ਵਿਚ ਕੈਕਈ ਕੋਲੋਂ ਇਕ ਗਲਤੀ ਹੋ ਗਈ। ਉਸਨੇ ਮਾਂ ਦੇ ਧਰਮ-ਆਦਰਸ਼ ਨੂੰ ਆਪਣੀ ਮਮਤਾ-ਮੋਹ ਅੱਗੇ ਤਿਰੋਹਿਤ ਕਰ ਦਿੱਤਾ... ਵੱਡੇ ਪੁੱਤਰ ਰਾਮ ਦੇ ਅਧਿਕਾਰ ਖੋਹਣ ਦੀ ਭੁੱਲ ਕੀਤੀ।... ਪਤੀ ਪ੍ਰਮੇਸ਼ਵਰ, ਰਾਜਾ ਦਸ਼ਰਥ ਦੀ ਇੱਛਾ ਨੂੰ ਪਲਟਾਉਣ ਦੀ ਮਾੜੀ ਚਾਲ ਖੇਡੀ। ਨਤੀਜਾ, ਰਾਜਾ ਦਸ਼ਰਥ ਦਾ ਦੇਹ-ਅੰਤ ਹੋ ਗਿਆ, ਦੋ ਪੁੱਤਰਾਂ (ਰਾਮ-ਲੱਛਮਣ) ਦਾ ਬਨਵਾਸ ਅਤੇ ਦੋ ਪੁੱਤਰਾਂ (ਭਰਤ-ਸ਼ਤਰੂਘਨ ਦਾ ਰਾਜ ਤਿਆਗ ਉਪਰੰਤ) ਸੰਨਿਆਸ ਜੀਵਨ ! ਸਾਰਾ ਰਘੂਕੁਲ... ਸਾਰਾ ਅਵਧ ਸਮੇਂ ਦੇ ਉਦਾਸੀ ਪੂਰਨ ਹਨੇਰੇ ਵਿਚ ਗਰਕ ਹੋ ਗਿਆ। ਤਾਂ ਗੁਰੂ ਨਾਨਕ ਪਾਤਸ਼ਾਹ ਸੁਚੇਤ ਕਰਦੇ ਹਨ,

"ਤ੍ਰੇਤੈ ਧਰਮ ਕਲਾ ਇਕ ਚੂਕੀ,
ਤੀਨਿ ਚਰਣ ਇਕ ਦੁਬਿਧਾ ਸੂਕੀ॥

ਗੁਰਮੁਖਿ ਹੋਵੈ ਸੁ ਸਾਚ ਵਖਾਣੈ,
ਮਨਮੁਖਿ ਪਚੈ ਅਵਾਈ ਹੇ॥ (ਪੰ-੧੦੨੩)

ਤਾਂ ਸੰਨ ੧੪੫੧ (ਲਗਭਗ) ਭਗਤ ਕਬੀਰ ਜੀ, ਸੰਪਰਦਾਇਕ-ਅਹੰਕਾਰ ਵਿਚ ਉਲਝੇ ਹੋਈ ਧਰਮ ਅਵਲੰਬੀਆਂ ਨੂੰ ਸਮਝੌਤੇ ਦਾ ਇਕ ਸਾਂਝਾ ਫਾਰਮੂਲਾ ਦਿੰਦੇ ਹਨ—"ਸਹਿਜ-ਬਿਲੋਵਹੁ ਜੈਸੇ ਤਤੁ ਨ ਜਾਈ॥"

ਉਸ ਪ੍ਰਭੂ ਨੂੰ ਸਾਕਾਰ ਰੂਪ ਵਿਚ ਰੇਖਾਂਕਤ ਕਰੋ... ਉਸਦੀ ਰੂਪ ਰੇਖਾ... ਉਸਦਾ ਪਹਿਰਾਵਾ... ਉਸਦੀ ਰਹਿਤ-ਮਰਿਆਦਾ... ਸਭ ਦਾ ਮੰਥਨ ਕਰੋ। ਆਪਣੀਆਂ ਸੰਪਰਦਾਇਕ ਮਾਣਤਾਵਾਂ ਅਨੁਸਾਰ ਸੰਤ-ਬਾਣੀ ਦੀ ਵਿਆਖਿਆ ਕਰੋ, ਪਰ ਸੁਚੇਤ ਰਹਿਣਾ... ਕਿਤੇ ਸੰਪਰਦਾਇਕ ਮੰਡਨ ਦੀ ਮਨੋਦਸ਼ਾ ਭਟਕ ਨ ਜਾਏ... ਕਿਤੇ ਦੂਸਰੀਆਂ ਸੰਪਰਦਾਵਾਂ ਦਾ ਖੰਡਨ ਨਾ ਕਰ ਬੈਠਨਾ... ਕਿਸੇ ਦੀ ਧਾਰਮਕ ਆਸਥਾ ਤੇ ਚੋਟ ਨ ਕਰ ਬੈਠਨਾ... ਧਰਮ ਦੇ ਮੂਲ ਤੱਤ ਤੇ ਸੱਟ ਨਾ ਲਾ ਦੇਣੀ।

ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸੰਪਰਦਾਵਾਦ ਅਤੇ ਪ੍ਰਾਂਤਵਾਦ ਦੀਆਂ ਸੰਕੀਰਣ ਕੰਧਾਂ ਨੂੰ ਢਾਅ ਕੇ, ਇਕ ਸਰਵ ਸਾਂਝੇ ਧਰਮ ਗ੍ਰੰਥ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਸਾਰ ਦੇ ਨਿਵੇਕਲੇ ਧਰਮ ਦਰਸ਼ਨ ਦਾ ਸੰਦੇਸ਼ ਦਿੱਤਾ। ਬੰਗਾਲ ਤੋਂ ਜੈ ਦੇਵ, ਮਹਾਰਾਸ਼ਟਰ ਤੋਂ ਨਾਮਦੇਵ, ਭਗਤ ਤ੍ਰਿਲੋਚਨ, ਰਾਜਸਥਾਨ ਤੋਂ ਭਗਤ ਪੀਪਾ, ਧੰਨਾ ਅਤੇ ਮੀਰਾਬਾਈ, ਮਧਿਆ ਪ੍ਰਦੇਸ਼ ਤੋਂ ਸੈਣ ਨਾਈ, ਉੱਤਰ ਪ੍ਰਦੇਸ਼ ਤੋਂ ਭਗਤ ਕਬੀਰ, ਰੈਦਾਸ, ਸੂਰਦਾਸ, ਰਾਮਾਨੰਦ, ਅਤੇ ਭੀਖਣ ਬਿਹਾਰ ਤੋਂ ਬੇਣੀ ਜੀ, ਪੰਜਾਬ ਤੋਂ ਗੁਰੂ ਸਾਹਿਬਾਨ, ਸ਼ੇਖ ਫਰੀਦ ਅਤੇ ਭੱਟ, ਅਤੇ ਸਿੰਧ ਤੋਂ ਸਧਨਾ ਕਸਾਈ ਦੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਝੀ ਸ਼ਮੂਲੀਅਤ, ਭਾਰਤੀ ਅਧਿਆਤਮ ਦੇ "ਸਰਵ ਧਰਮ, ਸਮ ਭਾਵ" ਦਾ ਉਤਕ੍ਰਿਸ਼ਟ ਨਮੂਨਾ ਹੈ।

ਧਰਮ ਸੰਪਰਦਾਵਾਂ ਦਾ ਮੰਤਵ ਹੈ, ਮਨੁੱਖ ਨੂੰ ਧਰਮ ਤੱਤਾਂ ਨਾਲ ਜੋੜ ਕੇ ਇਕ ਸਮਾਨ ਧਾਰਮਕ-ਵਿਚਾਰ ਪ੍ਰਵਾਹ ਵਿਚ ਤੋਰਨਾ। ਸੰਨ ੧੮੯੩ ਵਿਚ ਸ਼ਿਕਾਗੋ ਅਤੇ ਇੰਗਲੈਂਡ ਤੋਂ ਵਾਪਸ ਆਉਣ ਤੋਂ ਬਾਦ ਸਵਾਮੀ ਵਿਵੇਕਾਨੰਦ ਨੇ ਕਿਹਾ, ਆਪਣੇ ਗੁਰੂ-ਵਚਨਾਂ ਨੂੰ ਵਸੀਲਾ ਬਣਾ ਕੇ ਮੈਂ ਹਰ ਥਾਂ, ਮਨੁੱਖ ਨੂੰ ਉਸਦੇ ਅੰਦਰ ਮੌਜੂਦ ਸੱਤ ਨਾਲ ਜੋੜਨ ਦਾ ਉਪਰਾਲਾ ਕੀਤਾ ਹੈ। ਇਸ ਸੱਤ-ਪ੍ਰਕਾਸ਼ ਵਿਚ ਹਿੰਦੂ-ਮੁਸਲਿਮ-ਈਸਾਈ ਦਾ ਭੇਦ ਮਿਟ ਜਾਂਦਾ ਹੈ।

੨ ਫਰਵਰੀ ੨੦੦੯ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ, "ਧਰਮ ਅਤੇ ਮਨੁੱਖੀ ਸਮਾਜਕ ਜ਼ਿੰਮੇਵਾਰੀਆਂ" ਵਿਸ਼ੇ ਤੇ ਬੁੱਧੀਜੀਵੀਆਂ ਦਾ ਸੈਮੀਨਾਰ ਹੋਇਆ। ਜੋਹਾਂਸ ਯੂਨੀਵਰਸਿਟੀ, ਜਰਮਨੀ ਦੇ ਪ੍ਰਮੁੱਖ ਵਿਦਵਾਨ ਡਾ. ਕਿਰਨਾਡ ਮਿਜੀਕ (Dr. Kirnad Migic) ਨੇ ਕਿਹਾ, "ਧਰਮ ਦਾ ਮੁੱਖ ਮੰਤਵ ਮਨੁੱਖੀ ਸਮਾਜ ਦੇ ਵੱਖ-ਵੱਖ ਸੰਪਰਦਾਵਾਂ ਵਿਚ ਸੰਤੁਲਨ ਕਾਇਮ ਰਖਣਾ ਹੈ। ਪਰ ਅੱਜ ਸਮਾਂ ਸੁਚੇਤ ਹੋਣ ਦਾ ਹੈ। ਧਰਮ ਸੰਪਰਦਾਵਾਂ ਦਾ ਰਾਜਨੀਤੀ ਨਾਲ ਅਨੈਤਿਕ ਸਹਿਵਾਸ ਹੋ ਰਿਹਾ ਹੈ। ਆਪਣੀ ਸੰਪਰਦਾ ਦੀਆਂ ਛੋਟੀਆਂ-ਛੋਟੀਆਂ ਜ਼ਰੂਰਤਾਂ ਪੂਰੀਆਂ ਕਰਨ

ਲਈ ਪੂਰੀ ਸੰਪਰਦਾ ਲਈ ਗੈਰ ਧਾਰਮਕ ਸਮਝੌਤਾ ਕਰ ਰਹੇ ਹਨ। ਜੇ ਸਮਾਂ ਰਹਿੰਦਿਆਂ, ਧਰਮ-ਸੰਪਰਦਾਵਾਂ ਦਾ ਸਵਤੰਤਰ ਅਤੇ ਗੁਰੂਆਂ-ਪੀਰਾਂ ਦਾ ਬੇਪਰਵਾਹ ਸਰੂਪ ਕਾਇਮ ਨਾ ਰੱਖਿਆ ਜਾ ਸਕਿਆ ਤਾਂ ਧਰਮਸੰਸਥਾਵਾਂ ਵਿਚ ਵੜੇ ਹੋਈ ਸਿਆਸੀ ਦਲਾਲ, ਸਮਾਜਕ ਸੰਤੁਲਨ ਅਤੇ ਸਮਰਸਤਾ ਤਬਾਹ ਕਰ ਦੇਣਗੇ।

ਤਕਰੀਬਨ ਛੇ ਸੌ ਸਾਲ ਤੋਂ ਬਾਦ, ਅੱਜ ਵੀ ਭਗਤ ਕਬੀਰ ਦੀ ਇਹ ਚੇਤਾਵਨੀ, ਪੂਰੀ ਤਰ੍ਹਾਂ ਪ੍ਰਸੰਗਿਕ ਹੈ। ਡੇਰਿਆਂ ਦਾ ਵਿਵਾਦ ਅਤੇ ਸੰਪਰਦਾਇਕ ਸੰਘਰਸ਼ ਅਖਬਾਰਾਂ ਦੀਆਂ ਸੁਰਖੀਆਂ ਬਣ ਰਹੇ ਹਨ। ਸਭ ਤੋਂ ਵੱਧ ਖਤਰਾ ਇਹ ਹੈ ਕਿ ਅੱਜ ਆਮ ਆਦਮੀ ਦਾ ਜੀਵਨ ਤਨਾਅਗ੍ਰਸਤ ਹੈ। ਕੰਮ-ਰੋਜ਼ਗਾਰ, ਨੌਕਰੀ ਹਰ ਥਾਂ ਅੱਗੇ ਵੱਧਣ ਦੀ ਹੋੜ ਵਿਚ ਵਿਅਕਤੀ ਪਰਿਵਾਰ ਅਤੇ ਸਮਾਜ ਤੋਂ ਕੱਟ ਰਿਹੈ। ਚਾਹਤ (ਐਮਬੀਸ਼ਨ) ਦੀਆਂ ਉੱਚੀਆਂ ਉੜਾਨਾਂ ਨੇ ਵਿਅਕਤੀ ਨੂੰ ਲੋਭੀ ਸੁਆਰਥੀ ਬਣਾ ਦਿੱਤਾ ਹੈ ਅਤੇ ਇਸ ਟੀਚੇ ਦੀ ਪ੍ਰਾਪਤੀ ਲਈ ਆਪਣੇ ਬੇਗਾਨੇ ਕਿਸੇ ਨੂੰ ਪਉੜੀ ਬਣਾ ਕੇ ਉਪਰ ਪੁੱਜਣ ਨੂੰ ਉਤਾਵਲਾ ਹੈ। ਅੰਦਰੋਂ, ਆਦਮੀ ਆਪਣੇ ਆਪ ਤੋਂ ਦੂਰ ਹੋ ਰਿਹੈ... ਤਨਾਅ ਅਤੇ ਆਕ੍ਰੋਸ਼ ਨਾਲ ਭਰਿਆ ਪਿਆ ਹੈ। ਇਸੇ ਸਮਾਜਕ ਦੁਰਵਿਵਸਥਾ ਵਿਚ, ਕੋਈ ਆਪਣੇ ਬੱਸ ਨਾਲ ਕੋਈ ਘਰ ਦੀ ਜਨਾਨੀ ਨਾਲ, ਕੋਈ ਭੈਣਾਂ-ਭਰਾਵਾਂ ਨਾਲ ਅਤੇ ਕੋਈ ਬਗੈਰ ਕਿਸੇ ਕਾਰਣ ਗੁਆਂਢੀ ਨਾਲ ਲੜ ਝਗੜ ਰਿਹੈ। ਹਰ ਕੋਈ ਚਲਦਾ-ਫਿਰਦਾ ਬਰੂਦ ਦਾ ਗੋਲਾ ਬਣਿਆ ਹੋਇਐ... ਅੰਦਰ ਦਾ ਗੁੱਸਾ ਕੱਢਣ ਨੂੰ ਬਹਾਨੇ ਢੂੰਡ ਰਿਹੈ। ਕਿਸੇ ਰੋਡਵੇਜ਼ ਬੱਸ ਦੇ ਡ੍ਰਾਈਵਰ ਤੋਂ ਭੁੱਲ ਨਾਲ ਵੱਜ ਗਈ, ਤਾਂ ਰੋਡਵੇਜ਼ ਦੀਆਂ ਦਰਜਨਾਂ ਬੱਸਾਂ ਸਾੜ ਦਿੱਤੀਆਂ। ਕਿਸੇ ਥਾਂ ਤੇ ਦੱਸ ਕਰੋੜ ਦੀ ਜ਼ਮੀਨ ਦਾ ਮਸਲਾ ਹੋਵੇ; ਇਕ ਸੰਪਰਦਾ ਨੂੰ ਦੇਣ ਦੇ ਨਾਂ ਤੇ ਸਰਕਾਰੀ ਪਬਲਿਕ ਸੰਪਤੀ ਸਾੜ ਰਿਹੈ, ਦੂਸਰਾ ਨਾ ਦੇਣ ਦੇ ਨਾਂ ਤੇ ਦੇਸ਼ ਦਾ ਦਸ ਹਜ਼ਾਰ ਕਰੋੜ ਫੂੱਕ ਕੇ ਵੀ ਸ਼ਾਂਤ ਨਹੀਂ ਹੁੰਦਾ। ਬਾਬਰੀ ਮਸਜਿਦ ਦਾ ਮਸਲਾ ਹੋਵੇ ਜਾਂ ਡੇਰਾ ਵਿਵਾਦ, ਬੰਦਾ ਤਾਂ ਅੱਜ ਅੰਦਰ ਦੀ ਅੱਗ ਬਾਹਰ ਕੱਢਣ ਲਈ ਬਹਾਨੇ ਢੂੰਡ ਰਿਹੈ। ਐਸੇ ਸਮੇਂ ਧਰਮ ਸੰਪਰਦਾਵਾਂ ਦੀ ਭੂਮਿਕਾ ਅਤਿ ਮਹੱਤਵਪੂਰਨ ਹੁੰਦੀ ਹੈ ਪਰ, ਜੇ ਧਰਮ-ਸੱਤਾ, ਸਿਆਸੀ ਸੱਤਾ ਨਾਲ "ਗੁਫਤਗੂ" ਕਰਦੀ ਹੈ, ਤਾਂ... ਤਾਂ ਹਾਲਾਤ ਰੱਬ ਭਰੋਸੇ ਹੀ ਮੰਨੇ ਜਾਣੇ ਚਾਹੀਦੇ ਹਨ।

ਇਸ ਨਾਜ਼ਕ ਘੜੀ ਵਿਚ, ਭਗਤ ਕਬੀਰ ਅਤੇ ਗੁਰੂ ਨਾਨਕ-ਬਾਣੀ, ਧਰਮ ਸੰਪਰਦਾਵਾਂ ਲਈ ਆਚਾਰ ਸੰਹਿਤਾ (Code of Conduct) ਨਿਰਧਾਰਤ ਹੋਣੀ ਚਾਹੀਦੀ ਹੈ ਅਤੇ ਹਰ ਮੰਦਰ-ਸਮਜਿਦ, ਗੁਰਦੁਆਰੇ, ਚਰਚ ਅਤੇ ਡੇਰਿਆਂ ਵਿਚ ਇਹ ਧਰਮ ਸੰਦੇਸ਼ ਗੂੰਜਨਾ ਚਾਹੀਦੈ—

ਹਰਿ ਕਾ ਬਿਲੋਵਨਾ, ਬਿਲੋਵਹੁ ਮੇਰੇ ਭਾਈ
ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ॥

# ਦੇਵਰ ਕੇ ਬਿਰਹ ਜਰਉ ਰੇ

ਸਾਰਾ ਹਨੇਰਾ ਪ੍ਰਕਾਸ਼ ਦੀ ਗੈਰ-ਹਾਜ਼ਰੀ ਦਾ ਹੈ... ਸਾਰਾ ਦੁੱਖ, ਗਿਆਨ ਦੀ ਗ਼ੈਰ-ਮੌਜੂਦਗੀ ਦਾ ਹੈ। ਸਾਰੇ ਦੁਖੀ ਨਜ਼ਰ ਆਉਂਦੇ ਹਨ—ਨਾਸਤਕ ਵੀ ਅਤੇ "ਮਾਥੇ ਤਿਲਕ ਹੱਥ ਮਾਲਾ ਬਾਣਾ" ਵਾਲੇ, ਤਥਾਕਥਿਤ ਧਾਰਮਕ ਭੇਖਧਾਰੀ ਵੀ। ਸਾਰਿਆਂ ਨੂੰ ਮਾਇਆ ਸਤਾ ਰਹੀ ਹੈ... ਸਭ ਨੂੰ ਸੰਸਾਰਿਕ ਸੁੱਖ-ਭੋਗ ਦੀ ਚਿੰਤਾ ਗ੍ਰਸਤ ਕਰ ਰਹੀ ਹੈ। ਸ਼ਾਸ਼ਤਰ ਮੱਤ ਅਨੁਸਾਰ ਮਨ ਦਾ ਅਰਥ ਹੈ—ਹਨੇਰਾ, ਅਗਿਆਨਤਾ ਅਤੇ ਆਤਮਾ ਦਾ ਅਰਥ ਹੈ—ਪ੍ਰਕਾਸ਼, ਗਿਆਨ। ਮਨ-ਮਤ ਅਨੁਸਾਰ ਜੀਵਨ ਨਿਰਬਾਹ, ਵਿਨਾਸ਼ ਦੀ ਉਲਟੀ ਗਿਣਤੀ ਵਾਂਗ ਪਤਨ-ਗਾਮੀ ਹੈ। ਹਨੇਰੇ ਦੀ ਯਾਤਰਾ, ਸਦਾ ਦੁਰਘਟਨਾ ਦੀ ਦਹਿਸ਼ਤ ਨਾਲ ਘਿਰੀ ਹੁੰਦੀ ਹੈ ਅਤੇ ਜੀਵਨ ਦਾ ਮੁੱਖ ਮੰਤਵ, ਮੁਕਤੀਬੋਧ ਤੋਂ ਵਿਪਰੀਤ, ਇੰਦਰੀਆਂ ਦੇ ਸੁੱਖ-ਭੋਗ ਭਰੇ ਅਗਨੀ-ਪੱਥ ਤੇ ਲੈ ਜਾਂਦੀ ਹੈ। ਜੀਵਾਤਮਾ ਦੇ ਮੌਜੂਦਾ ਯਾਤਰਾ-ਕ੍ਰਮ ਵਿਚ, ਇਸੇ ਭਾਵ ਨੂੰ, ਭਗਤ ਕਬੀਰ ਜੀ ਸਪਸ਼ਟ ਕਰਦੇ ਹਨ—

"ਸਾਸ ਕੀ ਦੁਖੀ, ਸਸੁਰ ਕੀ ਪਿਆਰੀ
ਜੇਠ ਕੇ ਨਾਮ ਡਰਉ ਰੇ।
ਸਖੀ ਸਹੇਲੀ, ਨਨਦ ਗਹੇਲੀ
ਦੇਵਰ ਕੇ ਬਿਰਹ ਜਰਉ ਰੇ॥" (ਪੰਨਾ-੪੮੨)

ਚਿੰਤਨ ਦੇ ਦੋ ਹੀ ਆਯਾਮ ਹਨ—ਸੰਸਾਰ ਅਤੇ ਨਿਰੰਕਾਰ। ਵਿਚਾਰਾਂ ਦੀਆਂ ਦੋ ਹੀ ਦਿਸ਼ਾਵਾਂ ਹੋ ਸਕਦੀਆਂ ਹਨ—ਮਾਇਆ ਦੀ ਪ੍ਰਾਪਤੀ ਜਾਂ ਇਸ ਤੋਂ ਮੁਕਤੀ ਦਾ ਬੋਧ। ਮਨ ਦਾ ਸੁਭਾਵਿਕ ਪੱਖ, ਮਾਇਆ ਹੈ। ਸੰਸਾਰ ਦੀ ਸਾਰੀ ਸੁੱਖ-ਭੋਗ ਸਮਗਰੀ ਨੂੰ ਮੁੱਠੀ ਵਿਚ ਕਰਨ ਦੀ ਅੰਤਹੀਨ ਚਾਹਤ...। ਭਗਤ ਕਬੀਰ ਜੀ ਕਹਿੰਦੇ ਹਨ, ਸਾਰਾ ਸੰਤਾਪ, ਸਾਸ (ਮਾਇਆ) ਦੇ ਰਹੀ ਹੈ। ਕਬੀਰ ਜੀ ਦੁਆਰਾ ਰਾਗ ਆਸਾ ਵਿਚ ਉਚਾਰਿਆ ਇਹ ਸੁੰਦਰ ਸ਼ਬਦ ਸੰਸਾਰਕ ਰਿਸ਼ਤਿਆਂ ਦੇ ਪ੍ਰਤੀਕਾਤਮਕ ਸ਼ਬਦਾਂ ਰਾਹੀਂ ਪ੍ਰਤਿਪਾਦਤ ਕੀਤਾ ਹੈ, ਲਿਹਾਜ਼ਾ ਉਨ੍ਹਾਂ ਸ਼ਬਦਾਂ ਦਾ ਭਾਵ-ਅਰਥ ਵੀ ਸਮਝ ਲੈਣਾ ਚਾਹੀਦੈ। ਮਾਇਆ (ਲਖਮੀ) ਜੇ ਸਾਸ ਹੈ ਤਾਂ ਲਖਮੀ ਦਾ ਪਤੀ ਭਗਵਾਨ ਵਿਸ਼ਨੂੰ ਸਹੁਰਾ ਹੋਇਆ। ਸਹੁਰਾ ਪ੍ਰਮੇਸ਼ਰ, ਜੀਅ ਦੀ ਮੰਗਲ ਕਾਮਨਾ ਕਰਦਾ ਹੈ... ਨਿਰੰਤਰ ਉਸਦੀ ਕਰੁਣਾ, ਉਸ ਦੀ ਮੇਹਰ ਦੀ ਝਿਮਝਿਮ ਫੁਹਾਰ ਪੈ ਰਹੀ ਹੈ। ਜੇਠ ਅਰਥਾਤ ਜਮ ਦੇ ਨਾਂਅ ਤੋਂ ਵੀ ਡਰ ਲੱਗਦਾ ਹੈ। ਸੰਸਾਰਕ ਰਿਸ਼ਤੇ-ਨਾਤੇਦਾਰ (ਸਖੀ-ਸਹੇਲੀ, ਨਨਦ ਆਦਿ) ਮਿੱਤਰ ਸਾਰੇ ਸੰਸਾਰਕ-ਭੋਗ ਦੀ ਮੱਤ ਦੇ ਕੇ ਸਮੱਸਿਆ ਨੂੰ ਹੋਰ ਵੀ ਉਰਝਾ ਰਹੇ ਹਨ। ਕਬੀਰ ਜੀ ਕਹਿੰਦੇ ਹਨ—"ਦੇਵਰ

ਕੇ ਬਿਰਹ ਜਰਉ ਰੇ" ਦੇਵਰ, ਅਰਥਾਤ ਦੇਵਮਤ, ਗੁਰੂ-ਮਤ... ਆਤਮ ਗਿਆਨ। ਸਾਰਾ ਦੁੱਖ, ਸਾਰਾ ਸੰਤਾਪ, ਜਲਨ ਗਿਆਨ ਹੀਨਤਾ ਕਰਕੇ ਹੈ।

ਸਾਰੇ ਸ਼ਾਸਤਰ, ਸਾਰੇ ਧਰਮ-ਗੁਰੂ ਪ੍ਰਕਾਸ਼ ਦੀ ਗੱਲ ਕਰ ਰਹੇ ਹਨ। ਵੇਦ ਪੁਰਾਣ, ਗੁਰੂ ਗਰੰਥ ਸਾਹਿਬ ਗਿਆਨ ਦੀ ਗੱਲ ਕਰ ਰਹੇ ਹਨ। ਹਜ਼ਾਰਾਂ ਸਾਲ ਪਹਿਲਾਂ ਭਾਰਤੀ ਅਧਿਆਤਮ ਦੇ ਮੰਚ ਤੋਂ ਪ੍ਰਾਰਥਨਾ ਦੇ ਬੋਲ ਉਦਘੋਸ਼ਿਤ ਹੋਏ—

"ਅਸਤੋ ਮਾ ਸਦਗਮਯ॥
ਮ੍ਰਿਤਯੋਮਾ ਅਮ੍ਰਿਤ ਗਮਯ॥
ਤਮਸੋ ਮਾ ਜਿਯੋਤੀਰ ਗਮਯ॥

(ਹੇ ਪ੍ਰਭੂ ! ਮੈਨੂੰ ਝੂਠ (ਅਸੱਤ) ਤੋਂ ਸੱਚ ਦੀ ਰਾਹ ਤੇ ਲੈ ਜਾ। ਜਨਮ-ਮਰਨ ਦੇ ਚੱਕਰ ਤੋਂ ਕੱਢ ਕੇ ਮੁਕਤੀ ਦੇ ਮਾਰਗ ਤੇ ਲੈ ਜਾ। ਮੈਨੂੰ ਹਨੇਰੇ 'ਚੋਂ ਕੱਢ ਕੇ, ਪ੍ਰਕਾਸ਼-ਪੱਥ ਤੇ ਲੈ ਜਾ।)

ਅਨੰਤ ਜਨਮਾਂ ਤੋਂ ਜੀਅ ਜੰਮਦਾ-ਮਰਦਾ ਰਿਹਾ। ਸੰਸਾਰਕ ਸੁਖ ਭੋਗ ਦੀ ਮ੍ਰਿਗ-ਤ੍ਰਿਸ਼ਨਾ ਵਿਚ ਦੌੜਦੀ ਹੋਈ, ਇਕ ਅਤ੍ਰਿਪਤ ਆਤਮਾ ! ਇਸਨੂੰ ਜ਼ਰੂਰਤ ਹੈ, ਇਕ ਜਾਗ੍ਰਿਤ ਜੋਤ ਦੀ ! ਜੋ ਆਪ ਜ਼ਾਹਰ ਪ੍ਰਕਾਸ਼ ਹੋਵੇ—ਸੰਸਾਰਕ ਸਾਜ਼ਿਸ਼ਾਂ ਤੋਂ ਉਪਰ, ਇਕ ਜਲਦਾ ਹੋਇਆ ਦੀਵਾ। ਜੀਅ ਦੀ ਜੀਵਨ-ਕੋਠੜੀ ਵਿਚ ਦੀਵੇ ਦੀ ਇਕ ਕਿਰਣ... ਔਰ ਉਸ ਪ੍ਰਕਾਸ਼ ਵਿਚ ਸਭ ਕੁਝ ਦ੍ਰਿਸ਼ਮਾਨ ਹੋ ਗਿਆ। ਕਾਮਲ ਮੁਰਸ਼ਦ ਦੀ ਇਕ ਛੋਹ ਅਤੇ ਨਜ਼ਰ ਪਲਟ ਗਈ। ਪੂਰੇ ਗੁਰੂ ਦੀ ਇਕ ਨਦਰ, ਔਰ ਜੀਵਨ ਰੂਪਾਂਤਰਤ ਹੋ ਗਿਆ... ਵਿਚਾਰ ਦਿਸ਼ਾ ਬਦਲ ਗਈ... ਚਿੰਤਨ ਦਾ ਆਯਾਮ ਤਬਦੀਲ ਹੋ ਗਿਆ।

ਜੀਵਾਤਮਾ ਨੂੰ "ਗੋਬਿੰਦ ਮਿਲਨ ਕੀ ਏਹੋ ਤੇਰੀ ਬਰੀਆ" ਦਾ ਆਤਮਬੋਧ ਕਰਾਉਣ ਦਾ ਸੰਕਲਪ, ਗੁਰੂਆਂ-ਭਗਤਾਂ ਦਾ ਜੀਵਨ-ਮਰਮ ਰਿਹਾ ਹੈ। ਰਾਮਾਨੰਦ, ਰੈਦਾਸ, ਕਬੀਰ, ਗੁਰੂ ਨਾਨਕ ਜਾਂ ਨਾਮਦੇਵ—ਧਿਆਨ ਨਾਲ ਵੇਖੀਏ, ਹਰ ਭਗਤ ਜਾਂ ਨਰ-ਅਵਤਾਰ ਮਨੁੱਖ ਨੂੰ ਅਗਿਆਨਤਾ 'ਚੋਂ ਕੱਢ ਕੇ ਚਾਨਣ ਵਲ ਲੈ ਜਾਂਦੇ ਜਾਂ ਉਪਰਾਲਾ ਕਰਦੇ ਨਜ਼ਰ ਆਉਂਦੇ ਹਨ।

ਗੁਰੂ ਨਾਨਕ, ਪਹਿਲੀ ਉਦਾਸੀ ਸਮੇਂ ਬਨਾਰਸ ਗਏ। ਭਾਗੀਰਥੀ ਤੱਟ ਤੇ, ਇਕ ਪ੍ਰਭਾਤ, ਮਰਦਾਨੇ ਨਾਲ ਜਾ ਆਸਣ ਲਾਇਆ। ਦਸਾਸਵਮੇਧ ਘਾਟ ਤੇ ਬ੍ਰਾਹਮਣਾਂ-ਪੰਡਤਾਂ ਦੀ ਦਿਨ-ਚਰਿਆ ਅਰੰਭ ਹੋ ਗਈ। ਸਫ ਅਤੇ ਚੌਕੀਆਂ ਵਿਛਾ ਕੇ, ਸਾਲਿਗਰਾਮ, ਫੁੱਲ, ਵੇਲ-ਪੱਤਰ, ਧੂਪ-ਦੀਪ, ਸੰਖ ਸਮੱਗਰੀ ਸਹਿਤ ਜਜਮਾਨਾਂ ਨੂੰ ਮੰਤਰਾਂ ਨਾਲ ਪ੍ਰਭਾਵਿਤ ਕਰਨ ਦਾ ਰੋਜ਼ਨਾਮਚਾ ਅਰੰਭ ਹੋ ਗਿਆ। ਹਰ ਪਾਸਿਓਂ ਅੰਧ-ਵਿਸ਼ਵਾਸੀ ਸ਼ਰਧਾਲੂਆਂ ਦੀ ਰੌਲ-ਕਚੌਲ ਅਤੇ ਸੰਖਾਂ ਦੇ ਸ਼ੋਰ ਵਿਚ ਕਰਮ-ਕਾਂਡ ਦੇ ਚਲਦੇ ਹੋਏ, ਚੱਕਰ ਨੂੰ ਵੇਖ ਗੁਰੂ ਨਾਨਕ ਮੁਸਕਰਾਉਂਦੇ ਰਹੇ। ਬਨਾਰਸ ਦੀ ਬ੍ਰਾਹਮਣ ਮੰਡਲੀ ਦਾ ਮੁਖੀਆ, ਪੰਡਤ ਚਤਰਦਾਸ, ਗੁਰੂ ਨਾਨਕ ਕੋਲ ਆਇਆ—"ਤੁਸੀਂ ਵੀ ਪੂਜਾ-ਪਾਠ ਕਰਵਾ ਕੇ ਜੀਵਨ ਸਫਲਾ ਕਰ ਲਵੋ। ਗੰਗਾ-

ਤੱਟ 'ਤੇ ਦਾਨ-ਪੁੰਨ ਕਰੋ ਅਤੇ ਵੇਦ-ਮੰਤਰਾਂ ਰਾਹੀਂ ਮਨੁੱਖ ਜਨਮ ਸਾਰਥਕ ਕਰ ਲਵੋ।" ਪਾਤਸ਼ਾਹ, ਪੰਡਤ ਦੀ ਲੋਭ-ਭਰੀ ਚਤੁਰਾਈ ਤੇ ਹੱਸ ਪਏ। ਉਸ ਥਾਂ ਤੇ ਪਵਿਤਰ ਗੁਰਬਾਣੀ ਉਚਾਰਣ ਕੀਤੀ—

'ਰਾਜਾ ਬਾਲਕੁ, ਨਗਰੀ ਕਾਚੀ
ਦੁਸਟਾ ਨਾਲਿ ਪਿਆਰੋ॥
ਦੁਇ ਮਾਈ ਦੁਇ ਬਾਪਾ ਪੜੀਅਹਿ,
ਪੰਡਿਤ ਕਰਹੁ ਬੀਚਾਰੋ॥੧॥
ਸੁਆਮੀ ਪੰਡਿਤਾ ਤੁਮ ਦੇਹੁ ਮਤੀ॥
ਕਿਨ ਬਿਧਿ ਪਾਵਉ ਪ੍ਰਾਨਪਤੀ॥੧॥ਰਹਾਉ॥
ਭੀਤਰਿ ਅਗਨਿ ਬਨਸਪਤੀ ਮਉਲੀ
ਸਾਗਰੁ ਪੰਡੈ ਪਾਇਆ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ
ਐਸਾ ਗਿਆਨਨ ਪਾਇਆ॥੨॥ (—੧੧੭੧)

'ਹੇ ਪੰਡਤ ਜੀ, ਇਹ ਨਗਰੀ (ਮਨੁਖਾ ਦੇਹ) ਖਿਣ-ਭੰਗਰ ਹੈ ਅਤੇ ਇਸਦਾ ਰਾਜਾ (ਮਨ) ਬਾਲਬੁਧ ਹੈ। ਇਸਦੇ ਸੰਗੀ ਸਲਾਹਕਾਰ ਪੰਚ ਦੁਸ਼ਟ ਹਨ। ਆਸਾ ਅਤੇ ਤ੍ਰਿਸ਼ਨਾ, ਦੋ ਇਸ ਦੀਆਂ ਮਾਵਾਂ ਹਨ। ਰਾਗ ਅਤੇ ਦਵੇਸ਼ ਦੋ ਪਿਤਾ ਹਨ। ਇਹ ਸਾਰੇ ਮਿਲ ਕੇ ਇਸਨੂੰ ਪਤਨ ਦੀ ਰਾਹ ਤੇ ਧੱਕ ਰਹੇ ਹਨ। ਹੇ ਮੁਖੀ ਪੰਡਤ ਜੀ ! ਤੁਹਾਡਾ ਫਰਜ਼ ਹੈ, ਇੱਥੇ ਕਲਿਆਣ ਦੀ ਕਾਮਨਾ ਲੈ ਕੇ ਆਏ ਹੋਏ ਮਨੁੱਖਾਂ ਨੂੰ ਗਿਆਨ ਦਾ ਉਪਦੇਸ਼ ਦਿਓ। ਕਰਮ-ਕਾਂਡ ਅਤੇ ਅੰਧ-ਵਿਸ਼ਵਾਸੀ ਪੂਜਾ ਪਰੰਪਰਾ ਛੱਡ ਕੇ "ਪ੍ਰਾਣਪਤੀ" ਤਕ ਪੁੱਜਣ ਲਈ ਰਾਹ ਦਿਖਾਓ। ਦਰਖਤ ਭਾਵੇਂ ਸਾਰਾ ਲੱਕੜ ਅਤੇ ਜਵਲਨਸ਼ੀਲ ਹੁੰਦੈ, ਪਰ ਜਦੋਂ ਤਕ ਆਪਣੀਆਂ ਜੜ੍ਹਾਂ ਰਾਹੀਂ ਧਰਤੀ ਨਾਲ ਜੁੜਿਆ ਹੁੰਦੈ, ਉਦੋਂ ਤਕ ਧਰਤੀ ਦੇ ਗਰਭ ਵਿਚ ਪ੍ਰਵਾਹਿਤ ਹੋਣ ਵਾਲਾ ਅਥਾਹ ਜਲ-ਸਾਗਰ ਇਸਨੂੰ ਹਰਿਆਂ ਰੱਖਦਾ ਹੈ। ਇਕ ਬਨਸਪਤ ਵਾਂਗ ਜੀਅ ਨੂੰ ਪ੍ਰਮੇਸ਼ਰ ਨਾਲ ਜੁੜਨ ਦੀ ਜਾਚ ਦੱਸੋ। ਜਿਥੋਂ ਤੱਕ ਮੇਰਾ ਜਨਮ ਸਫਲ ਕਰਨ ਦੀ ਗੱਲ ਹੈ, ਮੇਰੇ ਅੰਦਰ ਸੂਰਜ (ਆਤਮਾ) ਅਤੇ ਇਸ ਤੋਂ ਪ੍ਰਕਾਸ਼ ਲੈ ਕੇ ਪ੍ਰਤੀਬਿੰਬਤ ਹੋਣ ਵਾਲਾ ਚੰਦਰਮਾ (ਮਨ) ਦੋਵੇਂ ਪੂਰਨ ਖੇੜੇ ਨਾਲ ਜਯੋਤਸ਼ਨਾ ਬਿਖੇਰ ਰਹੇ ਹਨ। ਹੇ ਪੰਡਤ, ਜੀ "ਐਸਾ ਗਿਆਨਨ ਪਾਇਆ" ਮੈਨੂੰ ਪ੍ਰਮਾਤਮਾ ਨੇ ਐਸਾ ਆਤਮ-ਗਿਆਨ ਬਖਸ਼ਿਆ ਹੈ।

ਭਗਤ ਪ੍ਰਹਿਲਾਦ ਦੀ ਰਖਿਆ ਲਈ, ਭਗਵਾਨ ਨਰਸਿੰਘ ਰੂਪ ਧਾਰ ਪ੍ਰਗਟ ਹੋਏ। ਹਰਨਾਖਸ਼ ਨੂੰ ਮਾਰ, ਬਾਲਕ ਪ੍ਰਹਿਲਾਜ ਨੂੰ ਗੋਦ ਵਿਚ ਲੈ ਕੇ ਪਿਆਰਿਆ, ਪੁਚਕਾਰਿਆ ਅਤੇ ਜੋ ਜੀ ਚਾਹੇ, ਮੰਗਣ ਨੂੰ ਕਿਹਾ। ਪ੍ਰਹਿਲਾਦ ਨੇ ਕਿਹਾ, "ਹੇ ਪ੍ਰਮਾਤਮਾ ! ਸਭ ਕੁਝ ਤਾਂ, ਤਪ ਕਰਕੇ ਮੇਰੇ ਪਿਤਾ ਨੇ ਤੁਹਾਥੋਂ ਮੰਗ ਲਿਆ ਸੀ— ਨਾ ਦਿਨੇ ਮਰਾਂ ਨਾ ਰਾਤ, ਨਾ ਧਰਤੀ ਤੇ ਮਰਾਂ ਨਾ ਅਕਾਸ਼ ਤੇ... ਸਾਰਾ ਪਸਾਰਾ

ਮੇਰਾ ਹੋਵੇ... ਸੁਰ ਲੋਕ ਤਕ ਮੇਰੇ ਵੈਭਵ ਦਾ ਡੰਕਾ ਵੱਜੇ। ਸਭ ਕੁਝ ਮੰਗ ਲਿਆ... ਫੇਰ ਵੀ ਕਿਵੇਂ ਅੰਤ ਹੋਇਆ। ਹੇ ਮੇਰੇ ਪਿਤਾ, ਮੈਨੂੰ ਉਹ ਗਿਆਨ ਦੇਹ, ਜੋ ਮੈਂ ਸ੍ਰਿਸ਼ਟੀ ਦੇ ਸਿਰਜਣਹਾਰ, ਤੇਰੇ ਵਿਚ ਸਮਾਹਿਤ ਹੋ ਸਕਾਂ।"

ਬਗ਼ਦਾਦ ਵਿਚ ਇਸਲਾਮ ਦੀ ਸੂਫ਼ੀ ਪ੍ਰੰਪਰਾ ਵਿਚ, ਇਕ ਗ਼ਜ਼ਬ ਦੀ ਫ਼ਕੀਰ ਇਸਤਰੀ ਹੋਈ ਹੈ... ਰਾਬੀਆ ! ਪੂਰਾ ਨਾਂਅ ਰਾਬੀਆ-ਅਲ-ਅਦਾਵਿਆਹ ! ਰੋਜ਼ੇ, ਨਿਮਾਜ਼ਾਂ ਸਾਰੀਆਂ ਇਸਲਾਮੀ ਸ਼ਰੀਅਤ ਦੀਆਂ ਹਿਦਾਇਤਾਂ ਛੁੱਟ ਗਈਆਂ। ਇਕ ਗ਼ੈਬੀ ਮਸਤੀ ਛਾਈ ਰਹਿੰਦੀ। ਹਰ ਵਕਤ ਖ਼ੁਦਾਈ ਖਿਦਮਤਗਾਰ ਦੀ ਯਾਦ ਵਿਚ ਮਸ਼ਗੂਲ ਰਹਿੰਦੀ। ਜਦੋਂ ਵੀ ਉਸ ਇਲਾਹੀ ਨੂਰ ਦੇ ਰੂਬਰੂ ਹੋਂਦੀ ਤਾਂ ਬੋਲਦੀ, "ਯਾ ਅੱਲਾਹ, ਅਗਰ ਮੈਂ ਤੁਝਸੇ ਜੰਨਤ ਮਾਂਗੂੰ ਤੋ ਹੇ ਮੇਰੇ ਮੌਲਾ, ਮੁਝੇ ਕਭੀ ਜੰਨਤ ਨਸੀਬ ਨਾ ਹੋ... ਅਗਰ ਮੈਂ ਦੋਜ਼ਖ਼ ਸੇ ਡਰੂੰ ਤੋਂ ਹੇ ਖ਼ੁਦਾ, ਮੁਝੇ ਦੋਜ਼ਖ਼ ਹੀ ਅਤਾ ਕਰਨਾ। ਲੇਕਿਨ ਹੇ ਪਰਵਰਦਿਗਾਰ ਅਗਰ ਮੈਂ ਤੁਝ ਸੇ ਅਪਨਾ ਵਜੂਦ ਫ਼ਨਾਹ ਕਰਨਾ ਚਾਹੂੰ, ਤੋਂ ਮੁਝੇ ਕਭੀ ਦੂਰ ਨਾ ਰੱਖਨਾ।"

ਤੀਜੇ ਪਾਤਸ਼ਾਹ, ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਨਾਲ, ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਦਾ ਅਨੰਦ-ਕਾਰਜ ਹੋਇਆ। ਸਮੇਂ ਅਨੁਸਾਰ ਰੀਤ ਸੀ, ਜਦੋਂ ਜਵਾਈ ਪਹਿਲੀ ਵਾਰ ਸਹੁਰੇ-ਘਰ ਜਾਂਦਾ ਸੀ, ਤਾਂ ਬਾਹਰ ਦਰਵਾਜ਼ੇ ਤੇ ਖੜ੍ਹੇ ਹੋ ਜਾਂਦੇ ਸੀ ਅਤੇ ਸਹੁਰੇ ਤੋਂ ਕੁਝ ਮੰਗਦੇ ਸੀ। ਪਰਿਵਾਰਕ ਪ੍ਰੰਪਰਾ ਅਨੁਸਾਰ ਭਾਈ ਜੇਠਾ ਜੀ, ਧਰਮ-ਪਤਨੀ ਬੀਬੀ ਭਾਨੀ ਜੀ ਦੇ ਨਾਲ ਗੋਇੰਦਵਾਲ ਪੁੱਜੇ। ਬਾਹਰ ਡਿਓੜੀ ਵਿਚ ਦੋਨੋਂ ਜੀਅ ਖਲੋ ਗਏ। ਅੰਦਰੋਂ ਪਾਤਸ਼ਾਹ, ਗੁਰੂ ਅਮਰਦਾਸ ਜੀ ਅਤੇ ਮਾਤਾ ਰਾਮੋ ਜੀ ਬਾਹਰ ਦਹਿਲੀਜ ਤੱਕ ਆਏ। ਬੜੇ ਪਿਆਰ ਨਾਲ ਪਾਤਸ਼ਾਹ ਨੇ ਕਿਹਾ, "ਜੀ ਆਇਆਂ ਨੂੰ, ਪੁੱਤਰ ਜੀ !... ਜੋ ਜੀ ਚਾਹੁੰਦਾ ਹੈ, ਉਹ ਮੰਗੋ... ਤੁਹਾਡੀ ਮੰਗ ਪੂਰੀ ਕੀਤੀ ਜਾਵੇਗੀ।" ਸੁਣ ਕੇ ਭਾਈ ਜੇਠਾ ਜੀ ਦੇ ਨੇਤਰ ਖ਼ੁਸ਼ੀ ਨਾਲ ਭਰ ਗਏ ! ਅੱਜ ਸੁਨਹਿਰਾ ਅਵਸਰ ਹੱਥ ਲੱਗਾ ਸੀ... ਗੁਰੂ ਪਿਤਾ ਨੇ ਮੰਗਣ ਲਈ ਹੁਕਮ ਕੀਤੈ। ਭਾਈ ਜੇਠਾ ਜੀ ਮੰਗਿਆ, "ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮ ਪਰਗਾਸਿ" 'ਹੇ ਮੇਰੇ ਸੱਚੇ ਮੀਤ ! ਮੇਰੇ ਗੁਰਦੇਵ ! ਜੇ ਕੁਛ ਦੇਣਾ ਹੈ ਤਾਂ ਮੇਰਾ ਅੰਤਸ਼ ਪ੍ਰਕਾਸ਼ਤ ਕਰ ਦਿਓ ! ਮੈਨੂੰ ਬ੍ਰਹਮ ਗਿਆਨ ਦੀ ਉਹ ਰੋਸ਼ਨੀ ਦਿਓ, ਜਿਸ ਦੇ ਚਾਨਣ ਵਿਚ ਹਰ ਥਾਂ ਰਮੇ ਹੋਇ ਰਾਮ ਵਿਚ ਆਤਮਸਾਤ ਕਰ ਸਕਾਂ।)"

ਮਨੁੱਖੀ ਜੀਵਨ, ਇਕ ਯਾਤਰਾ ਹੈ... ਬੂੰਦ ਦੇ ਸਾਗਰ ਤੱਕ ਪੁੱਜਣ ਦੀ, ਪ੍ਰਾਣੀ ਦੇ ਪ੍ਰਮੇਸ਼ਰ ਵਿਚ ਲੀਨ ਹੋਣ ਦੀ। ਇਹ ਯਾਤਰਾ ਭਗਤੀ ਹੈ। ਭਗਤੀ ਦੇ ਦੋ ਪੈਰ ਹਨ—ਧਰਮ ਅਤੇ ਗਿਆਨ। ਇਸ ਨੁਕਤੇ ਨੂੰ ਸਮਝ ਲੈਣਾ ਚਾਹੀਦੈ। ਭਗਤ ਕਦੀ ਅਧਰਮੀ ਨਹੀਂ ਹੋ ਸਕਦਾ... ਸਤ, ਅਹਿੰਸਾ, ਦਇਆ, ਖਿਮਾ ਦਾ ਵਿਰੋਧੀ ਨਹੀਂ ਹੋ ਸਕਦਾ ਅਤੇ ਦੂਸਰਾ ਨੁਕਤਾ—ਭਗਤ ਅਗਿਆਨੀ ਨਹੀਂ ਹੋ ਸਕਦਾ। ਜਿਸ ਪ੍ਰਾਣੀ ਨੇ ਖੋਜ ਦੀ ਯਾਤਰਾ ਆਰੰਭ ਕੀਤੀ ਹੈ, ਉਸਨੇ ਧਰਮ ਨੂੰ ਜੀਵਨ

ਸਾਥੀ ਬਣਾਇਆ ਹੈ। ਅਤੇ ਧਰਮ ਦਾ ਛੋਟਾ ਵੀਰ ਹੈ ਗਿਆਨ। ਦੋਨੋਂ ਭਾਈ ਹਨ। ਤਾਂ ਕਬੀਰ ਜੀ ਕਹਿੰਦੇ ਹਨ, "ਦੇਵਰ ਕੇ ਬਿਰਹ ਜਰਉ ਰੇ।" ਦੇਵਰ ਤੋਂ ਬਗੈਰ (ਗਿਆਨ ਤੋਂ ਬਗੈਰ) ਦੁੱਖ ਹੀ ਦੁੱਖ ਹੈ, ਅੱਗ ਹੀ ਅੱਗ। ਭਾਵੇਂ ਵੇਖਣ ਨੂੰ ਉਹ ਕੋਈ ਭੇਖਧਾਰੀ ਹੋਵੇ... ਗਿਆਨ ਤੋਂ ਹੀਨ ਵਿਅਕਤੀ, ਭਾਵੇਂ ਕਿਸੇ ਧਰਮ ਸੰਪਰਦਾ ਦਾ ਅਨੁਯਾਈ ਹੋਵੇ, ਉਸ ਤੋਂ ਮਨੁੱਖਤਾ ਵਿਰੋਧੀ ਅੱਗ ਦੀ ਆਸ ਹੀ ਕੀਤੀ ਜਾ ਸਕਦੀ ਹੈ।

ਮਹਾਂਰਾਸ਼ਟਰ ਵਿਚ, ਪੂਨੇ ਤੋਂ ੪੦ ਕਿਲੋਮੀਟਰ ਪੱਛਮ, ਛੋਟਾ ਜਿਹਾ ਕਸਬਾ, ਆਲੰਦੀ। ਮਹਾਂਰਾਸ਼ਟਰ ਦਾ ਸਰਵੋਚ ਤਰਥ ਬਣ ਗਿਆ, ਕਿਉਂਕਿ ਇਸ ਥਾਂ ਤੇ ਚਾਰ ਮਹਾਂਗਿਆਨੀ ਭੈਣ ਭਰਾ ਹੋਏ-ਨਿਵਰਤੀਨਾਥ, ਗਿਆਨੇਸ਼ਵਰ, ਸੋਪਾਨਦੇਵ, ਅਤੇ ਸਭ ਤੋਂ ਛੋਟੀ ਭੈਣ ਮੁਕਤਾਬਾਈ। ਪਿਤਾ ਵਿਠਲਪੰਤ ਅਤੇ ਮਾਤਾ ਰੁਕਮਣੀ ਬਾਈ ਨੂੰ ਜੀਂਵਦਿਆਂ ਜਲ ਸੰਮਾਧੀ ਲੈਣੀ ਪਈ; ਕਿਉਂਕਿ ਉਸ ਵੇਲੇ ਦੀ (ਅਗਿਆਨੀ) ਬ੍ਰਾਹਮਣ ਮੰਡਲੀ ਨੇ ਪੰਡਰਪੁਰ ਦੇ ਤਖਤ ਤੋਂ ਵੈਦਿਕ ਬ੍ਰਾਹਮਣ ਵਿਠਲ ਪੰਤ ਨੂੰ ਇਕ ਵਾਰ ਸੰਨਿਆਸ ਲੈ ਕੇ ਦੁਬਾਰਾ ਗ੍ਰਿਹਸਥ ਮਾਰਗ ਵਿਚ ਪ੍ਰਵੇਸ਼ ਦਾ ਦੋਸ਼ੀ ਕਰਾਰ ਦਿੱਤਾ। ਇਸ ਅਪਰਾਧ ਦਾ ਪ੍ਰਾਸਚਿਤ ਤ੍ਰਿਵੈਣੀ (ਇਲਾਹਾਬਾਦ) ਵਿਚ ਜਲ ਸਮਾਧੀ ਹੀ ਹੋ ਸਕਦੀ ਹੈ। ਜਿਸ ਵੇਲੇ ਮਾਤਾ ਪਿਤਾ ਨੇ ਧਰਮ ਪੰਚਾਇਤ ਦੀ ਹੁਕਮ ਪਾਲਨਾ ਕਰ ਜਲ ਸਮਾਧੀ ਲਈ, ਉਸ ਵੇਲੇ ਸਭ ਤੋਂ ਵੱਡਾ ਪੁੱਤਰ ਨਿਵਰਤੀਨਾਥ ਚੌਦਾਂ ਸਾਲਾਂ ਦਾ ਅਤੇ ਛੋਟੀ ਭੈਣ ਮੁਕਤਾਬਾਈ ਮਾਤਰ ਸੱਤ ਸਾਲ ਦੀ ਸੀ। ਕੋਈ ਸਹਾਰਾ ਨਹੀਂ।.. ਜੀਵਨ ਦੀ ਮੂਲਭੂਤ ਜ਼ਰੂਰਤਾਂ, ਰੋਟੀ ਕੱਪੜਾ ਤੋਂ ਵੀ ਮੁਥਾਜ। ਪਰ ਇਨ੍ਹਾਂ ਭੈਣ ਭਰਾਵਾਂ ਨੇ ਸਨਾਤਨ ਧਰਮ ਨੂੰ ਗਿਆਨ ਨਾਲ ਭਰਪੂਰ ਕੀਤਾ। ਹਰ ਪਾਸੇ ਇਨ੍ਹਾਂ ਨੂੰ ਨਿਰਾਦਰੀ ਭਰੇ ਸ਼ਬਦਾਂ ਨਾਲ ਸੰਬੋਧਨ ਕੀਤਾ ਜਾਂਦਾ। ਕਿਸੇ ਸਮਾਗਮ ਜਾਂ ਇਕੱਤਰਤਾ ਵਿਚ ਇਨ੍ਹਾਂ ਨੂੰ "ਸੰਨਿਆਸੀ ਦੀ ਔਲਾਦ" ਕਹਿ ਕੇ ਅਪਮਾਨਤ ਕੀਤਾ ਜਾਂਦਾ। ਪਰ ਸਾਰੀਆਂ ਗੱਲਾਂ ਤੋਂ ਬੇਖਬਰ ਇਹ ਭੈਣ ਭਰਾ, ਜੀਵਾਤਮਾ ਅਤੇ ਪ੍ਰਮਾਤਮਾ ਦੇ ਰਿਸ਼ਤਿਆਂ ਨੂੰ ਤਲਾਸ਼ਦੇ ਹੋਏ, ਭਗਤੀ ਸਾਹਿਤ ਦੇ ਨਵ-ਸਿਰਜਣ ਵਿਚ ਲੱਗੇ ਰਹੇ। ਬ੍ਰਹਮ ਗਿਆਨ, ਰਕਤ ਸੰਚਾਰ ਵਾਂਗ ਇਨ੍ਹਾਂ ਦੇ ਪੋਰ-ਪੋਰ ਵਿਚ ਸਮਾ ਗਿਆ... ਸਰਸਵਤੀ ਇਨ੍ਹਾਂ ਦੀ ਰਸਨਾ ਤੇ ਬਿਰਾਜਮਾਨ ਹੋ ਗਈ। ਜੋ ਮੁੱਖ ਤੋਂ ਨਿਕਲਦਾ... ਸੱਤ ਹੁੰਦਾ। ਇਨ੍ਹਾਂ ਭਗਤ ਬਾਲਕਾਂ ਦੀ ਸ਼ੋਭਾ ਤਾਪੀ ਨਦੀ ਤੱਟ ਤੇ ਰਹਿਣ ਵਾਲਾ ਚੌਦਾਂ ਸੌ ਸਾਲਾਂ ਦੀ ਉਮਰ ਵਾਲਾ ਸਿੱਧ ਜੋਗੀ ਚਾਂਗਦੇਵ ਨਾ ਸਹਾਰ ਸਕਿਆ। ਯੋਗ ਸ਼ਕਤੀ ਨਾਲ ਜੀਂਵਦੇ ਸ਼ੇਰ ਦੀ ਸਵਾਰੀ ਕੀਤੀ ਅਤੇ ਕਾਲੇ ਫ਼ਨੀਅਰ ਨਾਗ਼ ਨੂੰ ਫੜ ਕੇ ਚਾਬੁਕ ਬਣਾ, ਤੁਰ ਪਿਆ ਆਲੰਦੀ ਨੂੰ। ਸਰਦ ਰੁੱਤ ਦੀ ਉਹ ਇਕ ਠੰਡੀ ਸਵੇਰ ਸੀ। ਚਾਰੇ ਭੈਣ ਭਰਾ ਘਰ ਦੀ ਇਕ ਦੀਵਾਰ ਤੇ ਬੈਠ, ਧੁੱਪ ਦਾ ਸੇਵਨ ਕਰ ਰਹੇ ਸਨ। ਪਿੰਡ ਦੇ ਕਿਸੇ ਸ਼ੁਭ-ਚਿੰਤਕ ਨੇ ਆ ਕੇ, ਗੁੱਸੇ ਵਿਚ ਭਰੇ ਹੋਏ, ਚਾਂਗਦੇਵ ਦੇ ਆਉਣ ਦੀ ਸੂਚਨਾ ਦਿੱਤੀ। ਛੋਟੀ ਭੈਣ ਮੁਕਤਾਬਾਈ ਜਿਸ ਦੀ ਉਮਰ ਓਦੋਂ ਚੌਦਾਂ ਸਾਲਾਂ ਦੀ ਸੀ, ਨੇ ਕਿਹਾ—

"ਚਾਂਗਦੇਵ ਚੌਦਾਂ ਸੌ ਸਾਲਾਂ ਦਾ ਹੋ ਗਿਆ, ਪਰ ਕੋਰੇ ਦਾ ਕੋਰਾ ਹੀ ਰਿਹਾ।" ਨਿਵਰਤੀਨਾਥ ਨੇ ਕਿਹਾ, ਅੱਗੋਂ ਚੱਲ ਕੇ ਸੰਤਾਂ ਨੂੰ ਮਿਲਣਾ ਚਾਹੀਦੈ। ਇੱਛਾ ਪ੍ਰਗਟ ਕਰਦਿਆਂ ਦੀਵਾਰ ਉਥੋਂ ਤੁਰ ਪਈ ! ਜਿਸ ਰਾਹ ਤੋਂ ਚਾਂਗਦੇਵ ਆ ਰਿਹਾ ਸੀ, ਅੱਗੇ ਆ ਖੜ੍ਹੀ ਹੋਈ। ਹੰਕਾਰੀ ਯੋਗੀ ਦਾ ਮਾਣ ਟੁੱਟ ਗਿਆ। "ਮੈਂ ਤਾਂ ਚੌਦਾਂ ਸੌ ਸਾਲ ਵਿਚ ਵੀ ਜੀਵਤ ਪਸ਼ੂ ਦੀ ਸਵਾਰੀ ਹੀ ਕਰ ਸਕਿਆ... ਇਨ੍ਹਾਂ ਦਾ ਹੁਕਮ ਤਾਂ ਨਿਰਜੀਵ ਵੀ ਮੰਨਦੇ ਹਨ !" ਸ਼ੇਰ ਤੋਂ ਉਤਰ ਕੇ ਧਰਤੀ ਤੇ ਨਤ-ਮਸਤਕ ਹੋ ਗਿਆ। ਮੁਕਤਾਬਾਈ ਨੇ ਕਿਹਾ—

"ਛਣਭੰਗੁਰ ਸੰਸਾਰ ਯਾਚਾ ਭਰੰਵਸਾ ਨਾਹੀ
ਦੁਰਲਭ ਤਨ ਗੇਲਯਾ ਮਰਾ ਪਸ਼ਤੀਲ ਪਛਤਾਈ
ਧਰ ਸਤਿਗੁਰ 'ਚੇ ਚਰਣ, ਤੁਝਲਾ ਨੇਤੀਲ ਉਤਰੂਨ॥
(ਚਾਂਗਦੇਵ ਪਾਸਸਟੀ, ਅਭੰਗ-੨੧)

ਚੌਦਾਂ ਸੌ ਸਾਲ ਤੱਕ, ਯੋਗ ਵਿਦਿਆ ਨਾਲ ਦੁਨੀਆਂ ਨੂੰ ਪ੍ਰਭਾਵਿਤ ਕਰਨ ਵਾਲੇ ਯੋਗੀ ਨੇ ਨਿੱਕੇ ਨਿੱਕੇ ਗਿਆਨੀ ਬੱਚਿਆਂ ਅੱਗੇ ਘੁਟਨੇ ਟੇਕ ਦਿੱਤੇ। ਮਾਤਰ ਚੌਦਾਂ ਸਾਲਾਂ ਦੀ ਮੁਕਤਾਬਾਈ ਨੂੰ ਗੁਰੂ ਧਾਰ ਲਿਆ। ਗਿਆਨ ਦੀ ਇਕ ਤੁੱਕ, ਕਿ "ਇਹ ਸੰਸਾਰ ਖਿਣ ਭੰਗਰ ਹੈ, ਇਸਦਾ ਭਰੋਸਾ ਨਹੀਂ। ਇਸਦੇ ਭੁਲੇਖਿਆਂ ਵਿਚ ਕਿਤੇ "ਗੋਬਿੰਦ ਮਿਲਨ ਕੀ ਏਹੁ ਤੇਰੀ ਬਰੀਆ" ਵੀ ਵਿਅਰਥ ਨਾ ਚਲੀ ਜਾਵੇ। ਕਿਸੇ ਪੂਰਨ (ਗਿਆਨ ਭਰਪੂਰ) ਗੁਰੂ ਦੀ ਸ਼ਰਨ ਜਾ, ਤੇਰਾ ਪਾਰ-ਉਤਾਰਾ ਹੋ ਜਾਏ।" ਯੋਗੀ ਚਾਂਗਦੇਵ ਦਾ ਚਮਤਕਾਰੀ ਤਲਿੱਸਮ ਟੁੱਟ ਗਿਆ।

ਤਾਂ ਭਗਤ ਕਬੀਰ ਜੀ ਮੁਕਤੀ ਦਾ ਮੰਤਰ ਦੇਂਦੇ ਹਨ—"ਦੇਵਰ ਕੇ ਬਿਰਹ ਜਰਉ ਰੇ।" ਗਿਆਨ ਦੀ ਚੇਤਨਾ ਬੋਧ ਵਿਚ ਸੰਸਾਰ ਦੀ ਸਾਰੀ ਤਪਸ਼ ਤਿਰੋਹਿਤ ਹੋ ਜਾਂਦੀ ਹੈ।

## ਇਸ ਮਨ ਕਉ ਕੋਈ ਖੋਜਹੁ ਭਾਈ

ਭਗਤੀ ਮਾਰਗ ਦੇ ਪਾਂਧੀਆਂ ਨੇ ਮਨ ਨੂੰ ਸਭ ਤੋਂ ਵੱਡੀ ਰੁਕਾਵਟ ਦੱਸਿਆ ਹੈ। ਆਤਮ ਮਾਰਗ ਦਾ ਪ੍ਰਬਲ ਅਵਰੋਧਕ। ਸਿਮਰਨ ਵਿਚ ਉਤਰਨ ਵੇਲੇ, ਅਰਾਧਨਾ ਦੇ ਸੰਵੇਦਨਸ਼ੀਲ ਪੱਲ ਵਿਚ, ਰਾਗ-ਦਵੇਸ਼ ਦਾ ਸੰਸਾਰ ਖੜਾ ਕਰ ਦਿੰਦੈ। ਪੁੱਤਰ ਕਲੱਤ੍ਰ, ਧਨ ਵੈਭਵ ਦਾ ਪ੍ਰਲੋਭਨ... ਜਾਂ ਪ੍ਰਵਾਰਕ... ਵਪਾਰਕ, ਵਾਧੇ-ਘਾਟੇ ਦਾ ਗਨਿਤ, ਨਜ਼ਰਾਂ ਦੇ ਸਾਹਮਣੇ ਲੈ ਆਉਂਦੈ। ਸਾਧਕ, ਜਿਸ ਖਿਨ, ਭਾਵ ਦੀਆਂ ਗਹਿਰਾਈਆਂ ਵਿਚ ਗੋਤਿਆਂ ਨੂੰ ਲੋਚਦੈ, ਉਦੋਂ ਮਨ, ਸੌ-ਸੌ ਅਭਾਵ (ਕਮੀਆਂ) ਪ੍ਰੋਜੈਕਟ ਕਰ ਦਿੰਦੈ। ਪੁੱਤਰ ਦਾ ਅਭਾਵ... ਧਨ ਦਾ ਅਭਾਵ... ਨਿਰੋਗੀ ਕਾਯਾ ਦਾ ਅਭਾਵ... ਪ੍ਰਤਿਸ਼ਠਾ ਦਾ ਅਭਾਵ...। ਸਾਰੀਆਂ ਕਮੀਆਂ... ਉਹਨਾਂ ਕਮੀਆਂ ਨੂੰ ਪੂਰਾ ਕਰਨ ਦੇ ਤਾਣੇ-ਬਾਣੇ ਲਿਆ ਰੱਖੇਗਾ। ਦਸ ਦੂਤਾਂ (ਪੰਜ ਕਰਮ ਇੰਦ੍ਰੀਆ, ਪੰਜ ਗਿਆਨ ਇੰਦ੍ਰੀਆਂ,) ਦੇ ਸਹਾਰੇ ਸੰਸਾਰ ਦੇ ਸਾਰੇ ਰਸ-ਭੋਗ ਸਾਹਮਣੇ ਪੇਸ਼ ਕਰ ਦਏਗਾ। ਹਰ ਸਾਧਕ ਦੀ... ਸਿਮਰਨ ਕਰਤਾ ਦੀ... (ਪ੍ਰਾਰੰਭ ਅਵਸਥਾ ਵਿਚ) ਇਹੋ ਸਮੱਸਿਆ ਰਹਿੰਦੀ ਹੈ। ਬਿਰਤੀ ਨਹੀਂ ਲੱਗਦੀ... ਮਨ ਨਹੀਂ ਜੁੜਦਾ। ਸੈਕਟਰ ੩੦, ਚੰਡੀਗੜ੍ਹ ਦੀ ਧਰਮਸ਼ਾਲਾ ਵਿਚ ਜਾਂ ਕਿਤੇ ਹੋਰ, ਗੁਰਬਾਣੀ ਦੀ ਭਾਵ-ਸਰ ਵਿਚ ਸਰਾਬੋਰ ਹੁੰਦਿਆਂ, ਕਈ ਵਾਰ ਜਗਿਆਸੂਆਂ ਦਾ ਦਰਦ ਪ੍ਰਗਟ ਹੁੰਦੈ; ਸੰਤ ਜੀ ! ਸਿਮਰਨ ਨਾਲ ਮਨ ਨਹੀਂ ਜੁੜਦਾ। ਕੀ ਕਰੀਏ ? ਪਿਛਲੇ ਦਿਨੀਂ ਸ਼ਿਮਲਾ ਪ੍ਰਵਾਸ ਦੇ ਸਮੇਂ, ਇਕ ਬੀਬੀ ਨੇ ਕਿਹਾ, "ਜਦੋਂ ਵੀ ਸਾਧਨਾ ਵਿਚ ਸਿਮਰਨ ਵਿਚ ਉਤਰਨ ਦੀ ਕੋਸ਼ਿਸ਼ ਕਰਦੀ ਹਾਂ, ਉਦੋਂ ਖਿਆਲਾਂ ਦਾ ਜਵਾਰ-ਭਾਟਾ ਉੱਠ ਖਲੋਂਦੈ। ਹਜ਼ਾਰ-ਹਜ਼ਾਰ ਰੰਗਾਂ ਵਿਚ ਜੜ੍ਹ ਜਾਂ ਚੇਤਨ ਮਾਇਆ ਦਾ ਸੰਸਾਰ ਖੜਾ ਹੋ ਜਾਂਦੈ...। ਕੀ ਕਰਾਂ ?

ਸਿਮਰਨ ਸੰਪੂਰਨ ਇਲਾਜ ਹੈ ਮਨ ਦਾ।

ਕੰਪਲੀਟ ਟ੍ਰੀਟਮੈਂਟ। ਬਾਹਰ ਦੇ ਯੋਗ-ਵਿਆਯਾਮ ਸਰੀਰ ਨੂੰ ਸਵਸਥ ਰਖਦੇ ਹਨ, ਸਿਮਰਨ ਮਨ ਨੂੰ ਨਿਰੋਗ ਕਰਦਾ ਹੈ, ਨਿਯੋਜਿਤ ਕਰਦਾ ਹੈ। ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਮਨੁ ਪ੍ਰਬੋਧਹੁ ਹਰਿ ਕੈ ਨਾਇ"
ਦਹ ਦਿਸਿ ਧਾਵਤ ਆਵੈ ਠਾਇ॥ (ਸੁਖਮਨੀ)।

ਨਾਮ ਦਾ... ਸਿਮਰਨ ਦਾ ਪਹਿਲਾ ਪ੍ਰਭਾਵ ਮਨ ਤੇਂ ਹੀ ਹੋਇਆ...। ਇਸ ਕਰਕੇ ਅੱਗੇ-ਪਿੱਛੇ ਤਾਂ ਭਾਵੇਂ ਮਨ ਸ਼ਾਂਤ ਰਹਿ ਵੀ ਜਾਏ, ਸਿਮਰਨ ਵੇਲੇ... ਸਾਧਨਾ ਵੇਲੇ ਇਹ ਲਾਜ਼ਮੀ ਤੌਰ ਤੇ ਚੰਚਲ ਹੋਣ ਲੱਗਦੈ...। ਇਸ ਕਰਕੇ ਧਰਮ ਅਭਿਆਸੀਆਂ ਨੇ ਇਸਨੂੰ ਬਾਂਦਰ ਵਾਂਗ ਚੰਚਲ ਜਾਂ ਹਾਥੀ ਵਾਂਗ ਉਜੜ ਪਾਉਣ ਵਾਲਾ ਕਿਹੈ।

ਸਿਮਰਨ ਚਲਦਾ ਰਹੇ, ਸਾਧਨਾ ਚਲਦੀ ਰਹੇ, ਮਨ ਨੂੰ ਦੇਖਦੇ ਰਹੋ...। ਬਸ ਸਾਕਸ਼ੀ ਰੂਪ ਵਿਚ... ਗਵਾਹ ਵਾਂਗ...। ਸਿਮਰਨ ਚਲ ਰਿਹੈ, ਮਨ ਪ੍ਰਤੀਕ੍ਰਿਆ ਕਰ ਰਿਹੈ... ਸਿਮਰਨ ਵਿਚ ਅਵਰੋਧ ਖੜਾ ਕਰਨ ਦੀ ਕੋਸ਼ਿਸ਼ ਕਰ ਰਿਹੈ...।

ਜਿਵੇਂ ਕੋਈ ਮਾਂ ਦੇਖ ਰਹੀ ਹੈ, ਬੱਚਾ ਬਹੁਤ ਉਛਲ ਕੁਦਣ ਕਰ ਰਿਹੈ... ਧਮੱਚੜਾ ਮਚਾ ਰਿਹੈ... ਕੰਮ ਨਹੀਂ ਕਰਨ ਦੇ ਰਿਹੈ...! ਦੇਖਦੇ ਰਹੋ... ਚਿੰਤਾ ਨਾ ਕਰੋ... ਤੁਸੀਂ ਪ੍ਰਤੀਕ੍ਰਿਆ ਨਾ ਕਰੋ... ਦੁਖੀ ਨਾ ਹੋਵੋ... ਸ਼ਾਂਤ ਭਾਵ ਨਾਲ ਮਨ ਨੂੰ ਦੇਖਦੇ ਰਹੋ...। ਇਹ ਵੇਖਣਾ, ਕਰਿਸ਼ਮਾ ਬਣ ਜਾਇਗਾ... ਇਹ ਸਾਕਸ਼ੀ ਭਾਵ, ਮਨ ਨੂੰ ਆਧਾਰਹੀਨ ਕਰ ਦਏਗਾ। ਸਿਮਰਨ ਦੇ ਚਲ ਰਹੇ ਲੰਬੇ ਸਿਲਸਿਲੇ ਵਿਚ, ਇਹ ਇਕ ਨਿਵੇਕਲਾ ਆਧਿਆਤਮਕ ਅਨੁਭਵ ਹੋਇਗਾ...। ਧਿਆਨ ਦੇਣਾ, ਬੱਚਾ ਉਦੋਂ ਤੱਕ ਉਛਲ-ਕੂਦ ਕਰਦੈ, ਜਦੋਂ ਤੱਕ ਮਾਂ-ਪਰੇਸ਼ਾਨ ਹੁੰਦੀ ਹੈ... ਉਸਦੇ ਪਿਛੇ-ਪਿਛੇ ਦੌੜਦੀ ਹੈ...। ਬੱਚੇ ਨੂੰ ਇਕ ਖੇਡ... ਦੌੜਨ ਦੀ... ਮਾਂ ਨੂੰ ਦੌੜਾਉਣ ਦੀ ਮਿਲੀ ਹੈ...। ਮਨਾਂ ਦੀ ਖੇਡ ਵੀ ਉਦੋਂ ਤੱਕ, ਜਦੋਂ ਤੱਕ ਅਸੀਂ ਉਸਦੇ ਨਾਲ ਹਾਂ ਉਸ ਨਾਲ ਅਟੈਚਡ ਹਾਂ...। ਮਨ ਦੇ ਨਾਲ ਅਸੀਂ ਦੌੜਦੇ ਹਾਂ... ਹੱਸਦੇ ਹਾਂ... ਨਚਦੇ ਟੱਪਦੇ ਹਾਂ। ਮਾਂ ਬੱਚੇ ਨੂੰ ਵੇਖਦੀ ਰਹੇ... ਤੁਸੀਂ ਮਨ ਨੂੰ ਦੇਖਦੇ ਰਹੋ...। ਇਕ ਸਮਾਂ ਆਇਗਾ... ਬੱਚਾ ਇਕੱਲਾ... ਕੋਈ ਪ੍ਰਤੀਕ੍ਰਿਆ ਨਾ ਵੇਖ, ਬੋਰ ਹੋਣ ਲੱਗੇਗਾ... ਥੱਕਣ ਲੱਗੇਗਾ...। ਬੱਚਾ ਉਬਾਸੀਆਂ ਲੈਣ ਲੱਗੇਗਾ ਤੇ ਸਉਣ ਲੱਗੇਗਾ...। ਹੁਣ ਮਾਂ ਆਪਣੇ ਕੰਮ-ਕਾਜ ਕਰ ਸਕਦੀ ਹੈ...। ਮਨ, ਮੇਰੇ ਤੋਂ ਵੱਖਰਾ, ਇਕੱਲਾ... ਥੱਕ ਗਿਆ। ਬਿਸ਼ਰਾਮ ਦੀ ਮੁਦਰਾ ਵਿਚ... ਮਨ ਦੀ ਪਹਿਲੀ ਅਵਸਥਾ... ਜਦੋਂ ਨੌਵੇਂ ਪਾਤਸ਼ਾਹ ਆਪਣੀ ਬ੍ਰਿਥਾ ਵਿਅਕਤ ਕਰਦੇ ਹਨ :

ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ॥ ੬੩੨-੩੩

ਅਤੇ ਜਦੋਂ ਮਨ ਇੱਕਲਾ ਪੈ ਗਿਆ ਬਿਸਰਾਮ ਵਿਚ ਚਲਾ ਗਿਆ

ਮਾਈ ਮੈਂ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ (—੧੧੮੬)

ਮਨ ਦੀਆਂ ਉਪਰੋਕਤ ਦੋ ਅਵਸਥਾਵਾਂ ਦੀ ਵਿਚਲੀ ਸਥਿਤੀ, ਸਾਧਨਾ ਹੈ... ਸਿਮਰਨ ਹੈ। ਸਾਧਨਾ ਦਾ ਅਰਥ, ਮਨ ਨੂੰ ਸਾਧਨਾ... ਮਨ ਨੂੰ ਨਿਯੰਤਰਤ ਕਰਨਾ, ਵਸ ਕਰਨਾ। ਮਨ, ਆਪਣਾ ਹੀ ਚੰਚਲ ਬੱਚਾ ਹੈ, ਜਨਮਾਂ-ਜਨਮਾਂ ਤੋਂ ਤਨ ਅਤੇ ਬੁੱਧੀ ਦੇ ਸਹਿਯੋਗ ਨਾਲ ਭਰਮੌਂਦਾ ਰਿਹਾ। ਇਸ ਬੱਚੇ ਦੀ ਆਦਤ ਅਸੀਂ ਆਪ ਵਿਗਾੜੀ ਹੈ। ਬੱਚੇ ਦੀ ਇਕ-ਇਕ ਕਿਲਕਾਰੀ ਤੇ, ਇਕ ਇਕ ਸ਼ਰਾਰਤ ਤੇ ਅਸਾਂ ਬਲਾਈਆਂ ਲਈਆਂ... ਨਾਜ਼ ਕੀਤਾ। ਮਨ ਦੀ ਦੌੜ ਨੂੰ, ਸੁਫਨਿਆਂ ਦੇ ਸਫਰ ਨੂੰ ਆਪਣਾ ਜੀਵਨ-ਮੰਤਵ ਸਥਾਪਤ ਕੀਤਾ। ਮਨ ਦੀਆਂ ਦਸ ਦੂਤ-ਇੰਦਰੀਆਂ ਦੀ

ਭੋਗ-ਯੋਜਨਾ ਨੂੰ ਅਸੀਂ ਆਪਣਾ ਲਕਸ਼ ਸਮਝਦੇ ਰਹੇ। ਹੁਣ ਥੋੜ੍ਹਾ ਇੰਤਜ਼ਾਰ... ਥੋੜ੍ਹਾ ਸਬਰ...। ਮਨ ਦੀ ਪਛਾਣ ਮਨ ਦੇ ਕ੍ਰਿਆਕਲਾਪ ਦੀ ਥੋੜ੍ਹੀ ਸਮਝ ਤਾਂ ਕਰਨੀ ਹੀ ਪਵੇਗੀ। ਇਕ ਅਭਿਆਸ ਬਸ ਇਕ ਪ੍ਰਯੋਗ... ਮਨ ਨੂੰ ਆਪਣੇ ਤੋਂ ਵਖਰਿਆਂ ਹੋਣ ਦੀ ਸਮਝ! ਮਨ-ਬੁੱਧੀ ਤੋਂ ਪਰੇ, ਦੇਹ ਤੋਂ ਪਾਰ "ਮੈਂ" ਦੇ ਅਵਿਨਾਸ਼ੀ ਅਕਸ ਦੀ ਪ੍ਰਤੀਤੀ...। ਸਾਧਨਾ ਸੰਪੂਰਨ ਹੋਣ ਲੱਗੀ... ਸਿਮਰਨ ਸਾਰਥਕ... ਸਾਕਾਰ ਹੋਣ ਲੱਗਾ। ਇਹ ਮਨ ਦਾ ਦੂਸਰਾ ਪੱਖ ਹੈ।

ਮਨ ਦਾ ਦੂਸਰਾ ਪੱਖ ਹੈ ਬੱਚੇ ਦਾ ਰਚਨਾਤਮਕ ਪੱਖ... ਜੀਵਨ ਦੀ ਨਵੀਂ ਵਿਕਾਸਸ਼ੀਲ ਸੰਭਾਵਨਾ ਦਾ ਪੱਖ। ਜਿਹੜਾ ਬੱਚਾ ਸ਼ਰਾਰਤੀ ਸੀ, ਚੰਚਲ ਸੀ, ਉਸਦੀ ਮੁਹਾਰ ਮੋੜ ਦਿੱਤੀ... ਉਸ ਦੀ ਦਿਸ਼ਾ ਪ੍ਰਿਵਰਤਤ ਕਰ ਦਿੱਤੀ। ਹੁਣ ਉਹ ਬੱਚਾ ਇੰਜੀਨੀਅਰ ਹੈ, ਡਾਕਟਰ ਹੈ, ਵਿਚਾਰਕ ਹੈ, ਕਵੀ ਲਿਖਾਰੀ ਜਾਂ ਦਾਰਸ਼ਨਿਕ ਹੈ। ਹੁਣ ਬੱਚਾ, ਯੁਵਾ ਬਣ ਮਾਤਾ-ਪਿਤਾ ਦੇ ਸੁਫਨਿਆਂ ਨੂੰ ਸਾਕਾਰ ਕਰ ਰਿਹੈ। ਸਦੀਆਂ ਤੋਂ... ਜਨਮਾਂ ਜਨਮਾਂ ਤੋਂ, ਜਿਸ ਮਨ ਨੇ ਸੰਸਾਰਕ ਸੁਖ-ਭੋਗ ਵਿਚ ਭ੍ਰਮਾਇਆ, ਉਹ ਮਨ ਅੱਜ ਆਪ ਪ੍ਰਕਾਸ਼ਮਾਨ ਹੋ ਰਿਹੈ... ਪਰਮ ਜੋਤ ਦਾ ਅੰਸ਼ ਬਣ ਰਿਹੈ-ਮਨ ਤੂੰ ਜੋਤ ਸਰੂਪ ਹੈਂ। ਮਨ ਦੀਆਂ ਉਪਰੋਕਤ ਦੋਨਾਂ ਅਵਸਥਾਵਾਂ ਨੂੰ, ਦੋਨੋਂ ਭੂਮਿਕਾਵਾਂ ਨੂੰ ਸਮਝ ਲੈਣਾ ਪਵੇਗਾ।

ਮਨ ਦਾ ਖੇਤਰ ਅਸੀਮ ਹੈ। ਸਾਰੇ ਸੁਰਲੋਕ, ਬ੍ਰਹਮ ਲੋਕ ਦਾ ਸਿਰਜਨ ਵਿਸ਼ਨੂੰ ਲੋਕ ਦਾ ਪਾਲਨ ਅਤੇ ਸ਼ਿਵਲੋਕ ਦਾ ਸੰਘਾਰ ਮਨ ਦੇ ਇਕ ਕੋਨੇ ਵਿਚ ਹੈ। ਇਸਦੇ ਇਕ ਕੋਨੇ ਵਿਚ ਸਾਕੇਤ, ਜਿਥੇ ਰਾਮਲੀਲਾ ਚਲ ਰਹੀ ਹੈ, ਇਕ ਕੋਨੇ ਵਿਚ ਗੋਲੋਕ, ਜਿਥੇ ਕ੍ਰਿਸ਼ਨ ਦੀ ਰਾਸ ਚਲ ਰਹੀ ਹੈ। ਇਕ ਕੋਨੇ ਵਿਚ ਸ਼ਿਵਲੋਕ, ਜਿਥੇ ਗੋਰੀਸ਼ੰਕਰ ਵਿਹਾਰ ਕਰਦੇ ਹਨ, ਸਿੱਧ ਲੋਕ, ਜਿੱਥੇ ਸਨਤ ਕੁਮਾਰ ਧਿਆਨ ਕਰਦੇ ਹਨ, ਨਾਰਦ ਦੀ ਵੀਣਾ ਵੱਜ ਰਹੀ ਹੈ। ਬੜਾ ਵਿਆਪਕ ਹੈ, ਮਨੁ ਦਾ ਵਿਸਥਾਰ... ਅਨੰਤ, ਅਸੀਮ। ਬ੍ਰਹਿਮੰਡ ਨੂੰ ਕਿਸੇ ਆਕਾਰ ਵਿਚ ਮਿੱਥਿਆ ਜਾ ਸਕਦੈ ਪਰ ਮਨ ਸਾਰੇ ਸੌਰਮੰਡਲਾਂ, ਬ੍ਰਹਿਮੰਡਾਂ, ਅਨੰਤ ਆਕਾਸ਼ਾਂ ਤੋਂ ਵੀ ਪਾਰ ਉਡਾਰੀ ਮਾਰ ਸਕਦਾ ਹੈ। ਤਮੋਗੁਣ, ਰਜੋਗੁਣ, ਸਤੋਗੁਣ, ਤੋਂ ਵੀ ਉੱਪਰ ਤ੍ਰਿਗੁਣ ਅਤੀਤ ਹੋਣ ਦੀ ਸਮਰੱਥਾ ਰਖਦੈ। ਸਤਿਜੁਗ, ਤ੍ਰੇਤਾ ਦਵਾਪਰ ਅਤੇ ਕਲਜੁਗ ਨੂੰ ਮੁੱਠੀ ਵਿਚ ਰੱਖ, ਜਦੋਂ ਜਿਸਨੂੰ ਚਾਹੇ ਪ੍ਰਕਟ ਕਰ ਸਕਦੈ। ਕਿਸੇ ਪੂਰਨ ਗੁਰੂ ਦੀ ਸ਼ਰਣ ਵਿਚ, ਸੰਤ ਦੇ ਸਾਨਿਧਯ ਵਿਚ, ਸਿਮਰਨ ਦੇੱ ਆਰੋਹਨ ਤੇ, ਕੀਰਤਨ, ਗੁਰੂਬਾਣੀ ਦੀਆਂ ਸੁਰਲਹਿਰੀਆਂ ਤੇ ਝੂਮਕਦਾ ਇਹ ਮੰਨ ਸਤਿਜੁਗ ਵਿਚ ਸਰਾਬੋਰ ਹੁੰਦੈ ਅਤੇ ਦਵੇਸ ਉਲਝਿਆ, ਹੰਕਾਰ ਤੋਂ ਹਾਰਿਆ ਮਾਇਆ ਮੋਹ ਤੋਂ ਪ੍ਰੇਰਤ ਖ਼ੂਨ ਖਰਾਬੇ ਤੇ ਉਤਾਰੂ ਇਹੋ ਮਨ ਕਲਜੁਗ ਦੀ ਜਿਉਂਦੀ -ਜਾਗਦੀ ਤਸਵੀਰ ਹੁੰਦੈ। ਕੈਸਾ ਹੈ ਇਹ ਮਨ ? ਪਾਜ਼ੇਟਿਵ ਜਾਂ ਨੈਗੇਟਿਵ ? ਰਚਨਾਤਮਕ ਹੈ ਜਾਂ ਧਵੰਸਾਤਮਕ ? ਸ਼ੁਭ ਜਾਂ ਅਸ਼ੁਭ ? ਤੀਸਰੇ ਪਾਤਸ਼ਾਹ ਕਹਿੰਦੇ ਹਨ,

"ਇਸੁ ਮਨ ਕਉ ਕੋਈ ਖੋਜਹੁ ਭਾਈ
ਮਨੁ ਖੋਜਤ ਨਾਮੁ ਨਉਨਿਧਿ ਪਾਈ॥" (੧੧੨੮-੨੯)

ਸ਼ਾਸਤਰਾਂ ਵਿਚ ਮਨ ਦੀਆਂ ਦੋ ਅਵਸਥਾਵਾਂ ਹੁੰਦੀਆਂ ਹਨ—ਚਿਦਾਂਸ਼ ਅਤੇ ਸਦਾਂਸ਼

**ਚਿਦਾਂਸ਼**—ਚਿਤ+ਅੰਸ਼ ! ਚਿਤ ਨਾਲ ਅਤੇ ਚਿਤ ਨਾਲ ਜੁੜੀਆਂ ਦਸ ਇੰਦਰੀਆਂ ਨਾਲ ਜੁੜਿਆ ਹੋਇਆ ਮਨ। ਇਹ ਬਾਲ ਰੂਪ ਵਿਚ, ਨਾਸਮਝ, ਅਗਿਆਨੀ, ਮਨ ਨੂੰ ਚੰਗੀ ਨਾ ਲੱਗਣ ਵਾਲੀ ਹਰ ਗੱਲ ਤੇ ਪ੍ਰਤੀਕ੍ਰਿਆ ਕਰਨ ਵਾਲਾ... ਸ਼ੋਰ-ਸ਼ਰਾਬਾ... ਤੋੜ ਭੰਨ ਕਾਰਨ ਵਾਲਾ ਨਾਬਾਲਿਗ ਅਵਸਥਾ ਦਾ ਮਨ ਹੈ...। ਚਿਤ ਦੀਆਂ ਬਿਰਤੀਆਂ ਤੋਂ ਸੰਚਾਲਤ ਹੁੰਦਾ ਮਨ !

**ਸਦਾਂਸ਼**—ਸਤ+ਅੰਸ਼। ਸੰਸਾਰਕ ਮੋਹ ਮਾਇਆ ਤੋਂ ਪਰੇ... ਦੇਹ ਆਸ਼ਕਤੀ ਤੋਂ ਉਪਰ, ਸਤਿ ਸਰੂਪ... ਸੋਹੰ ਸਰੂਪ... ਜੋਤ ਸਰੂਪ... ਸਵੈ ਪ੍ਰਕਾਸ਼ਮਾਨ ਮਨ! ਇਹ ਅਵਸਥਾ, ਮਨ ਦੀ ਪਰਪੱਕ ਅਵਸਥਾ ਹੈ... ਬਾਲਿਗ... ਗਿਆਨਵਾਨ ਮਨ!

ਸਾਰੇ ਧਰਮ ਸ਼ਾਸ਼ਤ੍ਰ, ਸਾਰੀ ਗੁਰਬਾਣੀ, ਬਸ, ਚਿਤ ਦੇ ਨਾਲ ਲਗੇ ਹੋਇ ਮਨ ਨੂੰ... ਸੰਸਾਰ ਨਾਲ ਜੁੜੇ ਹੋਇ ਮਨ ਨੂੰ, ਸੱਤ ਦੇ ਨਾਲ ਜੋੜਨ ਲਈ ! ਚਿਤ ਦੇ ਨਾਲ ਕ੍ਰਿਆਸ਼ੀਲ ਮਨ ਦੀ ਮੁਹਾਰ... ਮਨ ਦਾ ਰੁੱਖ, ਸੱਤ ਪਾਸੇ ਹੋ ਜਾਇ। ਇਸੇ ਨੂੰ ਧਰਮ ਸ਼ਾਸ਼ਤਰਾਂ ਨੇ ਰੂਪਾਂਤਰਨ ਕਿਹਾ। ਇਸੇ ਨੂੰ ਜੀਸਸ ਨੇ (ਬਾਈਬਲ ਵਿਚ) ਕਨਵਰਸ਼ਨ ਕਿਹਾ। ਸਾਰੀ ਭਗਤੀ... ਸਾਰੀ ਬੰਦਗੀ... ਸਾਰਾ ਧਰਮ ਅਭਿਆਸ... ਬਸ ਮਨ ਦੇ ਇਸ ਮੋੜੇ ਲਈ...। ਕੋਈ ਸੰਤ... ਕੋਈ ਪੂਰਨ ਸਤਿਗੁਰੂ ਦੀ ਕ੍ਰਿਪਾ ਸਹਾਇਕ ਹੁੰਦੀ ਹੈ, ਇਸ ਅੰਤਰਮੁਖੀ ਅਭਿਆਸ ਲਈ। ਚਿਤ ਬਾਹਰ-ਮੁਖੀ ਹੁੰਦੈ ਅਤੇ ਸਤ, ਅੰਤਰਮੁਖੀ।

ਪੰਜਵੇਂ ਪਾਤਸ਼ਾਹ ਅੰਤਰਮਨ ਦੀ ਇਸੇ ਗਹਿਰੀ ਅਵਸਥਾ ਲਈ ਸੂਤ੍ਰ ਦਿੰਦੇ ਹਨ।

ਸੰਤ ਸੰਗਿ ਅੰਤਰਿ ਪ੍ਰਭੁ ਡੀਠਾ
ਨਾਮੁ ਪ੍ਰਭੂ ਕਾ ਲਾਗਾ ਮੀਠ॥ (ਸੁਖਮਨੀ ਸਾਹਿਬ)

ਜਨਮਾਂ-ਜਨਮਾਂ ਤੋਂ ਮਨ ਦੌੜ ਦਾ ਰਿਹਾ... ਅਸੀਂ ਦੌੜਦੇ ਰਹੇ। ਬਾਹਰਮੁਖੀ ਸੰਸਾਰ ਹੀ ਦੇਖਦੇ ਰਹੇ ਸੰਸਾਰਕ ਸਮਗਰੀ ਹੀ ਲੋਚਦੇ ਰਹੇ... ਅਸ਼ਾਂਤੀ ਦਾ ਆਲਮ ਵਿਆਪਤ ਰਿਹਾ...। ਇਕ ਕਤਰਾ ਸ਼ਾਂਤੀ ਨੂੰ ਤਰਸਦੇ ਰਹੇ... ਇਕ ਬੂੰਦ ਸਤ ਦੀ ਨਾ ਮਿਲੀ। ਅਸੀਂ ਜੰਮਦੇ ਰਹੇ, ਮਰਦੇ ਰਹੇ, ਸੰਸਾਰਕ ਸੁਖ ਸਮਗਰੀ ਤਲਾਸ਼ਦੇ ਰਹੇ... ਅਸ਼ਾਂਤ ਆਤਮਾ ਭਟਕਦੀ ਰਹੀ। ਆਪਣੇ ਮਨ ਦੀ ਇਸੇ ਬ੍ਰਿਥਾ ਨੂੰ, ਸਤਿਗੁਰੂ ਦੇ ਅੱਗੇ ਰੱਖੀਏ। ਇਕ ਅਰਦਾਸ ਅਲੋਕਿਕ... ਹੇ ਗੁਰੂਦੇਵ ! ਮਨ ਨੂੰ ਚਿਤ ਤੋਂ ਵਰਜ ਦੇ... ਸਤ ਨਾਲ ਜੋੜ ਦੇ। ਇਕ ਪਰਿਵਰਤਨ ਇਕ ਰੂਪਾਂਤਰਨ... ਤਮਸੋ ਮਾ ਜਯੋਤਿਰਗਮਯ... ਹਨੇਰੇ 'ਚੋਂ ਕੱਢ ਲੈ, ਪ੍ਰਕਾਸ਼ ਵਲ ਲੈ ਚਲ।

ਪੂਰੇ ਗੁਰੂ ਵਿਚ, ਗੁਰੂ ਦੇ ਨਿਵਾਜੇ ਸੰਤਾਂ ਵਿਚ ਇਹ ਪਰਵਰਤਨਕਾਰੀ

ਤਾਕਤ ਹੁੰਦੀ ਹੈ। ਭਾਈ ਸੁਬੇਗ ਸਿੰਘ, ਜ਼ਕਰੀਆ ਖਾਨ ਦੇ ਦਰਬਾਰ ਵਿਚ, ਲਾਹੌਰ, ਨੌਕਰੀ ਕਰਦੇ ਸਨ। ਭਾਈ ਜੀ ਦਾ ਸੋਹਣਾਂ ਸੁਨੱਖਾ ਪੁੱਤਰ ਸ਼ਹਿਬਾਜ ਸਿੰਘ ਕਦੀ-ਕਦੀ ਕਿਸੇ ਕੰਮ ਨਾਲ ਪਿਤਾ ਨੂੰ ਮਿਲਣ ਲਈ ਲਾਹੌਰ ਦਰਬਾਰ ਵਿਚ ਆਉਂਦਾ ਸੀ। ਮੁਗਲ ਅਧਿਕਾਰੀਆਂ ਦੀ ਨਿਗਾਹੇ ਪੈ ਗਿਆ। ਜ਼ਕਰੀਆ ਖਾਨ ਨੂੰ, ਇਸ ਸੁੰਦਰ ਬਾਲਕ ਨੂੰ, ਇਸਲਾਮ ਮਤ ਅਧੀਨ ਲਿਆਉਣ ਲਈ ਪ੍ਰੇਰਿਆ। ਖੂੰਖਾਰ ਜ਼ਕਰੀਆ ਖਾਨ ਦੇ ਹੁਕਮ ਨਾਲ ਬਾਲਕ ਸ਼ਹਿਬਾਜ਼ ਸਿੰਘ ਨੂੰ ਕੈਦ ਕਰ ਕੇ... ਮੁਸਲਮਾਨ ਬਣਨ ਲਈ ਪ੍ਰਲੋਭਨ ਦਿੱਤੇ... ਤਸੀਹਿਆਂ ਭਰੀ ਮੌਤ ਦਾ ਭੈ ਦਿੱਤਾ... ਡੋਲ ਗਿਆ... ਇਸ ਲਈ ਧਰਮ ਕਬੂਲ ਕਰਨ ਨੂੰ ਹਾਂ ਕਰ ਦਿੱਤੀ। ਪਿਤਾ ਸੁਬੇਗ ਸਿੰਘ ਨੂੰ ਮੁਗਲ ਅਧਿਕਾਰੀਆਂ ਨੇ ਇਹ ਸੰਦੇਸ਼ ਪਹੁੰਚਾਇਆ। ਪਿਤਾ ਨੇ ਕਿਹਾ, ਮੈਨੂੰ ਇਕ ਵਾਰ, ਮੇਰੇ ਪੁੱਤਰ ਨਾਲ ਮਿਲਾਓ। ਲਾਹੌਰ ਦੇ ਕਾਰਾਗਾਰ ਵਿਚ ਦਸਮ ਪਾਤਸ਼ਾਹ ਦੇ ਸਿੱਖ, ਸੁਬੇਗ ਸਿੰਘ ਨੇ ਪੁੱਤਰ ਦੇ ਮੱਥੇ ਤੇ ਮੁਸਲਮਾਨ ਹੋਣਾ ਪੜ੍ਹ ਲਿਆ। ਅੱਖਾਂ-ਅੱਖਾਂ ਵਿਚ ਹੀ ਪਿਤਾ-ਪੁੱਤਰ ਵਿਚ ਸੰਦੇਸ਼ਾਂ ਦਾ ਮੋਨ ਆਦਾਨ ਪ੍ਰਦਾਨ ਹੋ ਗਿਆ। ਸੁਬੇਗ ਸਿੰਘ ਸਮਝ ਗਏ, ਪੁੱਤਰ ਦਾ ਮਨ ਪੂਰੀ ਤਰ੍ਹਾਂ ਚਿਦਾਂਸ ਨਾਲ ਹੋ ਕੇ, ਮੌਤ ਦੇ ਭੈਅ ਅਤੇ ਲੋਭ ਵਸ ਹੋ ਚੁਕਿਆ ਹੈ। ਪਿਤਾ ਨੇ ਧਰਤੀ ਤੋਂ, ਇਕ ਚੂੰਡੀ ਧੂੜ ਲੈ ਕੇ ਪੁੱਤਰ ਦੇ ਮੱਥੇ ਤੇ ਰਗੜ ਦਿੱਤੀ... ਨਾਲ ਹੀ ਮੱਥੇ ਤੇ ਲਿਖੀਆਂ ਵਿਧਾਤਾ ਦੀਆਂ ਲਕੀਰਾਂ ਮਿਟਾ ਦਿੱਤੀਆਂ। ਪੁੱਤਰ ਸ਼ਹਿਬਾਜ਼ਸਿੰਘ ਉਸੇ ਵੇਲੇ, ਉੱਛਲ ਕੇ ਲਲਕਾਰਿਆ, "ਮੈਂ ਗੁਰੂ ਗੋਬਿੰਦ ਸਿੰਘ ਦਾ ਸਿੱਖ ਹਾਂ... ਭਾਵੇਂ ਪੋਟੇ-ਪੋਟੇ ਵੱਡ ਦਿਉ... ਮੈਂ ਸਿੱਖ ਹੀ ਜੀਵਾਂਗਾ... ਸਿੱਖ ਹੀ ਮਰਾਂਗਾ।" ਪਿਉ-ਪੁੱਤਰ ਦੋਹਾਂ ਨੂੰ ਚਰਖੜੀ ਤੇ ਚੜ੍ਹਵਾ ਕੇ ਮਾਰ ਦਿੱਤਾ। ਹੱਸਦਾ-ਹੱਸਦਾ ਸ਼ਹਿਬਾਜ਼ ਸਿੰਘ, ਪਿਤਾ ਦੇ ਨਾਲ ਹੀ ਸਿੱਖੀ ਤੇ ਕੁਰਬਾਨ ਹੋ ਗਿਆ। ਤੱਤ ਗਿਆਨੀ ਪਿਤਾ ਸੁਬੇਗ ਸਿੰਘ ਨੇ ਬਸ ਇਤਨਾ ਹੀ ਕੀਤਾ, ਚਿਤ ਦੇ ਨਾਲ ਜੁੜੇ ਹੋਏ ਮਨ ਨੂੰ ਇਕ ਚੂੰਡੀ ਮਿੱਟੀ ਨਾਲ ਰਗੜ ਕੇ ਸੱਤ ਨਾਲ ਜੋੜ ਦਿੱਤਾ। ਹੁਣ, ਸ਼ਹਿਬਾਜ਼ ਸਿੰਘ ਦਾ ਮਨ ਅਸੀਮ ਸ਼ਕਤੀਆਂ ਦਾ ਸੁਆਮੀ ਹੋ ਗਿਆ... ਨਿਮਾਣੀ ਮੌਤ ਬਹੁਤ ਤੁੱਛ ਰਹਿ ਗਈ।

ਸਤਿਗੁਰੂ ਪ੍ਰਤਾਪ ਸਿੰਘ ਦੇ ਨਿਵਾਜੇ-ਸਾਜੇ ਸੰਤ ਭਗਤ ਸਿੰਘ ਦਾਤੇ ਵਾਲੀਏ ਦੀ ਛੱਬ ਨਿਰਾਲੀ ਸੀ। ਖਲੋ ਕੇ ਦੀਵਾਨ ਲਾਉਂਦੇ, ਸ੍ਰੋਤਿਆਂ ਨੂੰ ਆਤਮਰਸ ਵਿਚ ਲਬਰੇਜ਼ ਕਰ ਦਿੰਦੇ। ਬ੍ਰਿਟਿਸ਼ ਹਕੂਮਤ ਦੇ ਨਿਰਦੇਸ਼ ਅਨੁਸਾਰ, ਇਨ੍ਹਾਂ ਦੇ ਦੀਵਾਨ ਵਿਚ, ਕਿਸੇ ਵੇਸ ਕੋਈ ਪੁਲਸੀਆ ਜ਼ਰੂਰ ਹੁੰਦਾ। ਇਕ ਸਮੇਂ, ਮਾਛੀ ਕੇ ਸ਼ੇਖੂਪੁਰੇ ਦੇ ਜ਼ਿਲ੍ਹੇ ਵਿਚ, ਸੰਤ ਫਤੇਹ ਸਿੰਘ ਜੀ ਮੇਲਾ ਕੀਤਾ। ਇਹਨਾਂ ਸੰਤ ਭਗਤ ਸਿੰਘ ਨੂੰ ਸੱਦਿਆ। ਦੀਵਾਨ ਵਿਚ ਸਪਾਹੀ ਲੈ, ਹਵਾਲਦਾਰ ਆ ਬੈਠਾ। ਸੰਤ ਜੀ ਸ਼ਬਦ ਪੜ੍ਹਦਿਆਂ ਬਚਨ ਕੀਤਾ ਸਤਿਗੁਰੂ ਰਾਮ ਸਿੰਘ ਦਾ ਬਚਨ ਹੈ, ਜੇ ਹਲਵਾਹ ਵੀ ਭਜਨ ਦਸੇਗਾ ਤਾਂ ਵੀ ਮੇਰੇ ਵਾਂਗ ਅਸਰ ਹੋਇਗਾ, 'ਪੱਥਰ ਤੇ ਪਿਆ ਵੀ ਇਹ ਬਿਰਥਾ ਨਾ ਜਾਵੇਗਾ।"

ਉਸ ਹਵਾਲਦਾਰ ਅਜ਼ਮਾਣ ਲਈ ਕੰਨ ਕਰ ਭਜਨ ਪੁੱਛਿਆ। ਮਸਤ ਹੋਇ ਕੇ

ਭੂਮ ਤੇ ਡਿੱਗ ਪਿਆ। ਮੂੰਹ ਵਿਚ ਛਿਤ੍ਰ ਪਾ, ਸੰਗਤ ਵਿਚ ਖੜੋਂ ਕਿਹੋ ਸੂ, ਮੈਂ ਭੁਲਾ, ਮੈਨੂੰ ਬਖਸ਼ੋ!

ਸਰਕਾਰੀ ਨੌਕਰੀ ਤਿਆਗ, ਸਿੱਖ ਬਣ ਸਾਰੀ ਜ਼ਿੰਦਗੀ ਘਰ ਵਿਹਾਰ ਕਰਦਿਆਂ ਭਜਨ ਬੰਦਗੀ ਦੀ ਜ਼ਿੰਦਗੀ ਗੁਜ਼ਾਰੀ। ਐਸੇ ਅਨੇਕ ਪ੍ਰਸੰਗ ਹਨ ਜਦੋਂ ਸੰਤਾਂ ਨੇ, ਗੁਰੂਆਂ ਨੇ, ਵਰਦ ਹਸਤ ਰੱਖ ਮਨ ਦੀ ਅਵਸਥਾ ਤਬਦੀਲ ਕਰ ਦਿੱਤੀ।

ਮਨੁੱਖ ਦੁਖੀ ਹੈ... ਸੰਸਾਰ ਦੁਖੀ ਹੈ... "ਨਾਨਕ ਦੁਖੀਆ ਸਭਿ ਸੰਸਾਰ", ਕਿਉਂਕਿ ਮਨ ਦਾ ਸੰਗ ਹੈ, ਚਿਤ ਨਾਲ... ਚਿਤ ਜੁੜਿਆ ਹੈ ਇੰਦਰੀਆਂ ਨਾਲ ਅਤੇ ਇੰਦਰੀਆਂ, ਨਿਤ ਨਵੀਆਂ ਆਸ਼ਾਵਾਂ, ਤ੍ਰਿਸ਼ਨਾਵਾਂ ਨਾਲ ਜੁੜੀਆਂ ਰਹਿੰਦੀਆਂ ਹਨ।

ਇਹ ਸਥਿਤੀ ਕਬੀਰ ਜੀ ਅਨੁਸਾਰ, ਦੁਖ ਦਾ ਕਾਰਣ ਹੈ :

ਜੋਗੀ ਦੁਖੀਆ ਜੰਗਮ ਦੁਖੀਆ,
ਤਾਪਸ ਕੌ ਦੁਖ ਦੂਨਾ ਹੋ॥
ਆਸ਼ਾ ਤ੍ਰਿਸ਼ਨਾ ਸਗਲ ਵਿਆਪੀ,
ਕੋਊ ਮਹਿਲ ਨ ਸੂਨਾ ਹੋ॥
ਅਵਧੂ ਦੁਖੀਆ ਭੂਪਤਿ ਦੁਖੀਆ
ਰੰਕ ਦੁਖੀ ਵਿਪਰੀਤਾ ਹੋ॥
ਕਹੈ ਕਬੀਰ ਸਭੈ ਜਗ ਦੁਖੀਆ,
ਏਕ ਸੰਤ ਸੁਖੀ ਮਨ ਜੀਤਾ ਹੋ॥

ਮਨ, ਚਿਤ ਦੇ ਅਧਿਕਾਰ ਵਿਚ ਅਰਥਾਤ ਸੰਸਾਰ ਦੇ ਅਧੀਨ। ਸਤਿ ਦੇ ਨਾਲ... ਆਤਮਾ ਦੇ ਸਵਾਮੀਤਵ ਵਿਚ... ਪ੍ਰਮਾਤਮਾ ਦੇ ਸਹਿਵਾਸ ਵਿਚ... ਮਨਜੀਤ... ਮਨ ਦਾ ਮਾਲਿਕ। ਸਤ ਅਰਥਾਤ, ਜੋ ਹੈ... ਜਿਥੇ ਹੈ... ਜੈਸਾ ਵੀ ਹੈ.... ਪਰਵਾਨ ਹੈ। ਸੁਖ ਹੈ... ਦੁਖ ਹੈ... ਹਰਖ ਆਇਆ... ਸੋਗ ਆਇਆ... ਕੋਈ ਵਿਵਾਦ ਨਹੀਂ... ਪ੍ਰਤੀਰੋਧ ਨਹੀਂ... ਰੰਜਿਸ਼ ਨਹੀਂ... ਸਭਿ ਸਹਿਜ ਸਵੀਕਾਰ...। ਇਹੋ ਸਦਾਸ਼ ਹੈ... ਜੀਵਨ ਮੁਕਤੀ ਦਾ ਵਸੀਲਾ ਹੈ। ਇਸੇ ਅਵਸਥਾ ਲਈ ਗੁਰੂ ਗੋਰਖ ਸਿੱਧਾਂ ਨੂੰ ਨਾਥਾਂ ਨੂੰ ਪ੍ਰੇਰਦੇ ਹਨ—

ਖਾਵੈ, ਪੀਵੈ ਨ ਕਰੈ ਮਨਭੰਗਾ॥
ਕਹੈ ਨਾਥ ਹੋ ਤਿਸਕੇ ਸੰਗਾ॥

# ਗੁਰੂ ਗੋਬਿੰਦ ਸਿੰਘ ਜੀ ਦਾ ਰਾਸ਼ਟਰ ਦੇ ਨਾਂ ਸੰਦੇਸ਼

ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਮਨੁੱਖੀ ਇਤਿਹਾਸ ਦਾ ਇਕ ਨਿਵੇਕਲਾ ਪੰਨਾ ਹੈ। ਦਸਮ ਪਾਤਸ਼ਾਹ ਦਾ ਜੀਵਨ ਰਾਸ਼ਟਰੀ ਰੰਗ-ਮੰਚ 'ਤੇ ਇਕ ਐਸਾ ਪਾਤਰ ਹੈ, ਜਿਸ ਨੂੰ ਕੇਵਲ ੯ ਸਾਲ ਦੀ ਉਮਰ ਵਿਚ ਪਿਤਾ ਦਾ ਕੱਟਿਆ ਹੋਇਆ ਸੀਸ ਭੇਟ ਕੀਤਾ ਗਿਆ। ਜਿਸ ਉਮਰ ਵਿਚ ਰਾਤ ਦਾ ਪ੍ਰਾਰੰਭ ਪਰੀ ਲੋਕ ਦੀਆਂ ਕਾਲਪਨਿਕ ਕਥਾਵਾਂ ਅਤੇ ਮਨੋਹਾਰੀ ਲੋਰੀਆਂ ਨਾਲ ਹੁੰਦਾ ਹੈ, ਉਸ ਉਮਰ ਵਿਚ "ਬਾਲਾ ਗੋਬਿੰਦ" ਦੀਆਂ ਰਾਤਾਂ ਬਿਖਰੀ ਹੋਈ ਰਾਸ਼ਟਰ-ਸ਼ਕਤੀ ਨੂੰ ਇਕਜੁੱਟ ਕਰਨ ਅਤੇ ਮੁਗ਼ਲ ਸਲਤਨਤ ਨਾਲ ਜ਼ੋਰਦਾਰ ਟੱਕਰ ਲੈਣ ਦੇ ਤਾਣੇ-ਬਾਣੇ ਬੁਣਦਿਆਂ ਅੱਖਾਂ ਵਿਚ ਹੀ ਲੰਘ ਜਾਂਦੀਆਂ। ਆਪਣੀ ਵੈਰ ਵਿਚ ਵੰਡੀ ਹੋਈ ਰਾਸ਼ਟਰੀ-ਸ਼ਕਤੀ ਅਤੇ ਛੋਟੇ-ਛੋਟੇ ਸੁਆਰਥਾਂ ਵਿਚ ਘਿਰੇ ਹੋਏ ਰਾਜੇ-ਰਜਵਾੜਿਆਂ ਨੂੰ ਕਿਵੇਂ ਇਕਮੁੱਠ ਕਰਾਂ ? ਕਿਵੇਂ ਮੁਗ਼ਲ-ਮਲੇਛ ਤੋਂ ਇਸ ਮੁਲਕ ਨੂੰ ਨਿਜਾਤ ਮਿਲੇ ? ਬਦੇਸ਼ੀ ਹੁਕਮਰਾਨਾਂ ਨੂੰ ਕਿਵੇਂ ਸਰਹੱਦੋਂ ਪਾਰ ਪੁਚਾਇਆ ਜਾਏ ? ਕਾਸ਼ ! ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਦੇ ਰਾਸ਼ਟਰ ਹਿੱਤੂ ਅਤੇ ਲੋਕ-ਹਿੱਤੂ ਮੰਤਵ ਦਾ ਸਾਥ ਦਿੱਤਾ ਹੁੰਦਾ ? ਭੀਮ ਚੰਦ ਕਹਿਲੂਰੀਆ, ਗੋਪਾਲ ਚੰਦ ਗੁਲੇਰੀਆ, ਹਰੀ ਚੰਦ ਹੰਡੂਰੀਆ ਅਤੇ ਬੀਰਸੈਨ ਜਿਹੇ ਹਿੰਦੂ ਰਾਜਿਆਂ ਨੇ ਹਿੰਦ ਦੀ ਚਾਦਰ ਗੁਰੂ ਤੇਗ਼ ਬਹਾਦਰ ਦੀ ਕੁਰਬਾਨੀ ਨੂੰ ਹਿੰਦੂਤਵ ਦੀ ਰੱਖਿਆ ਦੇ ਸੰਦਰਭ ਵਿਚ ਵੇਖਿਆ ਹੁੰਦਾ ਤਾਂ ਇਸ "ਆਰੀਆਵਰਤ" ਦੀ ਸ਼ਕਲੋ-ਸੂਰਤ ਕੁਝ ਹੋਰ ਹੁੰਦੀ। ਦਸਮ ਪਾਤਸ਼ਾਹ ਦੇ ਦੂਰ-ਅੰਦੇਸ਼ੀ ਸੰਦੇਸ਼ ਨੂੰ ਤਤਕਾਲੀਨ ਹਿੰਦੂ ਰਾਜਿਆਂ ਨੇ ਪ੍ਰਵਾਨ ਕਰ ਲਿਆ ਹੁੰਦਾ ਤਾਂ ਵਿਸ਼ਵ ਮਾਨ-ਚਿੱਤਰ ਤੇ ਭਾਰਤ ਦੀ ਮੂਰਤ ਹੀ ਕੁਝ ਹੋਰ ਹੁੰਦੀ।

ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਅਤੇ ਸ੍ਰੀਨਗਰ (ਗੜ੍ਹਵਾਲ) ਦਾ ਰਾਜਾ ਫਤਹਿ ਸ਼ਾਹ ਦਾ ਆਪਸ ਵਿਚ ਵੈਰ ਸੀ। ਫਤਹਿ ਸ਼ਾਹ ਨੇ ਆਪਣਾ ਪੱਲੜਾ ਭਾਰਾ ਕਰਨ ਲਈ ਸਭ ਤੋਂ ਤਾਕਤਵਰ ਪਹਾੜੀ ਰਾਜੇ ਭੀਮ ਚੰਦ (ਬਿਲਾਸਪੁਰ) ਦੇ ਲੜਕੇ ਅਜਮੇਰ ਚੰਦ ਨਾਲ ਆਪਣੀ ਲੜਕੀ ਦਾ ਸਾਕ ਕਰ ਦਿੱਤਾ। ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੇ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਲਈ। ਨਿਮਰਤਾ ਸਹਿਤ ਅਰਜ਼ ਕਰਕੇ ਆਪਣੇ ਰਾਜ (ਸਿਰਮੌਰ) ਲੈ ਗਿਆ। ਪਾਉਂਟੇ ਜਮਨਾਂ ਦੇ ਕੰਢੇ ਤੇ ਡੇਰਾ ਲਾ ਦਿੱਤਾ। ਸਤਿਗੁਰਾਂ ਨੇ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਆਪਸੀ ਏਕਤਾ ਅਤੇ ਭਾਈਚਾਰੇ ਤੇ ਜ਼ੋਰ ਦਿੱਤਾ। ਆਪਸੀ ਰੰਜਸ਼ ਅਤੇ ਮੱਤਭੇਦ ਭੁਲਾ ਕੇ ਇਕਮੁੱਠ ਹੋ ਮੁਗ਼ਲਾਂ ਨਾਲ ਟਾਕਰੇ ਲਈ ਪ੍ਰੇਰਿਆ। ਨਾਹਨ ਨਰੇਸ਼ ਨੂੰ ਸਮਝਾ ਕੇ, ਰਾਜਾ ਫਤਹਿਸ਼ਾਹ (ਸ੍ਰੀਨਗਰ ਗੜ੍ਹਵਾਲ) ਨੂੰ ਵੀ ਪ੍ਰੇਰਨ ਲਈ ਮਾਮੇ ਕ੍ਰਿਪਾਲ ਚੰਦ ਨੂੰ ਭੇਜਿਆ। ਦੋਨਾਂ ਰਾਜਿਆਂ ਨੂੰ ਪਾਉਂਟੇ ਬੁਲਾ ਕੇ, ਜਮਨਾਂ ਦੇ ਕੰਢੇ ਤੇ ਗਲੇ ਮਿਲਾ, ਦੋਨਾਂ ਨੂੰ ਵੈਰੀ ਤੋਂ

ਵੀਰ ਬਣਾਦਿੱਤਾ। ਹੋਰਨਾਂ ਹਿੰਦੂ ਰਾਜੇ-ਰਜਵਾੜਿਆਂ ਨੂੰ ਵੀ ਆਪਸੀ ਏਕਤਾ ਅਤੇ ਭਾਈਚਾਰੇ ਦਾ ਸੰਦੇਸ਼ ਦੇ, ਇਕ ਪ੍ਰਬਲ ਰਾਸ਼ਟਰ-ਸ਼ਕਤੀ ਦੇ ਨਿਰਮਾਣ ਦਾ ਭਾਗੀਰਥ ਪ੍ਰਯਾਸ ਕਰ ਰਹੇ ਗੁਰੂ ਗੋਬਿੰਦ ਸਿੰਘ ਜੀ ਦੇ ਮਨੋਰਥ ਨੂੰ ਕੁਝ ਦਿਨਾਂ ਵਿਚ ਹੀ ਬਿਲਾਸਪੁਰ ਦੇ ਰਾਜੇ ਭੀਮਚੰਦ ਨੇ ਤਾਰਪੀਡੋ ਕਰ ਦਿੱਤਾ। ਬਿਖਰੀ ਹੋਈ ਹਿੰਦੂ-ਸ਼ਕਤੀ ਨੂੰ ਸੰਗਠਤ ਕਰਨ ਦੀ ਯੋਜਨਾ ਬਣਾ ਰਹੇ ਦਸਮ ਪਾਤਸ਼ਾਹ ਨੂੰ ਹੀ "ਭੰਗਾਣੀ ਦੀ ਜੰਗ" ਵਿਚ ਝੋਕ ਦਿੱਤਾ। ਵਿਆਹ ਲਈ ਸਾਥ ਦੇਣ ਦੀ ਸ਼ਰਤ ਲਾ ਕੇ ਰਾਜਾ ਫਤਿਹ ਸ਼ਾਹ ਨੂੰ ਭੀ ਨਾਲ ਮਿਲਾ ਲਿਆ। ਸਾਰੀਆਂ ਹਿੰਦੂ ਰਿਆਸਤਾਂ ਨੂੰ ਇਕਜੁੱਟ ਕਰ, ਦਿੱਲੀ ਦੇ ਤਖ਼ਤ ਨੂੰ ਜ਼ੋਰਦਾਰ ਧੱਕਾ ਦੇਣ ਦੇ ਰਾਸ਼ਟਰਵਾਦੀ ਮਨਸੂਬੇ ਤੇ, ਇਹ ਬਹੁਤ ਭਾਰਾ ਪਹਿਲਾ ਆਘਾਤ ਸੀ।

ਦਿੱਲੀ ਅਤੇ ਲਾਹੌਰ ਦੀ ਨਜ਼ਰ ਵਿਚ ਪਹਾੜੀ ਰਾਜੇ ਆਪਹੁਦਰੇ ਹੋ ਗਏ ਸਨ। ਕਾਫ਼ੀ ਸਮੇਂ ਤੋਂ ਮਾਮਲਾ (ਟੈਕਸ) ਹੀ ਨਹੀਂ ਸੀ ਤਾਰਿਆ। ਉਨ੍ਹਾਂ ਰਾਜਿਆਂ ਨੂੰ ਸੂਤ ਕਰਨ ਲਈ ਦਿੱਲੀ ਸਲਤਨਤ ਨੇ ਪ੍ਰਮੁੱਖ ਸਿੱਪਾ-ਸਲਾਰ ਮੀਏ ਖਾਂ ਨੂੰ ਅਤੇ ਉਸਦੇ ਬਹਾਦਰ ਭਤੀਜੇ ਅਲਫ਼ ਖਾਂ ਨੂੰ ਭਾਰੀ ਫ਼ੌਜੀ ਦਸਤੇ ਦੇ ਨਾਲ ਤੋਰਿਆ। ਲਾਹੌਰ ਦੇ ਸੂਬੇ ਦਿਲਾਵਰ ਖਾਂ ਨੇ ਆਪਣੀ ਫ਼ੌਜ ਅਤੇ ਪਹਾੜੀ ਜੰਗਾਂ ਦੇ ਮਾਹਿਰ ਨਾਲ ਤੋਰੇ। ਮੀਏਂ ਖਾਂ ਤਾਂ ਰਾਵੀ ਟੱਪ ਕੇ ਪੱਛਮੀ ਪੰਜਾਬ ਵੱਲ ਹੋ ਪਿਆ ਅਤੇ ਅਲਫ਼ ਖਾਂ ਨੂਰਪੁਰ ਹੋ ਕੇ ਕਾਂਗੜੇ ਦੇ ਰਾਹ ਪੈ ਗਿਆ। ਕਾਂਗੜੇ ਤੋਂ ਥੋੜ੍ਹੀ ਦੂਰ ਪੜਾਅ ਕੀਤਾ। ਹਰਕਾਰੇ ਹੱਥ ਸੰਦੇਸ਼ ਭੇਜਿਆ, "ਫੁਰਮਾਨ ਦਿੱਲੀ ਤਖ਼ਤ ਤੋਂ ਆਇਆ ਹੈ—ਜਾਂ ਤਾਂ ਪਿਛਲਾ ਸਾਰਾ ਬਕਾਇਆ ਮਾਮਲਾ ਤਾਰ ਦਿਓ, ਜਾਂ ਜੰਗ ਲਈ ਤਿਆਰ ਹੋ ਜਾਓ।"

ਕਾਂਗੜਾ ਨਰੇਸ਼ ਕ੍ਰਿਪਾਲ ਚੰਦ ਨੇ ਰਾਜਾ ਦਿਆਲ ਚੰਦ ਨਾਲ ਮਸ਼ਵਰਾ ਕੀਤਾ। ਸੁਭਾਅ ਤੋਂ ਹੀ ਅਵਸਰਵਾਦੀ ਦੋਨਾਂ ਰਾਜਿਆਂ ਨੇ ਅਲਫ਼ ਖਾਂ ਅੱਗੇ ਬਨਤੀ ਕਰ, ਬਕਾਇਆ ਟੈਕਸ ਦਾ ਚੌਥਾ ਹਿੱਸਾ ਦੇ ਦਿੱਤਾ ਅਤੇ ਨਾਲ ਹੀ ਕਿਹਾ, "ਜੇ ਪਹਾੜੀ ਰਾਜਿਆਂ ਦਾ ਨੇਤਾ ਭੀਮ ਚੰਦ ਮਾਮਲਾ ਦੇ ਦੇਵੇ ਤਾਂ ਸਾਰੇ ਰਾਜੇ ਆਪ ਹੀ ਮਾਮਲਾ ਦੇ ਦੇਣਗੇ। ਪਰ ਜੇ ਭੀਮ ਚੰਦ ਨਾ ਮੰਨੇ ਤਾਂ ਸੂਰਤੇ-ਜੰਗ ਵਿਚ ਅਸੀਂ ਤੁਹਾਡੇ ਨਾਲ ਹੋ ਕੇ ਪਹਾੜੀ ਰਾਜਿਆਂ ਨਾਲ ਲੜਾਂਗੇ।" ਮੌਕਾਪ੍ਰਸਤੀ ਦੀ ਕੁੱਖੋਂ ਜਨਮੀ ਚੰਦਰੀ ਫੁੱਟ ਦਾ ਹਿੰਦੂ-ਏਕਤਾ ਅਭਿਯਾਨ ਤੇ ਇਹ ਦੂਸਰੀ ਕਰਾਰੀ ਅਭੁੱਲ ਸੱਟ ਸੀ। ਅਲਫ਼ ਖਾਂ ਰਾਜੇ ਕ੍ਰਿਪਾਲ ਚੰਦ ਅਤੇ ਰਾਜੇ ਦਿਆਲ ਚੰਦ ਨਾਲ ਉਨ੍ਹਾਂ ਦੀ ਫ਼ੌਜ ਸਹਿਤ ਬਿਲਾਸਪੁਰ ਦਾ ਰੁਖ ਕੀਤਾ। ਰਾਜਾ ਭੀਮ ਚੰਦ ਨੇ ਪਹਾੜੀ ਰਾਜਿਆਂ ਨਾਲ ਮਸ਼ਵਰਾ ਕਰ, ਅਲਫ਼ ਖਾਂ ਨਾਲ ਜੰਗ ਕਰਨ ਦਾ ਨਿਰਣਾ ਲਿਆ। ਇਹ ੧੭੦੭ ਦੀ "ਨਦੌਣ-ਜੰਗ" ਸੀ। ਜੰਗ ਦੇ ਮਾਹਿਰ ਅਲਫ਼ ਖਾਂ ਦਾ ਮੋਰਚਾ ਉੱਚੇ ਥਾਂ 'ਤੇ ਹੋਣ ਕਰਕੇ ਥੱਲਿਉਂ ਆ ਰਹੀ ਪਹਾੜੀ ਫ਼ੌਜ 'ਤੇ ਹਮਲਾ ਕਰਨਾ ਸੌਖਾ ਸੀ। ਥੱਲਿਓਂ ਫੌਜ ਉੱਪਰ ਨੂੰ ਚੜ੍ਹਨ ਦੀ ਕੋਸ਼ਿਸ਼ ਕਰਦੀ ਰਹੀ, ਉਪਰੋਂ ਤੀਰਾਂ, ਬਰਛੀਆਂ ਅਤੇ ਭਾਲਿਆਂ ਦੀਆਂ ਵਾਛੜਾਂ ਆਉਂਦੀਆਂ ਰਹੀਆਂ। ਸ਼ਾਮ ਹੋਣ ਤੇ

ਜੰਗ ਰੁਕੀ। ਪਹਿਲੇ ਦਿਨ ਹੀ ਪਹਾੜੀ ਫੌਜ ਭਾਰੀ ਗਿਣਤੀ ਵਿਚ ਮਾਰੀ ਗਈ। ਹੌਸਲੇ ਪਸਤ ਹੋ ਗਏ। ਅਗਲੇ ਦਿਨ ਦੀ ਜੰਗ ਵਿਚ ਸ਼ਾਮ ਤੋਂ ਪਹਿਲਾਂ ਹੀ ਸਾਰੀ ਫੌਜ ਦੇ ਸਫਾਏ ਦਾ ਅੰਦੇਸ਼ਾ ਹੋ ਗਿਆ। ਸਾਰੇ ਰਾਜੇ ਇਕੱਠੇ ਚਿੰਤਾ ਕਰਨ ਲੱਗੇ—"ਹੁਣ ਕਿਸ ਤੋਂ ਸਹਾਇਤਾ ਮੰਗੀਏ ? ਇਸ ਵੇਲੇ ਤਾਂ ਅਰਜਨ ਦੇ ਸਾਰਥੀ ਵਾਂਗ ਰੱਬ ਆਪ ਹੀ ਮੈਦਾਨ ਵਿਚ ਆਵੇ ਤਾਂ ਬਚਾਅ ਹੋ ਸਕਦਾ ਹੈ ?" ਕਿਸੇ ਸਲਾਹ ਦਿੱਤੀ, "ਐਸੇ, ਮਨੁੱਖੀ ਅਤੇ ਦੈਵੀ-ਸ਼ਕਤੀ ਸੰਪੰਨ ਤਾਂ ਅਨੰਦਪੁਰ ਵਾਲੇ ਗੁਰੂ ਜੀ ਹਨ। ਜੇ ਉਨ੍ਹਾਂ ਅੱਗੇ ਬੇਨਤੀ ਕੀਤੀ ਜਾਵੇ ਤਾਂ ਗੱਲ ਬਣ ਸਕਦੀ ਹੈ।" ਇਕਸੁਰ ਵਿਚ ਸਾਰੇ ਰਾਜਿਆਂ ਨੇ ਇਸ ਮਤੇ ਨੂੰ ਪ੍ਰਵਾਨਗੀ ਦਿੱਤੀ। ਵਜ਼ੀਰ ਬਿਸ਼ਨ ਚੰਦ ਅਤੇ ਪਰਮਾਨੰਦ ਨੂੰ ਭੇਟ ਲਈ ਵਸਤੂਆਂ ਅਤੇ ਨਿਮਰਤਾ ਸਹਿਤ ਦੀਨ-ਭਾਵ ਨਾਲ ਬੇਨਤੀ ਪੱਤਰ ਭੇਜਿਆ। ਆਪਣੇ ਚੁਨਿੰਦੇ ਜੁਆਨਾਂ ਸਹਿਤ ਰਾਤੋ-ਰਾਤ ਪਾਤਸ਼ਾਹ ਮੈਦਾਨੇ-ਜੰਗ ਤੱਕ ਪਹੁੰਚੇ। ਦੂਸਰੇ ਦਿਨ ਦੇ ਜੰਗ ਦੀ ਵਿਉਂਤ ਬਣਾਈ। ਆਪ ਅੱਗੇ ਹੋ ਕੇ ਐਸੇ ਹੱਥ ਵਿਖਾਏ ਕਿ ਦੁਸ਼ਮਣ ਦੇ ਪੈਰ ਉੱਖੜ ਗਏ। ਦਿਆਲ ਚੰਦ ਸਹਿਤ ਬਹੁਤ ਭਾਰੀ ਗਿਣਤੀ ਵਿਚ ਜੋਧਿਆਂ ਦੀਆਂ ਡਿਗਦੀਆਂ ਲੋਥਾਂ ਨੂੰ ਵੇਖ ਅਲਫ ਖਾਂ ਅਤੇ ਕ੍ਰਿਪਾਲ ਚੰਦ ਨੱਠ ਗਏ। ਫ਼ਤਹਿ ਦੇ ਨਾਅਰਿਆਂ ਨਾਲ ਧੰਨਵਾਦ ਕਰਨ ਆਏ ਪਹਾੜੀ ਰਾਜਿਆਂ ਨੂੰ ਸਤਿਗੁਰਾਂ ਕਿਹਾ, "ਇਹ ਕਮਾਲ ਇਕੱਠ ਦਾ ਹੈ, ਜੇ ਅਸੀਂ ਸਾਰੇ ਮਿਲ ਜਾਈਏ ਤਾਂ ਬਦੇਸ਼ੀ ਹੁਕਮਰਾਨ ਤੋਂ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣਾ ਕੋਈ ਔਖਾ ਕੰਮ ਨਹੀਂ।"

ਪਰ ਪਹਾੜੀ ਰਾਜਿਆਂ ਨੂੰ ਫੇਰ ਵੀ ਮੱਤ ਨਾ ਆਈ। ਮੌਕਾਪ੍ਰਸਤੀ ਅਤੇ ਸੁਆਰਥ ਨੂੰ ਛੱਡ ਨਾ ਸਕੇ। ਕਦੀ ਲਾਹੌਰ ਦੀ ਲਲਕਾਰ ਤੇ ਕਦੀ ਦਿੱਲੀ ਦੀ ਧੌਂਸ ਤੋਂ ਡਰ ਕੇ ਬਾਰ-ਬਾਰ ਆਪਣੇ ਹੀ ਬਚਨਾਂ ਤੋਂ ਮੁੱਕਰਦੇ ਰਹੇ। "ਰਿਵਾਲਸਰ ਕਾਨਫ਼ਰੰਸ" ਵਿਚ ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਨਿਮਰਤਾ ਸਹਿਤ ਬੁਲਾ ਕੇ ਆਪਣੀ ਕਮਜ਼ੋਰੀ ਅਤੇ ਮੁਗਲ ਬਾਦਸ਼ਾਹ ਔਰੰਗਜ਼ੇਬ ਦੀ ਕਰਤੂਤਾਂ ਦੀ ਦੁਹਾਈ ਦਿੰਦਿਆਂ ਹੋਇਆਂ, ਮੁਗ਼ਲ ਟਾਕਰੇ ਤੋਂ ਪ੍ਰਹੇਜ਼ ਕਰਨ ਦੀ ਸਲਾਹ ਦਿੱਤੀ। ਸਤਿਗੁਰੂ ਜੀ ਰੋਹਬ ਵਿਚ ਆ ਗਏ ਤੇ ਕਿਹਾ, "ਅਸੀਂ ਕਮਜ਼ੋਰ ਨਹੀਂ, ਅਸੀਂ ਤਾਂ ਇਸ ਦੇਸ਼ ਦੇ ਵਸਨੀਕ ਹਾਂ... ਮਾਲਕ ਹਾਂ। ਜੇ ਜੰਗ ਛੱਡਣੀ ਹੈ ਤਾਂ ਬਦੇਸ਼ੀ ਮੁਗ਼ਲ ਛੱਡਣ। ਕਮਜ਼ੋਰੀ ਤਾਂ ਸਿਰਫ਼ ਇਹੋ ਹੈ ਕਿ ਅਸੀਂ ਇਕਮੁੱਠ ਨਹੀਂ। ਅਨੇਕਾਂ ਰਾਜੇ ਹਨ, ਰਾਜਪੂਤ ਹਨ, ਮਰਹੱਟੇ ਤੇ ਚੌਹਾਨ ਹਨ। ਸਾਡੇ ਕੋਲ ਬਹਾਦਰੀ ਦਾ ਵਿਰਸਾ ਵੀ ਹੈ ਅਤੇ ਜੰਗ ਦੀ ਕਲਾ ਵੀ। ਤੁਸੀਂ ਜੇ ਮੇਰਾ ਸਾਥ ਨਹੀਂ ਦੇਣਾ ਤਾਂ ਨਾ ਦਿਓ। ਮੈਂ ਲੜਾਂਗਾ, ਲਹੂ ਦੇ ਆਖਰੀ ਕਤਰੇ ਅਤੇ ਸਵਾਸਾਂ ਦੀ ਅੰਤਮ ਡੋਰ ਤੱਕ ਲੜਾਂਗਾ। ਉਦੋਂ ਤੱਕ ਲੜਾਂਗਾ, ਜਦੋਂ ਤੱਕ ਭਾਰਤ ਬਦੇਸ਼ੀਆਂ ਤੋਂ ਮੁਕਤ ਨਹੀਂ ਹੋ ਜਾਂਦਾ। ਮੈਂ ਜੂਝਾਂਗਾ ਮੁਗ਼ਲਾਂ ਨਾਲ ਉਦੋਂ ਤੱਕ, ਜਦੋਂ ਤੱਕ ਇਸ ਦੇਸ਼ ਦੇ ਮੰਦਰ ਢਾਹਣੋਂ ਬੰਦ ਨਹੀਂ ਹੁੰਦੇ, ਜਦੋਂ ਤੱਕ ਇਸ ਦੇਸ਼ ਦੀਆਂ ਦੇਵੀਆਂ ਸੁਰੱਖਿਅਤ ਨਹੀਂ ਹੁੰਦੀਆਂ... ਜਦੋਂ ਤੱਕ ਜਜ਼ੀਆ ਨਹੀਂ ਹਟਾਇਆ ਜਾਂਦਾ... ਜਦੋਂ ਤੱਕ ਸਨਾਤਨ ਧਰਮ ਤੇ ਬਦੇਸ਼ੀ

ਹਮਲਾ ਨਹੀਂ ਰੁਕਦਾ... ਜਦੋਂ ਤੱਕ ਜਬਰਨ ਧਰਮ ਪਰਿਵਰਤਨ ਨਹੀਂ ਰੁਕਦਾ। ਮੈਂ ਲੜਦਾ ਰਹਾਂਗਾ ਜਦੋਂ ਤੱਕ ਸਾਡਾ ਦੇਸ਼ ਸੁਤੰਤਰ ਨਹੀਂ ਹੋ ਜਾਂਦਾ।"

੩੦੦ ਸਾਲਾਂ ਬਾਅਦ, ਅੱਜ ਵੀ ਗੁਰੂ ਗੋਬਿੰਦ ਸਿੰਘ ਦੀ ਲਲਕਾਰ ਪ੍ਰਸੰਗਕ ਹੈ। ਸਮਾਨਤਾ, ਸੁਰੱਖਿਆ ਅਤੇ ਇਕਸੂਤਰਤਾ ਦਾ ਖ਼ਾਲਸਾ ਸੰਦੇਸ਼ ਅੱਜ ਵੀ ਉਤਨਾ ਹੀ ਪ੍ਰਸੰਗਕ ਹੈ। ਫ਼ਰਕ ਸਿਰਫ਼ ਇਤਨਾ ਹੈ—ਉਦੋਂ ਰਾਜੇ-ਰਜਵਾੜਿਆਂ ਅਤੇ ਰਿਆਸਤਾਂ ਵਿਚ ਅਸੀਂ ਵੰਡੇ ਰਹੇ... ਤੇ ਅੱਜ ਧਰਮਾਂ, ਪੰਥਾਂ ਅਤੇ ਰਾਜਨੀਤਕ ਪਾਰਟੀਆਂ ਵਿਚ।

# ਜਨਮ, ਮਰਨ ਅਤੇ ਜੀਵਣ ਮੁਕਤਿ

ਕਪਿਲਵਸਤੂ ਦੇ ਰਾਜਕੁਮਾਰ ਸਿਧਾਰਥ ਨੇ, ਪਹਿਲੀ ਵਾਰ ਇਕ ਮੌਤ ਦੇਖੀ। ਮਾਨਸ-ਪਟਲ ਤੇ ਪ੍ਰਸ਼ਨਾਂ ਦਾ ਇਕ ਝੱਝਾਵਤ ਉੱਠ ਖਲੋਤਾ। ਵਿਅਕਤੀ ਕਿਉਂ ਜਨਮ ਲੈਂਦਾ ਹੈ ? ਕਿਉਂ ਮਰ ਜਾਂਦਾ ਹੈ ? ਕਿਥੋਂ ਆਉਂਦਾ ਹੈ ਅਤੇ ਮਰ ਕੇ ਕਿੱਥੇ ਚਲਾ ਜਾਂਦਾ ਹੈ ? ਇਸੇ ਇਕ ਪ੍ਰਸ਼ਨ ਨੇ ਯੁਵਕ ਸਿਧਾਰਥ ਨੂੰ 'ਗਿਆਨ' ਦੀ ਖੋਜ ਲਈ ਮਹਿਲਾਂ ਦਾ ਤਿਆਗ ਕਰ ਜੰਗਲਾਂ ਦੀ ਖ਼ਾਕ ਛਾਨਣ ਨੂੰ ਮਜ਼ਬੂਰ ਕਰ ਦਿੱਤਾ।

ਮਨੁੱਖ ਦੇ ਜਨਮ ਤੋਂ ਪਹਿਲਾਂ ਅਤੇ ਮੌਤ ਤੋਂ ਬਾਦ ਦਾ ਜੀਵਨ ਅਗਿਆਤ ਹੈ। ਇਸ ਅਗਿਆਤ ਦੀ ਜਗਿਆਸਾ ਹੀ ਭਾਰਤੀ ਅਧਿਆਤਮ ਦਾ ਆਧਾਰ ਬਣੀ। ਇਹੋ ਯੱਛ-ਪ੍ਰਸ਼ਨ ਹਜ਼ਾਰਾਂ ਸਾਲ ਤੋਂ ਰਿਸ਼ੀਆਂ-ਮੁਨੀਆਂ ਦੀ ਖੋਜ ਦਾ ਵਿਸ਼ਾ ਬਣਿਆ। ਤਕਰੀਬਨ ਸਵਾ ਪੰਜ ਸੌ ਸਾਲ ਪਹਿਲਾਂ ਸਮੇਂ ਦੇ ਬੁੱਧੀਜੀਵੀਆਂ ਅੱਗੇ, ਤੱਤ ਗਿਆਨੀਆਂ ਸਾਹਮਣੇ, ਗੁਰੂ ਨਾਨਕ ਨੇ ਪ੍ਰਸ਼ਨ ਰਖਿਆ—

ਦੇਹੀ ਮਾਟੀ ਬੋਲੈ ਪਾਉਣੁ॥
ਬੁਝੁ ਰੇ ਗਿਆਨੀ ਮੂਆ ਹੈ ਕਉਣ॥

(ਮਹਲਾ ੧, ਪੰਨਾ ੧੫੨)

ਹਜ਼ਾਰਾਂ ਸਾਲਾਂ ਤੱਕ ਇਸ ਮੌਤ ਤੇ ਗਹਿਰੀ ਖੋਜ ਚਲਦੀ ਰਹੀ ਔਰ ਅੰਤ ਜੋ ਨਿਸ਼ਕਰਸ਼ ਮਹਾਪੁਰਸ਼ਾਂ ਨੇ ਦਿੱਤਾ, ਉਹ ਬੜਾ ਹੀ ਹੈਰਾਨਕੁੰਨ ਸੀ ਕਿ "ਪ੍ਰਾਣੀ ਮਰਦਾ ਹੀ ਨਹੀਂ।" ਦੇਹ ਦੇ ਤੱਤ ਆਪਣੇ ਆਪਣੇ ਤੱਤਾਂ ਵਿਚ ਲੀਨ ਹੋ ਜਾਂਦੇ ਹਨ। ਸੂਖਮ ਸਰੀਰ (ਆਤਮਾ) ਆਪਣੇ ਕਰਮਾਂ ਅਨੁਸਾਰ, ਮੁਕਤ ਹੋ ਜਾਂਦਾ ਹੈ, ਜਾਂ ਕੋਈ ਹੋਰ ਦੇਹ ਧਾਰਨ ਕਰ ਲੈਂਦਾ ਹੈ। ਪਸ਼ੂ ਬਣੇਗਾ, ਪੰਖੀ-ਬਣੇਗਾ, ਕੀਟ-ਪਤੰਗ ਬਣੇਗਾ, ਜਾਂ ਫਿਰ ਕਰਮ ਅਨੁਸਾਰ ਮਨੁੱਖਾ ਦੇਹ ਧਾਰਨ ਕਰੇਗਾ। ਦੇਹ ਪਰਿਵਰਤਤ ਹੁੰਦੀ ਰਹੇਗੀ। ਸਥੂਲ ਸਰੀਰ ਤਬਦੀਲ ਹੁੰਦਾ ਰਹੇਗਾ। ਸੂਖਮ ਪ੍ਰਾਣ ਦੀ ਜੀਵਨ ਗਤੀ ਅਬਾਧ ਚਲਦੀ ਰਹੇਗੀ। ਪਾਣੀ ਕਦੇ ਬਰਫ਼ ਬਣੇਗਾ, ਕਦੇ ਵਾਸ਼ਪ (ਬੱਦਲ) ਬਣੇਗਾ। ਤੱਤ ਰੂਪ ਵਿਚ ਸਦਾ ਜੀਵਤ ਰਹੇਗਾ, ਜੀਵਨ-ਰੇਖਾ ਗਤੀਸ਼ੀਲ ਰਹੇਗੀ। ਸਰੀਰ ਭਾਵੇਂ ਕਿਤਨਾ ਮਜ਼ਬੂਤ ਹੋਵੇ, ਭਾਵੇਂ ਕਿਤਨਾ ਸੁੰਦਰ ਹੋਵੇ, ਇਕ ਦਿਨ ਜ਼ਰੂਰ ਬਿਣਸੇਗਾ। ਰਾਜੇ-ਮਹਾਰਾਜੇ, ਰਿਸ਼ੀ ਮੁਨੀ, ਪੀਰ-ਪੈਗੰਬਰ ਕੋਈ ਕੁਦਰਤ ਦੇ ਇਸ ਨਿਯਮ ਵਿਚ ਅਪਵਾਦ ਨਹੀਂ। ਮਹਾਪੁਰਖ ਸ਼ਕਤੀ ਹੁੰਦਿਆਂ ਭੀ ਕਦੇ ਕੁਦਰਤੀ ਨਿਯਮਾਂ ਦੀ ਉਲੰਘਣਾ ਨਹੀਂ ਕਰਦੇ, ਕਿਉਂਕਿ—

"ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ"

(ਜਪੁਜੀ)

ਚਾਲੀ ਜੁਗ ਦੀ ਉਮਰ ਬੀ ਹੋ ਜਾਵੇ, ਤਾਂ ਵੀ ਅਰਥਹੀਨ ਹੈ, ਕਿਉਂਕਿ ਦੇਹ ਦਾ ਜੀਉਣਾ ਜਾਂ ਮਰਨਾ ਅਰਥਹੀਨ ਹੈ ਅਤੇ ਆਤਮਾ ਕਦੇ ਮਰਦੀ ਹੀ ਨਹੀਂ।

ਇਸੇ ਮਨੋਭਾਵ ਨੂੰ ਸੇਖ਼ ਫ਼ਰੀਦ ਵਿਅਕਤ ਕਰਦੇ ਹਨ—

"ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ॥

(ਪੰਨਾ. ੧੩੮੦)

ਦੇਹ ਦਾ ਜਨਮ-ਮਰਨ ਹੁੰਦਾ ਰਹੇਗਾ, ਵਜੂਦ ਤਬਦੀਲ ਹੁੰਦਾ ਰਹੇਗਾ, ਆਕਾਰ ਪਰਿਵਰਤਤ ਹੁੰਦਾ ਰਹੇਗਾ। ਪ੍ਰਾਣੀ ਦਾ ਜੀਵਨ ਚੱਕਰ ਚਲਦਾ ਰਹੇਗਾ।

ਪੰਜ ਹਜ਼ਾਰ ਸਾਲ ਪਹਿਲਾਂ ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਇਸੇ ਸੱਤ ਨੂੰ ਉਜਾਗਰ ਕੀਤਾ—

ਦੇਹਿਨੋ ਅਸਮਿਨ ਯਥਾ ਦੇਹੇ, ਕੋਮਾਰੰ ਯੌਵਨੰ ਜਰਾ
ਤਥਾ ਦੇਹਾਂਤਰ ਪ੍ਰਾਪਤੀ ਧੀਰਾਸ ਤਤ੍ਰ ਨ ਮੁਹਿਅਤੇ॥

(ਸ੍ਰੀਮਦ ਭਗਵਤ ਗੀਤਾ ਅਧਿਆਇ ੨: ੧੩)

ਅਰਥਾਤ—ਜਿਸ ਤਰ੍ਹਾਂ ਮਨੁੱਖੀ ਸਰੀਰ, ਬਚਪਨ, ਜਵਾਨੀ ਅਤੇ ਬੁਢਾਪਾ, ਤਿੰਨ ਅਵਸਥਾਵਾਂ 'ਚੋਂ ਗੁਜ਼ਰਦਾ ਹੈ, ਉਸੇ ਦੀ ਚੌਥੀ ਅਵਸਥਾ ਦੇਹਾਂਤਰ (ਦੇਹ ਦਾ ਅੰਤਰ) ਹੈ—ਗਿਆਨੀ, ਜਨ ਇਸ ਤੋਂ ਕਦੇ ਵਿਚਲਤ ਨਹੀਂ ਹੁੰਦੇ।

ਬਾਲੀ ਦੀ ਮੌਤ ਤੋਂ ਬਾਦ, ਪਤਨੀ ਤਾਰਾ ਵਿਰਲਾਪ ਕਰ ਰਹੀ ਹੈ। ਭਗਵਾਨ ਸ੍ਰੀ ਰਾਮ ਨੇ ਕਿਹਾ—

"ਪ੍ਰਕਟ ਤਨੂ ਤਵ ਆਗੇ ਸੋਇਆ
ਜੀਵ ਨਿਤ ਕੇਹਿ ਲਗਿ ਤੁਮ ਰੋਆ
ਛਿਤ-ਜਲ ਪਾਵਕ ਗਗਨ ਸਮੀਰਾ
ਪੰਚ ਰਚਿਤ ਇਹੀ ਅਧਮ ਸ਼ਰੀਰਾ" —ਸ੍ਰੀਰਾਮ ਚਰਿਤ ਮਾਨਸ

ਮੁਸ਼ਕਲਾਂ ਦੇ ਅਨੁਸਾਰ ਹੀ ਆਪਣੇ ਆਪ ਨੂੰ ਦੁਖੀ ਸੁਖੀ ਕਰਦੇ ਹਾਂ। ਹਾਂ ! ਮੁਸ਼ਕਲਾਂ ਨੂੰ ਹੱਲ ਕਰਦੇ ਹਾਂ। ਆਪਣੇ ਆਪ ਨੂੰ ਸੋਹਣਾ-ਸੁਣੱਖਾ ਬਣਾਉਣ ਲਈ, ਬਣਾਉਟੀ ਸ਼ਿੰਗਾਰ ਕਰਦੇ ਹਾਂ। ਇਹ ਭੁੱਲ ਜਾਂਦੇ ਹਾਂ ਕਿ ਕਾਦਰ ਦੀ ਥਾਂ ਉਸ ਦੀ ਕੁਦਰਤ ਨੂੰ ਪਿਆਰ ਕਰਨਾ ਦੂਜੀ ਥਾਂ ਦਾ ਪਿਆਰ ਹੈ। ਇਹ ਪਿਆਰ ਕਰਨ ਲਈ ਭਰਮ ਹੀ ਸਾਧਨ ਬਣਦਾ ਹੈ।

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥

(ਮਹਲਾ ੫)

ਸਤਿਗੁਰੂ ਅਰਜਨ ਦੇਵ ਜੀ ਮਾਝ ਰਾਗ ਵਿਚ ਲਿਖੇ ਬਾਰਾਮਾਹ ਵਿਚ ਜਦ ਭਾਦੋਂ ਬਾਰੇ ਲਿਖਦੇ ਹਨ ਤਾਂ ਮਨੁੱਖ ਨੂੰ ਸਮਝਾਉਂਦੇ ਹਨ ਕਿ ਉਹ ਭਰਮ ਭੁਲੇਖਾ ਛੱਡ ਕੇ ਜ਼ਿੰਦਗੀ ਦੇ ਸੱਚ-ਝੂਠ ਨੂੰ ਸਮਝੇ। ਜਦੋਂ ਧਨੁ ਜੋਬਨੁ ਅਰੁ ਫੁਲੜਾ ਚਾਰ ਦਿਹਾੜੇ ਰਹਿਣੇ ਹਨ ਤਾਂ ਇਹਨਾਂ ਦਾ ਮਾਣ ਕੈਸਾ ? ਇੱਕ ਨੂੰ ਛੱਡ ਕੇ ਦੂਜੇ ਨਾਲ

ਪਿਆਰ ਪਾਉਣਾ ਤੇ ਹਾਰ-ਸ਼ਿੰਗਾਰ ਕੈਸਾ ? ਕਿਉਂਕਿ ਭਾਵੇਂ ਲੱਖਾਂ ਹਾਰ ਸ਼ਿੰਗਾਰ ਕਰ ਲਏ ਜਾਣ ਉਹ ਕਿਤੇ ਕੰਮ ਨਹੀਂ ਆਉਣੇ;

ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥

ਭਗਤ ਕਬੀਰ ਜੀ ਦਾ ਕਹਿਣਾ ਹੈ ਕਿ ਮਨੁੱਖ ਆਪਣੇ ਸਿਰ ਉੱਤੇ ਸਵਾਰ ਸ਼ਿੰਗਾਰ ਕੇ ਪੱਗ ਬੰਨ੍ਹਦਾ ਹੈ। ਉਹ ਭੁੱਲ ਜਾਂਦਾ ਹੈ ਕਿ—

ਜਿਹਿ ਸਿਰ ਰਚਿ ਰਚਿ ਬਾਧਤ ਪਾਗ॥
ਸੋ ਸਿਰੁ ਚੁੰਚ ਸਵਾਰਹਿ ਕਾਗ॥

ਅਤੇ ਅੱਖੀਆਂ ਜਿਨ੍ਹਾਂ ਵਿਚ ਪ੍ਰਭੂਦੀ ਧਰੀ ਹੋਈ ਜੋਤ ਹੈ, ਉਹ ਹਰ ਇੱਕ ਵਿਚ ਵਸਦੇ ਹਰੀ ਨੂੰ ਵੇਖਣ ਦੀ ਥਾਂ ਉੱਤੇ ਸੁਰਮਾ ਸਲਾਈ ਪਾਕੇ, ਕਜਲਾ ਲਾਕੇ, ਦੂਜਿਆਂ ਦੇ ਆਕਰਸ਼ਣ ਦਾ ਕਾਰਨ ਬਣਨਾ ਚਾਹੁੰਦੀਆਂ ਹਨ। ਅੱਖੀਆਂ, ਜਿਨ੍ਹਾਂ ਵਿਚ ਰੇਤ ਕਣ ਆਦਿ ਪਿਆ ਰੜਕ ਪੈਦਾ ਹੋ ਜਾਂਦੀ ਹੈ, ਉਨ੍ਹਾਂ ਅੱਖੀਆਂ ਦੀ ਵੀ ਮਨੁੱਖੀ ਦੇਹੀ ਬਿਨਸਣ ਬਾਅਦ ਕਦਰ ਨਹੀਂ ਰਹਿਣੀ। ਸ਼ੇਖ ਫਰੀਦ ਜੀ ਨੇ ਲਿਖਿਆ ਹੈ—

ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥

ਮਨੁੱਖੀ ਸਰੀਰ ਦੇ ਪ੍ਰਾਣ ਤਿਆਗਣ ਬਾਅਦ ਕਿਸੇ ਆਪਣੇ ਸਾਕ ਸੰਬੰਧੀ, ਰਿਸ਼ਤੇਦਾਰ ਨੇ ਦੇਹ ਨਾਲ ਸੰਬੰਧ ਨਹੀਂ ਰੱਖਣਾ। ਉਹਨਾਂ ਸਭਨਾਂ ਨੇ ਮ੍ਰਿਤਕ ਨੂੰ, ਮਨੁੱਖ ਨਹੀਂ ਪ੍ਰੇਤ ਸਮਝਣਾ ਹੈ—

ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੇ ਕਹਸਨਿ ਪ੍ਰੇਤੁ॥

(ਮਹਲਾ ੫)

ਇਹਨਾਂ ਪ੍ਰੇਤ ਕਹਿਣ ਵਾਲਿਆਂ ਵਿਚ ਉਸ ਨੇ ਵੀ ਹੋਣਾ ਹੈ ਜਿਹੜੀ ਘਰਵਾਲੀ ਹੋਣ ਕਰਕੇ, ਨਾਲ ਲੱਗੀ ਰਹਿੰਦੀ ਸੀ, ਬਹੁਤ ਪਿਆਰੀ ਸੀ—

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ॥

(ਮਹਲਾ ੯)

ਇਕ ਪਾਸੇ ਘਰ ਪਰਿਵਾਰ ਵਾਲਿਆਂ ਨੇ ਐਨੀ ਕੁ ਹੀ ਸਾਂਝ ਰੱਖਣੀ ਹੈ ਕਿ ਮਿੱਟੀ ਬਿਲੇ ਲਾਉਣ ਦੀ ਤਿਆਰੀ ਕਰ ਦੇਣੀ ਹੈ ਦੂਜੇ ਪਾਸੇ ਜਮਾਂ ਦੀ ਮਾਰ ਨੇ ਜੀਵ ਦਾ ਐਨਾ ਭੈੜਾ ਹਾਲ ਕਰ ਦੇਣਾ ਹੈ ਕਿ ਇਸ ਦਾ ਰੰਗ ਨੀਲਾ ਕਾਲਾ ਹੋ ਜਾਣਾ ਹੈ। ਮਿੱਤਰ ਪਿਆਰੇ ਅਖਵਾਉਂਦੇ ਲੋਕਾਂ ਤਾਂ ਛੱਡ ਦੇਣਾ ਹੈ, ਪਰ ਜਮਾਂ ਨੇ ਨਹੀਂ ਛੱਡਣਾ—

ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਣੀ ਭੇਤੁ॥

ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥

(ਮਹਲਾ ੫)

ਜੀਵ ਨੂੰ ਦਰਗਾਹ ਵਿਚ ਹਾਜ਼ਰ ਕੀਤਾ ਜਾਣਾ ਹੈ। ਉਥੇ ਇਸ ਦਾ ਲੇਖਾ-ਜੋਖਾ ਹੋਣਾ ਹੈ। ਜਿਹੜੇ ਵੀ ਸੰਸਾਰ ਉੱਤੇ ਚੰਗੇ ਮੰਦੇ ਕਰਮ ਕੀਤੇ, ਸਤਿਗੁਰੂ ਅਰਜਨ ਦੇਵ ਜੀ ਅਨੁਸਾਰ ਉਹਨਾਂ ਕਰਮਾਂ ਅਨੁਸਾਰ ਹੀ ਨਬੇੜਾ ਹੋਣਾ ਹੈ। ਮਨੁੱਖ ਨੂੰ ਸਮਝ ਆਉਣੀ ਚਾਹੀਦੀ ਹੈ ਕਿ ਪ੍ਰਭੂ ਦੇ ਚਰਨੀਂ ਪਿਆਂ ਹੀ ਪਾਰ ਉਤਾਰਾ ਹੋਣਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਭਾਦਰੋਂ ਦੇ ਮਹੀਨੇ ਦਾ ਜ਼ਿਕਰ ਕਰਦਿਆਂ ਨਰਕਾਂ ਤੋਂ ਬਚਣ ਦਾ ਇੱਕੋ ਇੱਕ ਰਾਹ ਦਸਿਆ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਉਹ ਰਾਹ ਹੈ, ਆਪਣੇ ਗੁਰੂ ਨੂੰ ਪੁੱਛ ਕੇ ਪ੍ਰਭੂ ਨੂੰ ਮਿਲਣਾ। ਸਤਿਗੁਰੂ ਗੋਬਿੰਦ ਸਿੰਘ ਅਨੁਸਾਰ ਭਾਦਰੋਂ ਦਾ ਸੁਹਾਵਣਾ ਮੌਸਮ ਹੋਣ ਦੇ ਬਾਵਜੂਦ ਸਖੀਆਂ ਦਾ ਸਵਰਗ ਭਗਵਾਨ ਦੇ ਮੇਲ ਵਿਚ ਹੈ। ਉਸ ਤੋਂ ਵਿਛੜਨ ਵਿਚ ਨਰਕ ਭੋਗਣਾ ਹੈ। ਸਤਿਗੁਰੂ ਅਰਜਨ ਦੇਵ ਜੀ ਅਨੁਸਾਰ—

ਸੇ ਭਾਦੁਇ ਨਰਕਿ ਨ ਪਾਈਅਹਿ
ਗੁਰੁ ਰਖਣ ਵਾਲਾ ਹੇਤੁ ॥

ਸੋ ਆਪ ਦਾ ਮਨੁੱਖ ਮਾਤਰ ਲਈ ਉਪਦੇਸ਼ ਹੈ ਕਿ ਆਸ਼ਰਾ ਉਸੇ ਸਤਿਗੁਰੂ ਦਾ ਲਈਏ। ਉਹ ਹਾਰ ਸ਼ਿੰਗਾਰ ਕਰੀਏ ਜਿਸ ਨਾਲ ਉਸਨੂੰ ਰਿਝਾ ਸਕੀਏ ਨਹੀਂ ਤਾਂ ਭਾਵੇਂ ਲੱਖਾਂ ਹੀ ਸ਼ਿੰਗਾਰ ਕਰੀਏ ਕਿਸੇ ਕੰਮ ਨਹੀਂ। ਬਾਲੀ ਦੀ ਮੌਤ ਤੋਂ ਬਾਦ ਪਤਨੀ ਤਾਰਾ ਵਿਰਲਾਪ ਕਰ ਰਹੀ ਹੈ ਭਗਵਾਨ ਸ੍ਰੀਰਾਮ ਨੇ ਕਿਹਾ, ਪ੍ਰਕਟ ਤਨੁ ਤਣ ਆਗੇ ਸੋਇਆ, ਜੀਵ ਨਿਤ ਕੇਹਿ ਲਗਿ ਤੁਮ ਰੋਣਾ ਛਿਤ ਜਲ ਪਾਵਕ ਗਗਨ ਸਮੀਰਾ, ਪੰਚ ਰਚਿਤ ਇਹ ਅਧਮ ਸਰੀਰਾ॥

ਹੇ ਭੰਤੇ! ਤੂੰ ਕਿਉਂ ਵਿਰਲਾਪ ਕਰਦੀ ਹੈਂ। ਜੇ ਤੇਰਾ ਪਿਆਰਾ ਇਸ ਦੇਹ ਨਾਲ ਸੀ ਤਾਂ ਉਹ ਅਜੇ ਵੀ ਸਾਮਣੇ ਪਈ ਹੈ ਤੇ ਜੇ ਤੇਰੀ ਪ੍ਰੀਤ ਜੀਵਾਤਮਾ ਨਾਲ ਸੀ, ਤਾਂ ਉਹ ਅਮਰ ਹੈ, ਸਦੀਵੀ ਹੈ। ਪੰਚ ਤੱਤ, ਮਿੱਟੀ-ਪਾਣੀ, ਹਵਾ ਅਗਨੀ ਔਰ ਆਕਾਸ਼ ਦੇ ਸੁਮੇਲ ਨਾਲ ਸਿਰਜੇ ਹੋਇ ਸ਼ਰੀਰ ਲਈ ਰੋਣ ਦਾ ਕੋਈ ਅਰਥ ਨਹੀਂ।

ਮੌਤ ਦਾ ਪਰੁਯਾਈ ਵਾਚਕ ਸ਼ਬਦ "ਪੂਰਾ ਹੋਣਾ" ਪੰਜਾਬੀ ਸਭਿਆਚਾਰ ਦੀ ਵੱਡਮੁੱਲੀ ਦੇਣ ਹੈ। ਬਾਲ ਦਾ ਜਨਮ ਹੋਇਆ, ਜਵਾਨ ਹੋਇਆ, ਧਨ-ਦੌਲਤ, ਸ਼ੋਹਰਤ ਕਮਾਈ, ਦੇਸ਼ ਵਿਦੇਸ਼ ਵਿਚ ਪ੍ਰਤੀਸ਼ਠਤ ਹੋਇਆ... ਪਰ ਅਧੂਰਾ ਰਿਹਾ। ਅੱਜ ਮੌਤ ਨੇ ਪੂਰਾ ਕਰ ਦਿੱਤਾ—ਜੀਵਨ ਚੱਕਰ ਸੰਪੂਰਨ ਹੋਇਆ—

"ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥

(ਮਹਲਾ ੫, ਪੰਨਾ ੮੪੬)

ਮੌਤ, ਭੈਭੀਤ ਹੋਣ ਦਾ ਨਹੀਂ, ਜਾਨਣ ਦਾ ਵਿਸ਼ਾ ਹੈ। ਵਿਗਿਆਨ ਲੰਬੀ ਉਮਰ ਦਾ ਉਪਾਅ ਢੂੰਡਦੇ ਰਹੇ, ਭਾਰਤੀ ਮਨੀਸ਼ੀ ਮੌਤ ਦਾ ਚਾਅ ਪਾਲਦੇ ਰਹੇ—

"ਕਬੀਰ ਮੁਹਿ ਮਰਨੇ ਕਾ ਚਾਉ ਹੈ"

(ਪੰਨਾ ੧੩੬੭)

ਕਹਿੰਦੇ ਹਨ, ਪਹਿਲੀ ਵਾਰ ਘੱਗਰ (ਨਦੀ) ਪਹਾੜਾਂ 'ਚੋਂ ਰਾਹ ਬਣਾਉਂਦੀ ਤੁਰੀ। ਵਲ ਖਾਂਦੀ, ਇਠਲਾਂਦੀ-ਮੈਦਾਨੀ ਇਲਾਕੇ ਲੰਘ ਜਦੋਂ ਗੰਗਾ ਨਗਰ ਤੋਂ ਅੱਗੇ ਰੇਗਿਸਤਾਨ ਦੇ ਰੂਬਰੂ ਹੋਈ, ਤਾਂ ਘਬਰਾਕੇ ਰੋਣ ਲੱਗੀ। ਅੱਗੇ ਇਕ ਇਕ ਕਦਮ ਤੇ ਮੌਤ ਦਾ ਖ਼ਤਰਾ ਸੀ। ਆਕਾਸ਼ ਤੇ ਤਪਦਾ ਹੋਇਆ ਜੇਠ ਦਾ ਸੂਰਜ, ਥੱਲੇ ਭਖਦਾ ਹੋਇਆ ਰੇਤੀਲਾ ਰੇਗਿਸਤਾਨ। ਬਹੁਤ ਤੇਜ਼ੀ ਨਾਲ ਘੱਗਰ ਦਾ ਪਾਣੀ ਵਾਸ਼ਪ ਬਣ ਆਕਾਸ਼ ਵਿਚ ਉਡੱਣ ਲੱਗਾ। ਕੁਝ ਰੇਤ ਚੂਸਣ ਲੱਗੀ। ਬੇਬਸ ਘੱਗਰ ਨੂੰ ਰੋਂਦਿਆ ਵੇਖ, ਕੋਲੋਂ ਦੀ ਲੰਘਦੀ ਹਵਾ ਨੂੰ ਤਰਸ ਆ ਗਿਆ। ਕੋਲ ਜਾ ਕੇ ਘੱਗਰ ਦੇ ਕੰਨ ਵਿਚ ਫੁਸਫੁਸਾਇਆ; "ਤੂੰ ਕਿਉਂ ਰੋਂਦੀ ਹੈਂ ? ਤੂੰ ਅਮਰ ਹੈ, ਕਦੇ ਮਰ ਹੀ ਨਹੀਂ ਸਕਦੀ। ਵਜੂਦ ਬਦਲੇਗਾ, ਸਰੂਪ ਬਦਲੇਗਾ, ਪਰ ਤੇਰੀ ਜੀਵਨ ਯਾਤਰਾ ਬਾਦਸਤੂਰ ਚਲਦੀ ਰਹੇਗੀ। ਪਹਿਲਾਂ ਤੂੰ ਬਰਫ਼ ਬਣ ਪਰਬਤ ਸਿਖਰਾਂ ਤੇ ਬੈਠੀ ਰਹੀ, ਕਾਲਾਂਤਰ ਵਿਚ ਪਾਣੀ ਬਣ ਨਵੀਂ ਯਾਤਰਾ ਤੇ ਤੁਰੀ... ਹੁਣ ਧਰਤੀ ਦੀ ਪਿਆਸ ਬੁਝਾ। ਧਰਤੀ ਦੇ ਅੰਦਰ ਵੀ ਤੇਰਾ ਪ੍ਰਵਾਹ ਚਲਦਾ ਰਹੇਗਾ। ਜਾਂ ਹੁਣ ਮੇਰੀ ਸਵਾਰੀ ਕਰ ਲੈ। ਹੌਲੀ ਹੋ ਜਾ, ਜਲਵਾਸ਼ਪ ਬਣ ਮੇਰੇ ਤੇ ਸਵਾਰ ਹੋ, ਆਕਾਸ਼ ਦੀ ਯਾਤਰਾ ਕਰ। ਜਿਥੇ ਪ੍ਰਭੂ ਦੀ ਇੱਛਾ ਹੋਏਗੀ, ਉਥੇ ਵਰਖਾ ਬਣ ਧਰਤੀ ਨਾਲ ਜਾ ਮਿਲੀਂ—ਤੇਰਾ ਜੀਵਨ ਹਰ ਹਾਲ ਗਤੀਸ਼ੀਲ ਰਹੇਗੀ। ਤੇਰਾ ਰੋਣਾ-ਧੋਣਾ ਨਿਰਾਧਾਰ ਹੈ—

"ਮਾਟੀ-ਮਾਟੀ ਹੋਈ ਏਕ, ਰੋਵਨਹਾਰੇ ਕੀ ਕਵਨ ਟੇਕ

(ਮਹਲਾ ੫, ਪੰਨਾ ੮੮੫)

ਮਹਾਪੁਰਸ਼ਾਂ ਨੇ, ਤੱਤ ਗਿਆਨੀਆਂ ਨੇ ਪ੍ਰਕ੍ਰਿਤੀ ਦਾ ਇਹ ਰਹੱਸ ਜਾਣ ਲਿਆ। ਸੂਰਜ ਤੋਂ ਨਿਕਲੀ ਹੋਈ ਕਿਰਨ ਨੇ ਮਰਨ ਤੋਂ ਬਾਦ ਜਿਸ ਸੂਰਜ ਵਿਚ ਲੀਨ ਹੋਣਾ ਹੈ—ਜੀਂਵਦੇ ਜੀ ਉਸ ਖਿਣ ਨੂੰ, ਉਸ ਅਲੌਕਿਕ ਨਜ਼ਾਰੇ ਨੂੰ ਦੇਖਣ ਦੀ ਤਾਂਘ ਨੇ ਉਨ੍ਹਾਂ ਨੂੰ ਜੀਵਨ ਮੁਕਤਿ ਬਣਾ ਦਿੱਤਾ।

ਗੋਰਖਨਾਥ ਨੇ ਆਪਣੇ ਸੇਵਕਾਂ ਨੂੰ ਉਪਦੇਸ਼ ਦਿੱਤਾ—

"ਮਰੋ ਹੇ ਜੋਗੀ, ਮਰੋ ! ਮਰੋ ਮਰਨ ਹੈ ਮੀਠਾ॥
ਐਸੀ ਮਰਨੀ ਮਰੋ, ਜਿਸ ਮਰਨੀ ਮਹ ਗੋਰਖ ਡੀਠਾ॥"

(ਗੋਰਖ ਬਾਣੀ)

ਮਰਨ ਤੋਂ ਬਾਦ, ਚਿੱਤ ਦੀਆਂ ਬ੍ਰਿਤੀਆਂ ਨੂੰ ਜੋ ਵਿਰਾਮ ਲੱਗਦਾ ਹੈ, ਜੋ ਗਹਿਰੀ ਸ਼ਾਂਤੀ ਘਿਰਦੀ ਹੈ, ਜੋ ਨਿਸ਼ਕਾਮਤਾ, ਨਿਰਹੰਕਾਰਤਾ ਮ੍ਰਿਤਕ ਦੀ ਲਾਸ਼ ਤੇ ਆਉਂਦੀ ਹੈ, ਜੀਂਵਦੇ ਹੋਏ, 'ਮੈਂ' ਨੂੰ ਮਾਰ ਕੇ ਉਸੇ ਪਰਮ ਸ਼ਾਂਤੀ ਦਾ ਚਾਅ, ਜੀਵਨ-ਮੁਕਤੀ ਦਾ ਵਸੀਲਾ ਬਣਿਆ।

ਸਾਰੀ ਕਾਮਨਾ ਦੇਹ ਨਾਲ ਜੁੜੀ ਹੈ। ਸਾਰਾ ਮੋਹ, ਸਾਰੀ ਆਸਕਤੀ ਮਨ ਤੋਂ ਜਨਮ ਲੈਂਦੀ ਹੈ। ਮਨੁੱਖ ਦੀ ਅਸ਼ਾਂਤੀ ਦਾ ਇਕ-ਮਾਤਰ ਕਾਰਨ, ਚਿੱਤ ਦੀਆਂ ਬਿਰਤੀਆਂ ਹਨ। ਇਕ ਵਾਰ ਰਾਜਾ ਜਨਕ ਨੇ ਅਸ਼ਟਾਵਕ੍ਰ ਜੀ ਤੋਂ ਪੁਛਿਆ, "ਮਨੁੱਖ ਕਿਵੇਂ ਸੁਖੀ ਹੋ ਸਕਦਾ ਹੈ ? ਮਨੁੱਖ ਦੀ ਮੁਕਤੀ ਦਾ ਕੀ ਉਪਾਅ ਹੈ ?" ਤਾਂ ਅਸ਼ਟਾਵਕ੍ਰ ਜੀ ਨੇ ਕਿਹਾ—

"ਯਦੀ ਦੇਹ ਪ੍ਰਿਥਕ ਕ੍ਰਿਤਵਾ ਚਿੱਤ ਵਿਸ੍ਰਾਮੰ ਤਿਸਠਸੀ ਅਧੁਨੈਵ ਸੁਖੀ, ਸ਼ਾਂਤਹ ਜੀਵਨ ਮੁਕਤੋ ਭਵਿਸਯਸੀ।"

(ਅਸ਼ਟਾਵਕ੍ਰ ਗੀਤਾ)

ਅਰਥਾਤ—"ਹੇ ਰਾਜਨ ! ਯਦੀ ਪ੍ਰਾਣੀ ਦੇਹ ਕੋ ਅਪਨੇ ਸੇ ਅਲਗ ਕਰਕੇ, ਚਿੱਤ ਕੀ ਬ੍ਰਿਤੀਯੋਂ ਕੋ ਵਿਸ੍ਰਾਮ ਦੇ ਦੇ ਤੋ ਉਸੀ ਛਣ ਪ੍ਰਾਣੀ ਸੁਖੀ, ਸ਼ਾਂਤ ਔਰ ਜੀਵਨ ਮੁਕਤ ਹੋ ਜਾਏਗਾ।"

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ, ਗੋਇੰਦਵਾਲ ਬੈਠੇ ਸਨ। ਇਕ ਜਗਿਆਸੂ ਸਿੱਖ ਨੇ ਪੁੱਛਿਆ, "ਪਾਤਸ਼ਾਹ ! ਇਸ ਭਵਜਲ ਨੂੰ ਤਰਨ ਦੀ ਕਿਹੜੀ ਵਿਧੀ ਹੈ ?" ਤਾਂ ਮੁਸਕੁਰਾ ਕੇ ਪਾਤਸ਼ਾਹ ਨੇ ਫੁਰਮਾਇਆ—

"ਜੀਵਤ ਮਰੀਏ, ਭਵਜਲ ਤਰੀਏ।"

ਸਵਾਮੀ ਰਾਮ ਤੀਰਥ ਆਪਣੇ ਲਈ ਕਦੀ "ਮੈਂ" ਦਾ ਸੰਬੋਧਨ ਨਹੀਂ ਕਰਦੇ ਹਨ। ਕਿਸੇ ਗ਼ੈਰ ਵਿਅਕਤੀ ਵਾਂਗ ਸੰਬੋਧਨ ਕਰਦੇ ਸਨ। ਇਕ ਵਾਰ ਕਿਸੇ ਸੋਚ ਵਿਚਾਰ ਵਿਚ ਡੁੱਬੇ ਕਿਤੇ ਜਾ ਰਹੇ ਸਨ। ਪੈਰ ਉੱਚੇ-ਨੀਵੇਂ ਥਾਂ ਤੇ ਪੈਣ ਕਰਕੇ ਡਿੱਗ ਪਏ। ਘਰ ਆ ਕੇ ਆਪਣੇ ਮਿੱਤਰ ਨਾਲ ਹੱਸ-ਹੱਸ ਕੇ ਘਟਨਾ ਦਾ ਜ਼ਿਕਰ ਕਰਨ ਲੱਗੇ—"ਭਈ, ਆਜ ਬੜਾ ਮਜ਼ਾ ਆਇਆ। ਸਵਾਮੀ ਰਾਮ ਰਾਸਤੇ ਮੇ ਗਿਰ ਪੜਾ।" ਮਿੱਤਰ ਨੇ ਕਿਹਾ, "ਐਸਾ ਕਿਉਂ ਨਹੀਂ ਕਹਤੇ ਕਿ ਤੁਮ ਗਿਰ ਪੜੇ।"ਤਾਂ ਸਵਾਮੀ ਰਾਮਤੀਰਥ ਨੇ ਕਿਹਾ, "ਮੈਂ ਕੈਸੇ ਗਿਰ ਸਕਤਾ ਹੂੰ। ਮੈਂ ਤੋਂ ਦੇਖ ਰਹਾ ਥਾ। ਯੇਹ ਸਵਾਮੀ ਰਾਮ, ਯੇਹ ਦੇਹ ਗਿਰੀ ਔਰ ਮੈਂ ਸ਼ਾਂਤ ਭਾਵ ਸੇ ਦੇਖ ਰਹਾ ਥਾ।" ਸਾਰਾ ਦੁੱਖ ਦੇਹ ਨੂੰ ਹੈ। ਸੁਖ ਦੀ ਸਾਰੀ ਕਾਮਨਾ ਵੀ ਇਸ ਦੇਹ ਜਾਂ ਦੇਹ ਨਾਲ ਜੁੜੇ ਕੁਟੰਬ ਵਾਸਤੇ ਹੈ। ਮਨਸੂਰ ਨੂੰ ਸੂਲੀ ਤੇ ਟੰਗ ਦਿੱਤਾ ਗਿਆ। ਥੱਲੋਂ ਨੁਕੀਲਾ ਸੂਲ ਗੁਦਾ ਦਵਾਰ ਨੂੰ ਚੀਰਦਾ ਹੋਇਆ ਅੰਦਰ ਦੀਆਂ ਆਂਤਾਂ ਵਿਚੋਂ ਲੰਘ ਰਿਹਾ ਸੀ। ਸਾਹਮਣੇ ਮਨਸੂਰ ਦੇ ਕੁਝ ਪ੍ਰੇਮੀ ਅਨੁਯਾਈ ਬੈਠੇ ਸਨ। ਇਕ ਸੇਵਕ ਕੋਲੋਂ ਦੇਖਿਆ ਨਾ ਗਿਆ। ਭੁੱਬਾਂ ਮਾਰਕੇ ਰੋ ਪਿਆ ਤੇ ਕਿਹਾ, "ਗੁਰੂਦੇਵ ਬਹੁਤ ਕਸ਼ਟ ਹੋ ਰਿਹਾ ਹੈ ਨਾ।" ਮਨਸੂਰ ਦੇ ਚਿਹਰੇ ਤੇ ਓਹੀ ਪੁਰਾਨੀ ਚਿਰ ਪਰਿਚਤ ਮੁਸਕਰਾਹਟ ਦੌੜ ਗਈ। ਜਵਾਬ ਦਿੱਤਾ, "ਸਾਰਾ ਜੀਵਨ ਦੇਹ ਕੋ ਅਪਨੇ ਸੇ ਅਲਗ ਕਰਨੇ ਕਾ ਪ੍ਰਯੋਗ ਕਰਤਾ ਰਹਾ ਆਜ ਇਸ ਪ੍ਰੀਛਣ ਕੇ ਬਾਦ ਕਹਿ ਸਕਤਾ ਹੂੰ ਕਿ ਮੁਝੇ ਇਸ ਸੂਲ ਸੇ ਕੋਈ ਕਸ਼ਟ ਨਹੀਂ ਹੋ ਰਹਾ।"

... ਮੈਨੇ ਪੂਰਨ ਰੂਪ ਸੇ ਅਪਨੇ ਆਪ ਕੋ ਇਸ ਸਰੀਰ ਸੇ ਅਲਗ ਕਰ ਲੀਆ ਹੈ। ਅੱਛਾ ਏਕ ਨਾਰੀਅਲ ਗਰੀ ਵਾਲਾ ਲੇਕਰ ਆਓ।" ਸੇਵਕ ਨੇ ਲਿਆਂਦਾ। ਇਕ ਹਥੌੜੀ ਨਾਲ ਹੌਲੀ ਹੌਲੀ ਠੋਕ ਕੇ ਗੁੱਟ ਸਬੂਤਾ ਬਾਹਰ ਕੱਢ ਲਿਆ ਤੇ ਕਿਹਾ—"ਦੇਖੋ ਇਸ ਗਰੀ ਕੋ ਧੀਰੇ ਧੀਰੇ ਪਿਆਰ ਸੇ ਠੋਕ ਕਰ ਓਪਰੀ ਸਤਹ ਸੇ ਅਲਗ ਕਰ ਲੀਆ ਫਿਰ ਚਾਹੇ ਓਪਰੀ ਹਿੱਸੇ ਕੋ ਤੋੜ ਡਾਲੋ—ਅੰਦਰ ਕੇ ਗੁੱਟ ਕੋ, ਅੰਦਰ ਕੀ ਗਿਰੀ ਕੋ ਕੋਈ ਚੋਟ ਨਹੀਂ ਪਹੁੰਚਤੀ। ਸੰਤ ਕੀ ਬਾਣੀ, ਗੁਰੂ ਕਾ ਉਪਦੇਸ਼ ਇਸ ਹਥੌੜੀ ਜੈਸਾ ਕਾਰਜ ਕਰਤਾ ਹੈ। ਪ੍ਰਾਣੀ ਕੋ ਬਾਰ-ਬਾਰ ਮੌਤ ਯਾਦ ਦਿਲਾਣਾ, ਜੀਵਨ ਕੀ ਨਿਸਾਰਤਾ ਕਾ ਬਖਾਣ, ਜੀਵਾਤਮਾ ਕੋ ਦੇਹ ਸੇ ਪਰੇ ਆਪਣੇ ਮੂਲ ਰੂਪ ਕਾ ਪਰਿਚੈ ਕਰਵਾਣਾ ਹੈ।"

ਜੀਵਾਤਮਾ ਨੂੰ ਐਸੀ ਹੀ ਚੋਟ ਤੀਸਰੇ ਪਾਤਸ਼ਾਹ ਲਾਉਂਦੇ ਹਨ—

ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ॥

(ਪੰਨਾ ੪੪੧)

ਇਹੋ ਮੁਕਤੀ ਦਾ ਮਾਰਗ ਹੈ। ਬੁੱਧ ਦਾ ਨਿਰਵਾਣ, ਮਹਾਵੀਰ ਦਾ ਕੈਵਲਯ ਅਤੇ ਪਤੰਜਲੀ ਦੇ ਯੋਗ ਦਾ ਅਰਥ ਵੀ ਇਹੋ ਹੈ। ਜਿਸਨੇ ਇਸ ਸੱਤ ਨੂੰ ਜਾਣ ਲਿਆ, ਉਹ ਜਨਮ-ਮਰਨ ਦੋਹਾਂ ਤੋਂ ਪਰੇ ਹੋ ਗਏ। ਉਨ੍ਹਾਂ ਦੀ ਨਜ਼ਰ ਵਿਚ ਦੇਹ ਦਾ ਜਨਮ ਜਾਂ ਮੌਤ ਅਰਥਹੀਨ ਹੋ ਗਈ। ਪੰਜਵੇਂ ਪਾਤਸ਼ਾਹ ਇਸੇ ਭਾਵ ਨੂੰ ਸ਼ਬਦ ਦਿੰਦੇ ਹਨ—

"ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ॥"

(ਪੰਨਾ ੭੪੮-੪੯)

ਅਤੇ ਇਸ ਅਵਸਥਾ ਦੀ ਪ੍ਰਾਪਤੀ ਲਈ ਭਗਤ ਕਬੀਰ ਜੀ ਅਭਿਆਸ ਕਰਨ ਲਈ ਸੂਤ੍ਰ ਦਿੰਦੇ ਹਨ—

"ਜੀਵਤ ਮਰੈ ਮਰੈ ਫੁਨਿ ਜੀਵੈ,
ਐਸੇ ਸੁੰਨਿ ਸਮਾਇਆ॥
ਅੰਜਨ ਮਾਹਿ ਨਿਰੰਜਨਿ ਰਹੀਐ,
ਬਹੁੜਿ ਨ ਭਵਜਲ ਪਾਇਆ॥"
(ਰਾਗ ਗਉੜੀ, ਪੰਨਾ ੩੩੨)

# ਪੰਜ ਕਿਸਾਨ

ਮਿੱਟੀ ਸੰਸਾਰ ਦੀ, ਜੋਤ ਨਿਰੰਕਾਰ ਦੀ। ਦੋ ਲੋਕਾਂ ਦੀ ਸਾਂਝੀ ਸੱਤਾ ਦਾ ਨਾਂ ਮਨੁੱਖ ਹੈ। ਦੋ ਖੰਡਾਂ ਦਾ ਵਜੂਦ। ਦੁਹਾਂ ਦੀਆਂ ਦੋ ਵੱਖ ਮੰਗਾਂ। ਜੋਤ ਦੀ ਇਕੋ ਤਮੰਨਾ ਹੈ, ਪਰਮਜੋਤ ਵਿਚ ਲੀਨ ਹੋ ਜਾਣਾ। ਭੌਤਿਕ ਸਰੀਰ ਸੰਸਾਰ ਦੇ ਭੋਗ ਮੰਗਦੈ। ਪ੍ਰਾਣੀ ਦੇ ਸਵਾਸ ਜਦੋਂ ਪੂਰੇ ਹੋ ਜਾਂਦੇ ਹਨ, ਦੁਹਾਂ ਖੰਡਾਂ ਦੀ ਵੱਖ-ਵੱਖ ਗਤੀ ਹੁੰਦੀ ਹੈ। ਮ੍ਰਿਤਕ ਦੇਹ ਨੂੰ ਅੰਤਿਮ ਸੰਸਕਾਰ ਲਈ ਮੜ੍ਹੀਆਂ ਤਕ ਪੁਚਾਈ ਦੈ, ਜੀਵਾਤੱਮਾ ਕਰਮਾਂ ਦਾ ਲੇਖਾ ਭੁਗਤਨ ਪ੍ਰਭੂ ਦਰਬਾਰ ਵਿਚ ਪੁਚਾਈ ਜਾਂਦੀ ਹੈ। ਗੁਰੂ ਨਾਨਕ ਪਾਤਸ਼ਾਹ ਇਸ ਅਵਸਥਾ ਬਾਬਤ ਕਹਿੰਦੇ ਹਨ :

"ਆਪੀਨੈ ਭੋਗ ਭੋਗਿਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥ (ਆਸਾ ਦੀ ਵਾਰ)

ਇਹ ਯਥਾਰਥ ਹੈ, ਜੀਵਨ ਦਾ। ਰੱਬ ਨੇ ਮਨੁੱਖ ਨੂੰ ਆਪਣੇ ਅੰਗ ਤੋਂ ਬਣਾਇਆ। ਗੁਰੂ ਨਾਨਕ ਨੇ ਭਾਈ ਲਹਿਣੇ ਨੂੰ ਕਿਹਾ, ਆਪਣੇ ਅੰਗ ਤੋਂ ਤੇਰਾ ਸਿਰਜਣ ਕੀਤੈ, ਤਾਂ ਤੂੰ ਅੰਗਦ ਹੋਇਆ। ਪ੍ਰਮਾਤਮਾ ਨੇ ਹਰ ਪ੍ਰਾਣੀ ਨੂੰ ਆਪਣੇ ਅੰਗ ਤੋਂ ਬਣਾਇਐ... ਹਰ ਪ੍ਰਾਣੀ ਅੰਗਦ ਹੈ। ਭਾਈ ਲਹਿਣੇ, ਇਸ ਪ੍ਰਮੇਸਰੀ ਦਾਤ ਨੂੰ ਹਿਰਦੇ 'ਚ ਸਵੀਕਾਰਿਆ ਤਾਂ ਗੁਰੂ ਅੰਗਦ ਅਤੇ ਫੇਰ ਅੱਲ੍ਹਾ ਬਣ ਗਏ... ਮਨੁੱਖ ਸਮਝ ਨਹੀਂ ਸਕਿਆ... ਸਵੀਕਾਰ ਨਹੀਂ ਕਰ ਸਕਿਆ ਤਾਂ ਭੋਗਾਂ ਵਿਚ ਪੈ ਗਿਆ... ਪ੍ਰਾਣ ਤਨ 'ਚੋਂ ਨਿਕਲੇ ਤਾਂ, "ਗਲਿ ਸੰਗਲ ਘਤਿ ਚਲਾਇਆ"... ਯਮਰਾਜ ਗਲ ਵਿਚ ਸੰਗਲ ਪਾ ਕੇ, ਅਪਰਾਧੀਆਂ ਵਾਂਗ ਲੈ ਤੁਰੇ। ਆਜੀਵਨ ਇੰਦਰੀਆਂ ਦੇ ਵੱਸ ਰਹੇ, ਮੌਤੋਂ ਬਾਅਦ ਯਮ ਦੇ ਵੱਸ ਪੈ ਗਏ।

ਸਮਰਾਟ ਚੰਦਰਗੁਪਤ ਚਾਰ ਤਰ੍ਹਾਂ ਦੀ ਸੈਨਾ ਨਾਲ ਸਜ ਕੇ ਗੁਰੂ ਚਾਣਕਯ ਕੋਲ ਜਿੱਤ ਦਾ ਆਸ਼ੀਰਵਾਦ ਲੈਣ ਗਿਆ। ਮੌਰਯ ਵੰਸ਼ ਦੇ ਰਾਜਾ ਨੰਦ 'ਤੇ ਹਮਲਾ ਕਰਨ ਲਈ ਤਤਪਰ ਹੋਇਆ ਤਾਂ ਚਾਣਕਯ ਨੇ ਕਿਹਾ—"ਇੰਦੀਯ ਵਸ਼ਵਰਤੀ, ਚਤੁਰੰਗ ਵਾਨਅਪਿ ਵਿਨਸ਼ਯਤੀ।" "ਚੰਦਰਗੁਪਤ ! ਜੰਗ ਜਿੱਤਣ ਦੀ ਪਹਿਲੀ ਸ਼ਰਤ ਹੈ, ਇੰਦਰੀਆਂ ਨੂੰ ਜਿੱਤਣਾ। ਜੇ ਇੰਦਰੀਆਂ ਦੇ ਵੱਸ ਰਿਹਾ ਤਾਂ ਚਤੁਰੰਗੀ ਫੌਜ (ਪੈਦਲ, ਘੋੜ ਸਵਾਰ, ਹਾਥੀ ਅਤੇ ਰੱਥ ਵਾਲੀ ਫ਼ੌਜ— ਨਾਲ ਸੁਸੱਜਿਤ ਹੋਣ ਦੇ ਬਾਵਜੂਦ ਨਸ਼ਟ ਹੋ ਜਾਏਂਗਾ।"

ਇਨ੍ਹਾਂ ਇੰਦਰੀਆਂ ਨੇ ਕਿਸੇ ਦਾ ਲਿਹਾਜ ਨਹੀਂ ਕੀਤਾ... ਵੱਡਿਆਂ-ਵੱਡਿਆਂ ਰਿਸ਼ੀਆਂ-ਮੁਨੀਆਂ, ਸਾਧਾਂ, ਫਕੀਰਾਂ, ਬਾਦਸ਼ਾਹਾਂ ਨੂੰ ਅਰਸ਼ ਤੋਂ ਫਰਸ਼ 'ਤੇ ਲਿਆ ਸੁੱਟਿਆ। ਪਰਾਸ਼ਰ ਰਿਸ਼ੀ, ਪ੍ਰਕਾਂਡ ਵਿਦਵਾਨ, ਰਿਗਵੇਦ ਦੇ ਕਈ ਮੰਤਰਾਂ ਦੇ ਰਚਇਤਾ... ਕਠਿਨ ਤੱਪ ਨਾਲ ਕੁਦਰਤ ਦੀਆਂ ਰਹੱਸਮਈ ਸ਼ਕਤੀਆਂ ਨੂੰ ਵੱਸ

ਵਿਚ ਕਰ ਲੈਣ ਵਾਲੇ, ਮਲਾਹ ਦੀ ਪੁੱਤਰੀ ਸੱਤਿਆਵਤੀ ਨੂੰ ਬੇੜੀ ਚਲਾਉਂਦਿਆਂ ਵੇਖ ਕਾਮ-ਆਸਕਤ ਹੋ ਗਏ। ਬੇੜੀ 'ਤੇ ਬੈਠ, ਪਾਰ ਲਿਜਾਣ ਲਈ ਕਿਹਾ। ਅੱਧ ਨਦੀ ਵਿਚ ਕੁਆਰੀ ਕੰਨਿਆ ਸੱਤਿਆਵਤੀ ਅੱਗੇ ਭੋਗ ਦੀ ਇੱਛਾ ਰੱਖੀ। ਤੱਪ ਤੇਜ ਵਾਲੇ ਰਿਸ਼ੀ ਤੋਂ ਡਰ ਗਈ ਪਰ ਦਿਨ ਦਾ ਵੇਲਾ ਸੀ-ਨਦੀ ਦੇ ਦੋਹਾਂ ਕੰਢਿਆਂ 'ਤੇ ਰਾਹਗੀਰਾਂ ਤੋਂ ਝਿਜਕ ਗਈ। ਪਰਾਸ਼ਰ ਰਿਸ਼ੀ ਨੇ ਆਪਣੀ ਮੰਤਰ ਸ਼ਕਤੀ ਨਾਲ ਬੇੜੀ ਦੇ ਚੌਗਿਰਦੇ ਬੱਦਲਾਂ ਦੀ ਦੀਵਾਰ ਖੜ੍ਹੀ ਕਰ ਦਿੱਤੀ ਅਤੇ ਭੋਗ ਕੀਤਾ। ਕੁਆਰੀ ਕੰਨਿਆ ਦੇ ਗਰਭ 'ਚੋਂ ਬਿਆਸ ਜੀ ਦਾ ਜਨਮ ਹੋਇਆ।

ਸਰੀਰ ਦੀ ਭੌਤਿਕ ਸੰਰਚਨਾ ਦਾ ਸੁਆਮੀ ਮਨ ਹੈ ਅਤੇ; ਮਨ ਦੇ ਦੂਤ ਇੰਦਰੀਆਂ ਹਨ। ਮਨ ਦੀ ਇੱਛਾ ਅਨੁਸਾਰ ਸਾਰੇ ਰਸ ਭੋਗ ਹੁੰਦੇ ਹਨ। ਵੇਖਣ ਨੂੰ ਮਨਭਾਉਂਦਾ ਨਜ਼ਾਰਾ ਅੱਖਾਂ ਵੇਖਦੀਆਂ ਹਨ ਪਰ ਨਜ਼ਾਰਿਆਂ ਦਾ ਭੋਗ ਮਨ ਹੀ ਕਰਦੈ। ਕਿਸੇ ਤਰ੍ਹਾਂ ਦਾ ਭੋਗ ਤਾਂ ਇੰਦਰੀਆਂ ਕਰਦੀਆਂ ਹਨ ਪਰ ਤ੍ਰਿਪਤ ਮਨ ਹੁੰਦੈ। ਮਨ ਦੀ ਰਜ਼ਾ ਨਾਲ ਸੰਚਾਲਿਤ, ਇੰਦਰੀਆਂ ਨੂੰ ਸਾਧਨਾ, ਵੱਡੇ-ਵੱਡੇ ਸੰਤਾਂ ਭਗਤਾਂ ਲਈ ਚੁਣੌਤੀ ਰਿਹੈ। ਭਗਤ ਕਬੀਰ ਜੀ, ਇਸ ਪਰਿਪੇਖ ਵਿਚ ਆਪਣੀ ਪੀੜਾ ਵਿਅਕਤ ਕਰਦੇ ਹਨ—

"ਦੇਹੀ ਗਾਵਾ ਜੀਓ ਧਰ ਮਹਤਉ ਬਸਹਿ ਪੰਚ ਕਿਰਸਾਨਾ
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ।

ਮਾਰੂ ੧੧੦੫

ਬਾਬਾ ਅਬ ਨਾ ਬਸਉ ਇਹ ਗਾਉ ॥"

ਮੇਰਾ ਸਰੀਰ ਇਕ ਪਿੰਡ, ਇਕ ਗ੍ਰਾਮ ਹੈ। ਆਤਮਾ ਇਸ ਪਿੰਡ ਦਾ ਸੁਆਮੀ ਹੈ। ਇਸ ਪਿੰਡ ਵਿਚ ਪੰਜ ਕਿਸਾਨ ਵੱਸਦੇ ਹਨ... ਅੱਖਾਂ, ਕੰਨ, ਨੱਕ, ਜੀਭ ਅਤੇ ਭੋਗ ਇੰਦਰੀ... ਇਹ ਮੇਰੇ ਆਖੇ ਵਿਚ ਨਹੀਂ ਹਨ... ਮੈਂ ਬਹੁਤ ਦੁਖੀ ਹਾਂ... ਹੁਣ ਇਸ ਸਸੀਰ ਵਿਚ ਹੋਰ ਰਹਿਣ ਦਾ ਚਿੱਤ ਨਹੀਂ—"ਬਾਬਾ ਅਬ ਨ ਬਸਉ ਇਹ ਗਾਉ।"

ਮਨੁੱਖ ਦੇ ਅੰਦਰ ਰਾਤ-ਦਿਨ ਇਹ ਪੰਜ ਕਿਸਾਨ, ਪੰਜ ਇੰਦਰੀਆਂ ਉਪੱਦਰ ਕਰਦੀਆਂ ਰਹਿੰਦੀਆਂ ਹਨ। ਭਗਤੀ ਮਾਰਗ ਦੇ ਪਥਿਕ ਲਈ ਵੰਗਾਰ ਹੈ, ਇਨ੍ਹਾਂ ਨੂੰ ਸ਼ਾਂਤ ਕਰਨਾ। ਇਹ ਇਕ ਜੰਗ ਹੈ, ਜੋ ਭਗਤੀ ਦੇ ਆਰੰਭ ਵਿਚ ਹੀ ਮਚ ਜਾਂਦੀ ਹੈ। ਇੰਦਰੀਆਂ ਮਨ ਦੇ ਨਿਰਦੇਸ਼ ਅਨੁਸਾਰ ਵਿਸ਼ੇ ਭੋਗ ਵੱਲ ਦੁੜਾਉਂਦੀਆਂ ਹਨ... ਅੰਤਰਾਤਮਾ, ਭਗਤੀ ਪ੍ਰਸੰਗ ਲਈ ਆਕਾਂਖਾ ਵਿਅਕਤ ਕਰਦੀ ਹੈ। ਸੰਘਰਸ਼ ਚੱਲਦਾ ਰਹਿੰਦੈ। ਜੇਠ ਦੀ ਤਪਦੀ ਦੁਪਹਿਰੇ ਬਲਦੀ ਅੱਗ ਨੇੜੇ ਹਵਨ ਕੁੰਡ 'ਤੇ ਬੈਠਣਾ, ਭਿਆਨਕ ਸਰਦ ਰਾਤ ਵਿਚ ਦਰਿਆ ਦੇ ਠੰਡੇ ਪਾਣੀ ਵਿਚ ਬੈਠਣਾ... ਕਈ ਤਰ੍ਹਾਂ ਦੇ ਹੱਠਯੋਗ ਸ਼ਾਇਦ ਸਰੀਰ ਦੀਆਂ ਅੰਦਰਲੀਆਂ ਇੰਦਰੀਆਂ ਨੂੰ ਸ਼ਿਕਸਤ ਦੇਣ ਦੇ ਮੰਤਵ ਨਾਲ ਹੀ ਵਰਤੋਂ ਵਿਚ ਆਏ ਹੋਣਗੇ। ਸਰੀਰ ਨੂੰ ਕਸ਼ਟ ਦਿਆਂਗੇ, ਸੁਕਾਵਾਂਗੇ ਤਾਂ ਸ਼ਾਇਦ ਅੰਦਰਲੀਆਂ ਇੰਦਰੀਆਂ ਸੁੱਕ ਜਾਣ... ਸ਼ਾਇਦ ਭਗਤ ਦੀ ਇਸੇ

ਮਨੋਦਸ਼ਾ ਵਿਚ ਹੱਠਯੋਗ ਹੋਂਦ ਵਿਚ ਆਇਆ ਹੋਵੇਗਾ। ਗੁਜਰਾਤੀ ਭਗਤ ਵਿੱਠਲ ਕਹਿੰਦੇ ਹਨ :

ਭਗਤੀ ਨੂੰ ਮਾਰਗ ਛੇ ਸ਼ੂਰਾਨੋ, ਨਹੀਂ ਕਾਇਰਾਨੋ ਕਾਮ ਜੋਨੋ।"

ਭਗਤੀ ਬਹਾਦਰਾਂ ਦਾ ਮਾਰਗ ਹੈ... ਕਾਇਰਾਂ-ਕਮਜ਼ੋਰਾਂ ਦਾ ਸ਼ੁਗਲ ਨਹੀਂ। ਆਪਣੇ ਆਪ ਨਾਲ ਜੰਗ... ਅੰਦਰ ਹੀ ਮਹਾਭਾਰਤ ਲੜਨ ਦਾ ਨਿਰਣਾ ਭਗਤੀ ਹੈ...।

# ੧੮੫੭ : ਯੁਗਾਂਤਕਾਰੀ ਕਾਲ-ਖੰਡ ਦਾ ਪੁਨਰ-ਅਵਲੋਕਨ

ਸੰਨ ੧੮੫੭ ਕਈ ਯੁਗਾਂਤਕਾਰੀ ਘਟਨਾਵਾਂ ਦਾ ਵਰ੍ਹਾ ਸੀ। ਇਸੇ ਸਾਲ ਈਸਟ ਇੰਡੀਆ ਕੰਪਨੀ ਦੀ ਬੰਗਾਲ ਆਰਮੀ ਵਿਚ ਬਗ਼ਾਵਤ ਹੋਈ। ਬ੍ਰਿਟਿਸ਼ ਹੁਕਮਰਾਨਾਂ ਦੀ ਵਿਸਥਾਰਵਾਦੀ ਸੋਚ, ਆਰਥਕ ਸ਼ੋਸ਼ਨ, ਸਰਕਾਰ ਦੇ ਹਿਤ ਲਈ ਕਾਨੂੰਨ ਵਿਚ ਬਾਰ-ਬਾਰ ਮਨਮਾਨੇ ਢੰਗ ਨਾਲ ਹੋ ਰਹੀਆਂ ਤਬਦੀਲੀਆਂ ਅਤੇ ਈਸਾਈ ਧਰਮ ਦੇ ਪ੍ਰਚਾਰ-ਪ੍ਰਸਾਰ ਵਾਸਤੇ ਅਪਨਾਏ ਜਾ ਰਹੇ ਹਥਕੰਡਿਆਂ ਤੋਂ ਉਪਜਿਆ ਜਨ-ਅਸੰਤੋਸ਼ ਜਿਹੇ ਕਈ ਤੱਤ ਸਨ, ਜਿਨ੍ਹਾਂ ਨੇ ਅੰਗਰੇਜ਼ੀ ਦਾਸਤਾ ਦੇ ਵਿਰੁੱਧ ਜੰਗ ਦੇ ਮੋਰਚੇ ਖੋਲ੍ਹੇ। ਫੌਜੀਆਂ ਦੀ ਬੰਦੂਕ ਵਿਚ ਵਰਤੇ ਜਾਣ ਵਾਲੇ ਕਾਰਤੂਸ ਵਿਚ ਗਊ ਅਤੇ ਸੂਰ ਦੀ ਚਰਬੀ ਹੋਣ ਦੀ ਖਬਰ ਸਾਰੀਆਂ ਸੈਨਿਕ ਛਾਵਨੀਆਂ-ਬੈਰਕਾਂ ਤੱਕ ਫੈਲ ਚੁਕੀ ਸੀ ਅਤੇ ਅੰਗਰੇਜ਼ੀ ਸੈਨਿਕ ਅਧਿਕਾਰੀਆਂ ਨੇ ਇਸ ਖਬਰ ਦਾ ਖੰਡਨ ਨਹੀਂ ਸੀ ਕੀਤਾ। ਇਹ ਹਿੰਦੂ ਅਤੇ ਮੁਸਲਮਾਨ ਦੋਹਾਂ ਸੰਪ੍ਰਦਾਵਾਂ ਦੇ ਸੈਨਿਕਾਂ ਲਈ ਆਤਮਗਲਾਨੀ ਦਾ ਸਬੱਬ ਬਣ ਚੁਕੀ ਸੀ, ਜੋ ਅੰਦਰੋ ਅੰਦਰੇ ਭੱਖ ਰਹੀ ਸੀ।

੧੯ਵੀਂ ਸਦੀ ਦੇ ਆਰੰਭ ਵਿਚ ਯੂਰਪੀ ਮੁਲਕਾਂ ਦੀਆਂ ਅਨੇਕ ਈਸਾਈ ਸੰਸਥਾਵਾਂ ਵਲੋਂ, ਹਿੰਦੁਸਤਾਨ ਵਿਚ ਈਸਾਈ ਧਰਮ ਦੇ ਪ੍ਰਚਾਰ ਦੇ ਪੁਰਜ਼ੋਰ ਪ੍ਰਯਾਸ ਹੁੰਦੇ ਰਹੇ। ਈਸਟ ਇੰਡੀਆ ਕੰਪਨੀ ਦੇ ਡਾਇਰੈਕਟਰ ਚਾਰਲਸ ਗ੍ਰਾਂਟ ਨੇ ਇਸ ਕੰਮ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ। ਉਸਨੇ ਈਸਾਈ ਪਾਦਰੀਆਂ ਨਾਲ ਮਿਲ ਕੇ ਇਕ ਗ੍ਰੰਥ ਦੀ ਰਚਨਾ ਕੀਤੀ, "ਏ ਪ੍ਰੋਪੋਜ਼ਲ ਫਾਰ ਏਸਟੈਬਲੀਸ਼ਿੰਗ ਏ ਪ੍ਰੋਟੈਸਟੈਂਟ-ਮਿਸ਼ਨ ਇਨ ਬੰਗਾਲ ਐਂਡ ਬਿਹਾਰ।" ਇਸ ਪੁਸਤਕ ਦੀਆਂ ਕਾਪੀਆਂ ਇੰਗਲੈਂਡ ਵਿਚ ਵਿਲੀਅਮ ਵਿਲਬਰਫੋਰਸ, ਕੈਂਟਨਬਰੀ ਦੇ ਆਰਚ ਬਿਸ਼ਪ ਆਦਿ ਨੂੰ ਭੇਜੀਆਂ ਗਈਆਂ। ਇਸ ਤੋਂ ਪਹਿਲਾਂ ੧੭੯੨ ਵਿਚ ਗ੍ਰਾਂਟ ਨੇ ਇਕ ਛੋਟੀ ਜਿਹੀ ੧੧੬ ਪੇਜਾਂ ਦੀ ਪੁਸਤਕ ਲਿਖੀ ਸੀ, ਜਿਸ ਵਿਚ ਸਪੱਸ਼ਟ ਰੂਪ ਵਿਚ ਕਿਹਾ ਗਿਆ ਸੀ, "ਭਾਰਤ ਨੂੰ ਬ੍ਰਿਟਿਸ਼ ਕਲੋਨੀ ਬਣਾਏ ਰੱਖਣ ਵਾਸਤੇ, ਭਾਰਤ ਦੇ ਹਿੰਦੂਆਂ ਦਾ ਈਸਾਈ ਬਣਨਾ ਜ਼ਰੂਰੀ ਹੈ।" ਉਸ ਪੁਸਤਕ ਵਿਚ ਉਸਨੇ ਹਿੰਦੂ ਧਰਮ ਵਿਚ ਵਿਆਪਤ ਅੰਧ-ਵਿਸ਼ਵਾਸ, ਬਲੀ ਪ੍ਰਥਾ ਅਤੇ ਕਰਮਕਾਂਡੀ ਪ੍ਰੰਪਰਾ ਦਾ ਜ਼ਿਕਰ ਕਰਦਿਆਂ, ਇਸ ਧਰਮ ਨੂੰ ਬੜਾ ਊਣਾ ਅਤੇ ਕ੍ਰੂਰ ਦੱਸਿਆ। ਸੰਨ ੧੮੧੩ ਵਿਚ ਇੰਗਲੈਂਡ ਦੀ ਪਾਰਲੀਆਮੈਂਟ ਵਿਚ ਹਿੰਦੂਆਂ ਮੁਸਲਮਾਨਾਂ ਦੇ ਧਰਮ ਪ੍ਰੀਵਰਤਨ ਕਰਵਾਉਣ ਦੇ ਅਧਿਕਾਰ ਲਈ "ਚਾਰਟਰ ਐਕਟ" ਪੇਸ਼ ਕੀਤਾ ਗਿਆ। ਇਹ ਚਾਰਟਰ ਐਕਟ ੩੬ ਦੇ ਮੁਕਾਬਲੇ ੮੯ ਮਤਾਂ ਨਾਲ ਮਨਜ਼ੂਰ ਹੋ ਗਿਆ।

ਇਸ ਐਕਟ ਦੇ ਨਾਲ ਧਾਰਾ ੨੩ਵੀਂ ਜੋੜੀ ਗਈ, ਜਿਸ ਅਨੁਸਾਰ ਸਰਕਾਰੀ

ਪੱਧਰ ਤੇ ਧਰਮ ਪ੍ਰੀਵਰਤਨ ਕਾਰਜ ਕ੍ਰਮ ਨੂੰ ਮਨਜ਼ੂਰੀ ਮਿਲ ਗਈ। ਲਾਰਡ ਟੀ. ਬੀ. ਮੈਕਾਲੇ, ਜਿਸਦੀ ਸਿਖਿਆ ਪ੍ਰਣਾਲੀ ੧੮੩੪ ਤੋਂ ਭਾਰਤ ਵਿਚ ਲਾਗੂ ਹੋਈ, ੧੨ ਵਰ੍ਹੇ ਦੀ ਉਮਰ ਤੋਂ ਸਕੂਲੀ ਸਿਖਿਆ ਦੇ ਸਮੇਂ ਤੋਂ ਹੀ ਈਸਾਈ ਧਰਮ ਪ੍ਰਚਾਰ ਦਾ ਸਹੀ ਸਮਾਂ ਸਮਝਦਾ ਸੀ। ਇਸਦੇ ਪਿਤਾ ਜੈਕਹੇਰੀ ਮੈਕਾਲੇ, ਆਪ ਇਕ ਈਸਾਈ ਪੱਤ੍ਰਿਕਾ "ਕ੍ਰਿਸਚਿਅਨ ਔਬਜ਼ਰਵਰ" ਦਾ ਸੰਪਾਦਕ ਸੀ। ਲਾਰਡ ਮੈਕਾਲੇ ਨੇ ਇਕ ਥਾਂ ਤੇ ਲਿਖਿਆ ਹੈ, "ਮੇਰੀ ਨਵੀਂ ਸਿਖਿਆ ਪ੍ਰਣਾਲੀ ਤੋਂ ਦੋ ਤਿੰਨ ਪੀੜ੍ਹੀਆਂ ਬਾਦ, ਕੋਈ ਮੂਰਤੀ ਪੂਜਕ ਦੇਵੀ ਦੇਵਤਿਆਂ ਦਾ ਉਪਾਸ਼ਕ ਨਹੀਂ ਬਚੇਗਾ... ਸਾਰੇ ਈਸ਼ਾਅਤ ਦੇ ਪੈਰੋਕਾਰ ਹੋਣਗੇ... ਸਾਰੇ ਯੂਨੀਅਨ ਜੈਕ ਦੇ ਝੰਡਾ ਬਰਦਾਰ ਹੋਣਗੇ।" ਮੈਕਾਲੇ ਦੀ ਸਿਖਿਆ ਪੱਧਤੀ ਦਾ ਇਹ ਸਿੱਟਾ ਨਿਕਲਿਆ ਕਿ ਹੁਣ ਅੰਗਰੇਜ਼ੀ ਅੱਖਰ ਸਿਖਿਆ ਦਾ ਮਾਧਿਅਮ ਬਣੇ। ਸਿਖਿਆਰਥੀ ਲਈ ਅੰਗਰੇਜ਼ੀ ਭਾਸ਼ਾ ਅਤੇ ਈਸਾਈਅਤ ਭਰਪੂਰ ਵਿਸ਼ੈ ਵਸਤੂ ਦਾ ਗਿਆਨ ਲਾਜ਼ਮੀ ਹੋ ਗਿਆ। ਇਕ ਆਂਕੜੇ ਅਨੁਸਾਰ ੧੮੫੦ ਤਕ ਭਾਰਤ ਵਿਚ, ਈਸਾਈ ਮੱਤ ਪ੍ਰਚਾਰ ਦੇ ੨੬੦ ਕੇਂਦਰ ਜਿਸ ਵਿਚ ੩੬੦ ਬਿਦੇਸ਼ੀ ਪਾਦਰੀ ਅਤੇ ੫੦੦ ਦੇ ਲਗਭਗ ਭਾਰਤੀ ਧਰਮ ਪ੍ਰਚਾਰਕ ਸ਼ਾਮਲ ਹੋ ਚੁਕੇ ਸਨ। ਇਸ "ਪਵਿੱਤਰ ਮਿਸ਼ਨ" ਵਿਚ ਜਿਸ ਅਫ਼ਸਰ ਜਾਂ ਪ੍ਰਚਾਰਕ ਨੇ ਵੱਧ ਚੜ੍ਹ ਕੇ ਯੋਗਦਾਨ ਪਾਇਆ, ਉਸਨੂੰ ਵਿਸ਼ੇਸ਼ ਮਾਨ-ਪੱਤਰ ਅਤੇ ਉਹਦੇ ਵਿਚ ਤਰੱਕੀ ਦੇ ਕੇ ਹੌਂਸਲਾ-ਅਫਜਾਈ ਕੀਤੀ ਜਾਂਦੀ। ਬੰਗਾਲ ਸਰਕਾਰ ਦੇ ਲੈਫਟੀਨੈਂਟ ਗਵਰਨਰ ਮਿ. ਈ. ਟੀ. ਡਾਲਟਨ, (ਜਿਸਦੇ ਨਾਂ ਤੇ ਡਾਲਟਨ ਗੰਜ ਸ਼ਹਿਰ ਦਾ ਨਾਂ ਪਿਆ) ਦੀ ਪ੍ਰਸ਼ੰਸਾ ਕਰਦਿਆਂ ਲਿਖਿਆ ਹੈ, "ਛੋਟਾ ਨਾਗਪੁਰ ਦੇ ਜੰਗਲੀ, ਪਿਛੜੇ ਇਲਾਕੇ ਵਿਚ ਸਥਾਨਕ ਆਦੀਵਾਸੀ ਅਤੇ ਕੋਲ ਜਾਤੀ ਦੇ ਲੋਕਾਂ ਨੂੰ ਪ੍ਰਭਾਵਤ ਕਰ, ਈਸਾਈ ਧਰਮ ਪ੍ਰਚਾਰ ਲਈ ਵਰਤਣਾ ਬਹੁਤ ਹੀ ਸੁਚੱਜੀ ਅਤੇ ਸੰਤੋਖਜਨਕ ਗੱਲ ਹੈ।"

ਪ੍ਰਮੁੱਖ-ਮਰਹੱਟਾ ਸਰਦਾਰ, ਬਾਜੀਰਾਵ ਪੇਸ਼ਵਾ ਦੇ ਗੋਦ ਲਏ ਹੋਏ ਪੁੱਤਰ, ਨਾਨਾ ਸਾਹਿਬ ਛੋਂਡੂ ਪੰਤ, (ਜਿਨ੍ਹਾਂ ਨੂੰ ਕ੍ਰਾਂਤੀਕਾਰੀ ਸਨਮਾਨ ਵਜੋਂ 'ਨਾਨਾ ਸਾਹਿਬ' ਕਹਿੰਦੇ ਸਨ) ਪੇਸ਼ਵਾ ਨੇ ਮਰਨ ਤੋਂ ਪਹਿਲਾਂ ਲਿਖਤੀ ਤੌਰ ਤੇ ਨਾਨਾ ਸਾਹਿਬ ਨੂੰ ਆਪਣਾ ਵਾਰਸ ਘੋਸ਼ਿਤ ਕੀਤਾ ਅਤੇ ਅੰਗਰੇਜ਼ ਸਰਕਾਰ ਨਾਲ ਹੋਈ ਸੰਧੀ ਅਨੁਸਾਰ ਪੈਨਸ਼ਨ ਦਾ ਅਧਿਕਾਰੀ ਵੀ ਨਿਯੁਕਤ ਕੀਤਾ। ਪਰ ਪੇਸ਼ਵਾ ਦੀ ਮੌਤ ਤੋਂ ਬਾਦ ਅੰਗਰੇਜ਼ਾਂ ਨੇ ਨਾਨਾ ਸਾਹਿਬ ਨੂੰ ਕਿਸੇ ਤਰ੍ਹਾਂ ਦੀ ਪੈਨਸ਼ਨ ਜਾਂ ਰਿਆਇਤ ਦੇਣ ਤੋਂ ਨਾਂਹ ਕਰ ਦਿੱਤੀ। ਨਾਨਾ ਸਾਹਿਬ ਦੇ ਵਿਸ਼ੇਸ਼ ਮਿੱਤਰ ਅਤੇ ਸਹਿਯੋਗੀ ਅਜ਼ੀਮੁੱਲਾ ਖਾਂ ਨੂੰ ਵਕਾਲਤ ਲਈ ਇੰਗਲੈਂਡ ਭੇਜਿਆ, ਪਰ ਕੋਈ ਫਾਇਦਾ ਨਹੀਂ ਹੋਇਆ। ਨਾਨਾ ਸਾਹਿਬ ਇਸ ਅਪਮਾਨ ਨਾਲ ਬੜੇ ਰੋਸ ਵਿਚ ਆਏ। ਇਹ ੧੮੫੪ ਦੀ ਗੱਲ ਹੈ। ਉਸ ਵੇਲੇ ਨਾਨਾ ਸਾਹਿਬ ਦੇ ਇੰਗਲੈਂਡ ਬੈਂਕ ਖਾਤੇ ਵਿਚ ਪੰਜ ਲੱਖ ਪੌਂਡ ਤੋਂ ਉਪਰ ਰਕਮ ਜਮ੍ਹਾਂ ਸੀ। ਉਨਾਂ ਸੰਕਲਪ ਲਿਆ, ਮੈਂ ਆਪਣੀ ਸਾਰੀ ਰਕਮ, ਜ਼ਮੀਨ-ਜਾਇਦਾਦ ਵੇਚ ਕੇ ਵੀ ਅੰਗਰੇਜ਼ੀ ਹਕੂਮਤ ਨੂੰ ਦੇਸ਼ ਤੋਂ ਬਾਹਰ ਕੱਢਾਂਗਾ ਅਤੇ ਮੁੜ

ਰਜਵਾੜਾਸ਼ਾਹੀ ਸਥਾਪਤ ਕਰਾਂਗਾ। ਇਸ ਕੰਮ ਲਈ ਉਨ੍ਹਾਂ ਨੇ ਅਜ਼ੀਮੁੱਲਾਂ ਖਾਂ ਜਿਹੇ ਆਪਣੇ ਭਰੋਸੇਮੰਦ ਸਾਥੀਆਂ ਨਾਲ ਸਲਾਹ ਕਰ ਕੇ ਪੱਤਰਾਚਾਰ ਅਤੇ ਦੌਰਿਆਂ ਰਾਹੀਂ ਰਜਵਾੜਿਆਂ ਨਾਲ ਮਿਲ ਕੇ ਵਿਦਰੋਹ ਦੀ ਗੁਪਤ ਯੋਜਨਾ ਬਣਾਈ। ਆਪ ਕਾਨ੍ਹਪੁਰ ਰਹਿਕੇ, ਬਨਾਰਸ, ਇਲਾਹਾਬਾਦ, ਲਖਨਊ, ਮੇਰਠ, ਉਜੈਨ, ਆਬੂ, ਮਥੁਰਾ, ਝਾਂਸੀ ਆਦਿ ਸਥਾਨਾਂ ਦੇ ਰਜਵਾੜਿਆਂ ਰਿਆਸਤਾਦਾਰਾਂ ਨਾਲ ਗੁਪਤ ਬੈਠਕਾਂ ਕਰ ਇਕਮੁਸ਼ਤ ਵਿਦਰੋਹ ਦੀ ਯੋਜਨਾ ਬਣਾਈ। ੧੮੫੭ ਦੀ ਅਪ੍ਰੈਲ ਤਕ ਬੈਂਕ ਦੀ ਸਾਰੀ ਰਕਮ (ਪੰਚ ਲੱਖ ਪੌਂਡ) ਕੱਢਵਾਈ ਜਾ ਚੁਕੀ ਸੀ। ਜੇ. ਡਬਲਯੂ. ਕੇਯੀ ਜੋ ੧੮੫੭ ਵਿਚ ਇੰਗਲੈਂਡ ਕੰਪਨੀ ਦੇ ਸਭ ਤੋਂ ਵੱਡੇ ਅਧਿਕਾਰੀਆਂ ਵਿਚੋਂ ਸਨ, ਲਿਖਦਾ ਹੈ, "੧੮੫੭ ਦੇ ਵਿਦਰੋਹ ਵਿਚ (ਨਾਨਾ ਸਾਹਿਬ ਦੀ) ਇਸ ਵੱਡੀ ਰਕਮ ਦਾ ਬਹੁਤ ਵੱਡਾ ਯੋਗਦਾਨ ਸੀ।"

ਝਾਂਸੀ ਦੀ ਰਾਣੀ ਲਖਮੀਬਾਈ, ਬਿਹਾਰ ਤੋਂ ਬਾਬੂ ਕੁੰਅਰ ਸਿੰਘ, ਤਾਂਤਿਆ ਟੋਪੇ, ਫੈਜ਼ਾਬਾਦ ਦੇ ਮੌਲਵੀ-ਅਹਮਦੁਲਾਹ, ਅਜ਼ੀਮੁੱਲਾ ਖਾਂ ਨੇ ਮਿਲਕੇ ਨਾਨਾ ਸਾਹਿਬ ਦੀ ਯੋਜਨਾ ਨੂੰ ਅਮਲੀ ਜਾਮਾ ਪਹਿਨਾਉਣ ਦੀ ਸੌਂਹ ਚੁੱਕੀ। ਬਹਾਦੁਰਸ਼ਾਹ ਜਫ਼ਰ (ਦੂਜਾ) ਨੂੰ, ਦਿੱਲੀ ਕੇਂਦਰ ਤੇ ਕਾਬਜ਼ ਅੰਤਮ ਮੁਗਲ ਬਾਦਸ਼ਾਹ ਹੋਣ ਕਰਕੇ, ਸਾਂਝਾ ਸਰਦਾਰ ਘੋਸ਼ਤ ਕੀਤਾ। ਪਰ ਇਤਿਹਾਸਕ ਸੱਚਾਈ ਹੈ ਕਿ, ਬਹਾਦੁਰਸ਼ਾਹ ਜ਼ਫ਼ਰ ੧੮੫੭ ਦੇ ਵਿਦਰੋਹ ਦੀ ਸਭ ਤੋਂ ਕਮਜ਼ੋਰ ਕੜੀ ਸੀ। ੧੦ ਮਈ ੧੮੫੭ ਨੂੰ ਜਦੋਂ ਮੇਰਠ ਦੇ ਸੈਨਿਕਾਂ ਨੇ ਬਗ਼ਾਵਤ ਕੀਤੀ, ਜੇਲ੍ਹ ਵਿਚ ਬੰਦ ਆਪਣੇ ਹੀ ੮੫ ਸਾਥੀਆਂ ਨੂੰ ਛੁੜਾ ਕੇ ਵਾਹੋਦਾਹੀ, ਰਾਤੋ ਰਾਤ ਦਿੱਲੀ ਨੂੰ ਦੌੜੇ। ਜਦੋਂ ਯਮੁਨਾ ਦੇ ਪੁੱਲ ਤੇ, ਦਿੱਲੀ ਪੁੱਜੇ ਤਾਂ ੧੧ ਮਈ ੧੮੫੭ ਦੀ ਪ੍ਰਭਾਤ ਹੋ ਚੁਕੀ ਸੀ। ਬਾਗ਼ੀ ਫੌਜੀਆਂ ਦੇ ਸ਼ੋਰ ਅਤੇ ਨਾਹਰਿਆਂ ਨਾਲ ਘਬਰਾ ਕੇ ਬਹਾਦੁਰਸ਼ਾਹ ਜਫ਼ਰ ਨੇ ਪੁਛਿਆ, "ਇਹ ਕੈਸਾ ਸ਼ੋਰ ਹੈ ?" "ਜੀ ਇਹ ਹਿੰਦੁਸਤਾਨੀ ਫੌਜੀਆਂ ਦੀ ਬਗਾਵਤ ਹੈ।" ਇਹ ਸੁਣ ਬਹਾਦੁਰਸ਼ਾਹ ਜ਼ਫ਼ਰ, ਸ਼ਾਹੇ-ਬੇਖਬਰ, ਨੂੰ ਬੜੀ ਹੈਰਾਨੀ ਹੋਈ ਅਤੇ ਪਹਿਲਾ ਕੰਮ ਕੀਤਾ, ਕਿ ਇਕ ਵਿਸ਼ਵਾਸ਼ਪਾਤਰ ਨੂੰ ਬਗ਼ਾਵਤ ਦੀ ਜਾਣਕਾਰੀ ਦੇਣ ਲਈ ਬ੍ਰਿਟਿਸ਼ ਲੈਫਟੀਨੈਂਟ ਗਵਰਨਰ ਕੋਲ ਆਗਰਾ ਭੇਜਿਆ। ਅਸਲ ਵਿਚ ੮੨ ਸਾਲ ਦਾ ਕਮਜ਼ੋਰ ਪਰ ਹਰਮ ਹੁੱਕੇ ਅਤੇ ਸ਼ਾਇਰੀ ਦੀ ਮਹਿਫਿਲਾਂ ਵਿਚ ਸਮਾਂ ਗੁਜ਼ਾਰਨ ਵਾਲਾ ਬਹਾਦੁਰਸ਼ਾਹ ਜ਼ਫ਼ਰ ਖਰਚਿਆਂ ਦੀ ਪੂਰਤੀ ਲਈ ਬੇਗ਼ਮ ਜ਼ੀਨਤ ਮਹੱਲ ਦੇ ਨਾਲ ਮਿਲਕੇ ਸਰਕਾਰ ਨਾਲ ਪੱਤਰਾਚਾਰ ਕਰਦੇ ਰਹਿੰਦੇ ਸੀ। ਉਸਦੇ ਸਾਥੀ ਅਤੇ ਦਰਬਾਰੀ ਪੂਰੀ ਤਰ੍ਹਾਂ ਗੱਦਾਰ ਸਨ। ਉਨ੍ਹਾਂ ਨੇ ਸਮੇਂ ਤੋਂ ਪਹਿਲਾਂ ਹੀ ਬਗ਼ਾਵਤ ਦੀ ਖਬਰ ਲੀਕ ਕਰ ਦਿੱਤੀ ਅਤੇ ਦਿੱਲੀ ਦੇ ਮੁਹੱਲਾ ਚੂੜੀਵਾਲਾ ਵਿਖੇ ਬਾਗੀਆਂ ਵਲੋਂ ਚਲ ਰਹੀ ਗੁਪਤ ਬਾਰੂਦ ਫੈਕਟਰੀ ਨੂੰ ਪਲੀਤਾ ਲਵਾ ਦਿੱਤਾ। ਇਹ ਕੰਮ ਬਹਾਦੁਰਸ਼ਾਹ ਜਫ਼ਰ ਦੇ ਖਾਸ ਦਰਬਾਰੀ ਏਹਸਾਨੁੱਲਾ ਖਾਂ ਨੇ ਕੀਤਾ। ਉਸ ਵੇਲੇ ਫੈਕਟਰੀ ਵਿਚ ੪੯੪ ਆਦਮੀ ਕੰਮ ਕਰ ਰਹੇ ਸਨ। ਸਿਰਫ ੧੩ ਬਚੇ ਬਾਕੀ ਸਾਰੇ ਗੋਲਾ ਬਾਰੂਦ ਦੇ ਧਮਾਕਿਆਂ ਵਿਚ ਹੀ ਸੜ ਕੇ ਸੁਆਹ ਹੋ ਗਏ। ਇਲਾਹੀਬਖਸ਼ ਨੇ ੧੯ ਸਿਤੰਬਰ

੧੮੫੭ ਨੂੰ ਬਹਾਦੁਰਸ਼ਾਹ ਜਫ਼ਰ ਨੂੰ ਗ੍ਰਿਫਤਾਰ ਕਰਵਾਉਣ ਅਤੇ ਉਸਦੇ ਬੇਟਿਆਂ ਨੂੰ ਮਰਵਾਉਣ ਵਿਚ ਪੂਰੀ ਭੂਮਿਕਾ ਨਿਭਾਈ। ਇਸ ਤਰ੍ਹਾਂ ੧ ਲੱਖ ੨੯ ਹਜ਼ਾਰ ਵਿਦਰੋਹੀ ਸੈਨਿਕ, ਵੱਖ ਵੱਖ ਮਹਾਯੋਧਿਆਂ ਅਤੇ ਉਨ੍ਹਾਂ ਦੀ ਫੌਜ ਦੇ ਬਾਵਜੂਦ ਇਹ ਮਹਾਸੰਗਰਾਮ ਅਸਫਲ ਹੋ ਗਿਆ। ਇਸ ਮਹਾਂਸੰਗਰਾਮ ਵਿਚ ਲਗਭਗ ਤਿਨ ਲੱਖ ਵਿਅਕਤੀਆਂ ਅਤੇ ਸੈਨਿਕਾਂ ਦਾ ਬਲੀਦਾਨ ਹੋਇਆ। ਅੰਗਰੇਜ਼ਾਂ ਨੇ ਸਿਤੰਬਰ ੧੮੫੭ ਨੂੰ ਦਿੱਲੀ ਤੇ ਦੁਬਾਰਾ ਕਾਬਜ ਹੋਣ ਤੋਂ ਬਾਦ ਭਿਆਨਕ ਨਰਸੰਘਾਰ ਕੀਤਾ। ਕਈ ਸ਼ਹਿਰ ਨਸ਼ਟ ਹੋ ਗਏ, ਕਈ ਮਹਿਲ, ਮਲਬੇ ਦਾ ਢੇਰ ਬਣ ਗਏ। ਬ੍ਰਿਟਿਸ਼ ਹਕੂਮਤ ਵਲੋਂ ਹੋਏ ਅੱਤਿਆਚਾਰ ਨਾਲ ਇਤਿਹਾਸ ਕੰਬ ਗਿਆ। ਸਿਰਫ਼ ਦਿੱਲੀ ਵਿਚ ੨੬-੨੭ ਹਜ਼ਾਰ ਲੋਕਾਂ ਨੂੰ ਫਾਂਸੀ ਦੇ ਦਿੱਤੀ ਗਈ। ਹਜ਼ਾਰਾਂ ਨੇ ਭੈਅ ਨਾਲ ਆਤਮ ਹੱਤਿਆ ਕਰ ਲਈ। ਮਿਰਜ਼ਾ ਗ਼ਾਲਿਬ ਨੇ "ਖ਼ੂਨ ਕਾ ਦਰਿਆ" ਵਿਚ ਇਸ ਨ੍ਰਿਮਮ ਹੱਤਿਆਕਾਂਡ ਦਾ ਜ਼ਿਕਰ ਕੀਤਾ ਹੈ।

ਜਦੋਂ ਇਹ ਵਿਦਰੋਹ ਕੁਚਲਿਆ ਜਾ ਰਿਹਾ ਸੀ, ਉਸ ਤੋਂ ਡੇਢ ਮਹੀਨਾ ਪਹਿਲਾਂ ੧੨ ਅਪ੍ਰੈਲ ੧੮੫੭ ਨੂੰ "ਕੂਕਾ-ਕ੍ਰਾਂਤੀ" ਦਾ ਜਨਮ ਹੋ ਚੁੱਕਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਮਾਈ ਵਿਚ ਸੱਚ ਅਤੇ ਸੁੱਚ ਦੇ ਪ੍ਰਤੀਕ, ਨਾਮਧਾਰੀ ਮਰੀਜੀਉੜੇ ਦੇਸ਼ ਅਤੇ ਧਰਮ ਦੀ ਖੁਸ਼ਹਾਲੀ ਲਈ ਆਪਾ ਕੁਰਬਾਨ ਕਰਨ ਦਾ ਸੰਕਲਪ ਲੈ ਰਹੇ ਸਨ। ਨਾਮਧਾਰੀ ਪੰਥ ਦਾ ਸਿਰਜਨਾਤਮਕ ਇਤਿਹਾਸ, ਸਰਬਪੱਖੀ ਮਨੁੱਖੀ ਸੰਵੇਦਨਸ਼ੀਲਤਾ ਅਤੇ ਖੁਸ਼ਹਾਲੀ ਦਾ ਵਿਕਾਸਸ਼ੀਲ ਪੱਖ ਹੈ ਅਤੇ ਇਸ ਪੰਥ ਦੇ ਸ੍ਰਿਜਕ, ਗੁਰੂ ਰਾਮ ਸਿੰਘ ਇਕ ਐਸਾ ਨਿਵੇਕਲਾ ਨਾਇਕ ਜਿਸ ਨੇ ਸਦੀਆਂ ਤੋਂ ਗੁਲਾਮੀ ਦੀ ਤ੍ਰਾਸਦੀ ਝੇਲ ਰਹੇ ਪੰਜਾਬ ਵਿਚ "ਸੰਤ ਖਾਲਸਾ" ਦੇ ਰੂਪ ਵਿਚ ਰਾਮ ਰਾਜ ਦੀ ਚਿਰੰਤਨ ਆਸ ਨੂੰ ਮੂਰਤੀਮਾਨ ਕਰ ਦਿੱਤਾ, ਜਿਸਨੇ "ਬੀ ਰੂਪ" ਵਿਚ ਢਾਈ ਸਿੱਖਾਂ ਦਾ ਬੀਜਾਰੋਪਨ ਕਰਕੇ ਹੱਸਦੇ ਗਾਉਂਦੇ, ਗੁਰਬਾਣੀ ਦੇ ਸ਼ਬਦ ਪੜ੍ਹਦੇ, ਫਾਂਸੀ ਦੀ ਡੋਰ ਗਲ਼ ਵਿਚ ਪਾਉਂਦੇ, ਤੋਪਾਂ ਅੱਗੇ ਵੀ ਖਿੜ ਖਿੜਾ ਕੇ ਹੱਸਦੇ, ਗੋਰਿਆਂ ਨੂੰ ਵੰਗਾਰਦੇ, ਟਿੱਚਕਰਾਂ ਕਰਦੇ ਸੰਪੂਰਨ ਸਿੱਖ ਸਮਾਜ ਨੂੰ ਸੁਰਜੀਤ ਕਰ ਦਿੱਤਾ....। ਜਿਸ ਨੇ ਲੋਭ ਅਤੇ ਭ੍ਰਿਸ਼ਟਾਚਾਰ ਦੀ ਮਾਰ ਹੇਠ ਆ ਕੇ ਢੇਰ ਹੋ ਚੁੱਕੇ ਸਿੱਖੀ ਮਲਬੇ ਤੋਂ ਸ਼ਾਨਦਾਰ ਮਹਿਲ ਖੜ੍ਹਾ ਕਰ ਦਿੱਤਾ।

ਗੁਰੂ ਰਾਮ ਸਿੰਘ ਦਾ ਮਨੋਵਿਗਿਆਨ, ਮਾੜੀਆਂ-ਚੰਗੀਆਂ ਕਈ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਸਿੱਖ ਰਾਜ ਦੀ ਚੜ੍ਹਦੀ ਕਲਾ ਵੀ ਵੇਖੀ ਅਤੇ ਵਿਸ਼ਵਾਸਘਾਤੀ ਸ਼ਤਰੰਜੀ ਬਿਸਾਤ ਵਿਚ ਮਸ਼ਗੂਲ ਫੌਜੀ ਸਰਦਾਰਾਂ ਅਤੇ ਵਜ਼ੀਰਾਂ ਸਦਕਾ ਧੂਲ ਧੂਸਰਿਤ ਖਾਲਸਾ ਰਾਜ ਦੀ ਢਹਿੰਦੀ ਕਲਾ ਵੀ ਆਪਣੀਆਂ ਅੱਖਾਂ ਨਾਲ ਵੇਖੀ। ਮੁੱਦਕੀ ਦੀ ਜੰਗ ਸਮੇਂ ਮਿਸਰ ਲਾਲ ਸਿੰਘ ਅਤੇ ਮਿਸਰ ਤੇਜਾ ਸਿੰਘ ਜਿਹੇ ਗੱਦਾਰਾਂ ਦੇ ਭਿਆਨਕ ਨੰਗੇਜ ਨੂੰ ਵੇਖ ਮਨ ਨੇ ਤੜਪ ਕੇ ਕਿਹਾ, "ਜਿੱਤ ਸਿੱਖਾਂ ਤੋਂ ਦੂਰ ਹੋ ਗਈ।" ਰਾਇਫਲ ਸਤਿਲੁਜ ਦੇ ਪਾਣੀਆਂ ਵਿਚ ਸੁੱਟ, ੧੫ ਸਾਲ ਭੈਣੀ ਦੇ ਇਕਾਂਤਵਾਸ ਵਿਚ ਮੁਲਕ ਅਤੇ ਮਨੁੱਖ ਦੀ ਖੁਸ਼ਹਾਲੀ ਦੀ ਸੰਭਾਵਨਾ

ਤਲਾਸ਼ਦੇ ਰਹੇ। ਲਾਰਡ ਮੈਕਾਲੇ ਦੀ ਨਵੀਂ ਸਿਖਿਆ ਪ੍ਰਣਾਲੀ ਦੇ ਅਧੀਨ ਆਪਣੇ ਹੀ ਪੰਜਾਬੀ ਬੱਚਿਆਂ ਨੂੰ ਬਾਈਬਲ ਪੜ੍ਹਦੇ-ਸੁਣਦੇ ਵੇਖ ਰਹੇ ਸਨ। ੧੮੩੫ ਵਿਚ ਲੁਧਿਆਣੇ ਖੁਲ੍ਹੇ ਈਸਾਈ ਧਰਮ ਪ੍ਰਚਾਰ ਕੇਂਦਰ "ਲੁਧਿਆਣਾ ਮਿਸ਼ਨ" ਤੋਂ ਹਰ ਹੀਲੇ ਧਰਮ ਪ੍ਰੀਵਰਤਨ ਦੀ ਸਾਜ਼ਿਸ਼ ਵੇਖ ਰਹੇ ਸਨ। ਈਸਾਈ ਧਰਮ ਕਬੂਲ ਕਰਨ ਵਾਲਿਆਂ ਲਈ ਕਈ ਤਰ੍ਹਾਂ ਦੀਆਂ ਰਿਆਇਤਾਂ ਘੋਸ਼ਤ ਹੋ ਰਹੀਆਂ ਸਨ। ਹਿੰਦੂਆਂ ਲਈ ਨਿਤ ਨਵੇਂ ਸ਼ਿਕੰਜੇ ਕਾਨੂੰਨ ਦਾ ਰੂਪ ਧਾਰ ਰਹੇ ਸਨ। ਹਿੰਦੂਆਂ ਵਿਚ ਸਦੀਆਂ ਤੋਂ ਚਲੀ ਆ ਰਹੀ ਗੋਦ ਲੈਣ ਦੀ ਪ੍ਰਥਾ ਤੇ ਰੋਕ ਲਾ ਦਿੱਤੀ ਗਈ ਸੀ। ਪਹਿਲਾਂ ਉਲਾਦਹੀਨ ਰਾਜਾ ਜਾਂ ਸ਼ਾਹੂਕਾਰ ਗੋਦ ਲਏ ਬੱਚੇ ਨੂੰ ਸਾਰੇ ਧਨ-ਦੌਲਤ ਮਹਿਲਾਂ ਦਾ ਵਾਰਿਸ ਬਣਾ ਸਕਦਾ ਸੀ, ਪਰ ਹੁਣ ਉਸਦੀ ਸਾਰੀ ਜਾਇਦਾਦ-ਅੰਗਰੇਜ਼ ਸਰਕਾਰ ਦੀ ਹੋ ਜਾਂਦੀ ਸੀ। ਇਸ ਤਰ੍ਹਾਂ ਕਈ ਰਾਜਿਆਂ ਦੀ ਚੱਲ-ਅਚੱਲ ਸੰਪਤੀ, ਆਪਣੀ ਉਲਾਦ ਨਾ ਹੋਣ ਦੇ ਬਹਾਨੇ ਅੰਗਰੇਜ਼ਾਂ ਨੇ ਕਬਜ਼ੇ ਵਿਚ ਕਰ ਲਈ ਸੀ। ੧੮੫੬ ਵਿਚ ਲਾਰਡ ਡਲਹੌਜ਼ੀ ਨੇ ਇਸ ਕਾਨੂੰਨ ਵਿਚ ਨਵੀਂ ਧਾਰਾ ਜੋੜੀ, "ਜੇ ਮਰਨ ਵਾਲੇ ਦਾ ਘਰੇਲੂ ਜਾਂ ਬਾਹਰੀ ਵਾਰਿਸ, ਈਸਾਈ ਧਰਮ ਧਾਰਨ ਕਰ ਲਏ ਤਾਂ ਸਾਰੀ ਜਾਇਦਾਦ ਦੀ ਮਲਕੀਅਤ ਉਸਦੇ ਨਾਂ ਕਰ ਦਿੱਤੀ ਜਾਏਗੀ।"

ਅੰਗਰੇਜ਼ਾਂ ਦੀ ਇਹ ਨੀਤੀ ਸੀ, "ਜਿਸ ਦੇਸ਼ ਤੇ ਕਬਜ਼ਾ ਕਰੋ, ਉਸ ਦੇਸ਼ ਦੀ ਭਾਸ਼ਾ ਅਤੇ ਸਾਹਿਤ ਨੂੰ ਨਿਯੰਤਰਿਤ ਕਰੋ, ਅੰਗਰੇਜ਼ੀ ਭਾਸ਼ਾ-ਸਾਹਿਤ ਨੂੰ ਲੱਦ ਦਿਓ।" ਪੰਜਾਬੀ ਭਾਸ਼ਾ ਖਤਰੇ ਵਿਚ ਸੀ। ਕੋਈ ਪੰਜਾਬੀ ਛਾਪਾਖਾਨਾ ਨਹੀਂ ਸੀ ਜਿਥੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਦੀਆਂ ਨਵੀਆਂ ਬੀੜਾਂ ਤਿਆਰ ਕੀਤੀਆਂ ਜਾਣ, ਸਿੱਖ ਇਤਿਹਾਸ ਨਾਲ ਸਬੰਧਤ ਧਰਮ ਸ਼ਾਸਤ੍ਰ ਪ੍ਰਕਾਸ਼ਤ ਹੋਣ।

ਪੁਰਾਨੇ ਹਸਤ ਲਿਖਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੇਂ ਦੇ ਅੰਤਰਾਲ ਵਿਚ ਜਰਜਰ ਹੋ ਚੁੱਕੇ ਸਨ। ਸੰਨ ੧੭੦੮ ਤੋਂ ਬਾਦ ਜ਼ਕਰੀਆ ਖਾਨ ਮੱਸਾ ਰੰਗੜ ਜਾਂ ਮੀਰ ਮੰਨੂ ਜਿਹੇ ਸਿੱਖ ਕਾਤਲਾਂ ਤੋਂ ਡਰਦੇ ਸਿੱਖਾਂ ਨੇ ਘਰ ਛੱਡੇ, ਸੰਤਾਂ-ਸੇਵਕਾਂ ਨੇ ਗੁਰਦੁਆਰੇ ਛੱਡ ਦਿੱਤੇ। ਜੰਗਲਾਂ ਵਿਚ ਲੁਕਦੇ ਛਿਪਦੇ ਸੌ ਸਾਲ ਗੁਜਾਰ ਦਿੱਤੇ। ਸਿੱਖ ਰਾਜ ਵੇਲੇ ਹੋਰ ਕੰਮ ਤਾਂ ਬੜੇ ਹੋਏ ਪਰ ਧਰਮ ਗ੍ਰੰਥਾਂ ਦੀ ਲਿਖਾਈ ਛਪਾਈ ਦਾ ਉਚਿਤ ਪ੍ਰਬੰਧ ਨਾ ਹੋਇਆ। ਗੁਰੂ ਰਾਮ ਸਿੰਘ ਨੇ ਆਲਿਆਂ ਵਿਚ, ਅਲਮਾਰੀਆਂ ਵਿਚ, ਕਈ ਦੀਮਕ ਲੱਗ ਚੁਕੀਆਂ ਬੀੜਾਂ ਵੀ ਸਨਮਾਣਪੂਰਨ ਢੰਗ ਨਾਲ ਬਾਹਰ ਲਿਆਂਦੀਆਂ, ਝਾੜ-ਪੂੰਝ ਕੇ ਪੂਰਨ ਸਰੂਪ ਵਾਲੀਆਂ ਬੀੜਾਂ ਦਾ ਘਰਾਂ ਵਿਚ, ਗੁਰਦੁਆਰਿਆਂ, ਧਰਮਸਾਲਾਵਾਂ ਵਿਚ ਪੂਰੇ ਉਤਸ਼ਾਹ ਅਤੇ ਮਰਿਆਦਾ ਨਾਲ ਪ੍ਰਕਾਸ਼ ਕਰਵਾਇਆ। ਬਿਰਧ ਅਤੇ ਦੀਮਕ ਨਾਲ ਪ੍ਰਭਾਵਤ ਸਰੂਪਾਂ ਦਾ ਮਰਿਆਦਾ ਨਾਲ ਸਸਕਾਰ ਜਾਂ ਜਲ ਪ੍ਰਵਾਹ ਕੀਤਾ ਗਿਆ। ਸਿੱਖੀ ਦੀ ਨਿਘਰਦੀ ਦਸ਼ਾ ਵੇਖਕੇ ਸਤਿਗੁਰੂ ਜੀ ਚਿੰਤਾਤੁਰ ਸਨ। ਇਸੇ ਕਰਕੇ ੧੨ ਅਪ੍ਰੈਲ ੧੮੫੭ ਵਿਸਾਖੀ ਨੂੰ ਅੰਮ੍ਰਿਤ ਛਕਾਉਣ ਤੋਂ ਬਾਦ ਜਿਹੜਾ ਪਹਿਲਾ ਸਰਵਜਨਿਕ ਉਪਦੇਸ਼ ਦਿੱਤਾ, ਉਹ ਸੀ—

"ਸਿੰਘਹਿ ਉਜ ਸਿੰਘ ਤੇ ਜਿਆਦਾ,

ਚਲਹਿ ਜੋ ਦਸਮ ਗੁਰੂ ਮਰਿਆਦਾ।"

(ਸਤਿਗੁਰ ਬਿਲਾਸ, ਭਾਈ ਧਿਆਨ ਸਿੰਘ)

ਪਿੱਛੋਂ ਦਾ ਸੰਕਟਪੂਰਨ ਸਮਾਂ, ਵਿਸ਼ੇਸ਼ ਕਰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਦ ਦੇ ਦਸ ਸਾਲ, ਸਿੱਖੀ ਸਦਾਚਾਰ, ਜੀਵਨ ਜਾਚ ਅਤੇ ਮਨੁੱਖੀ ਮੁਲਾਂ ਦੇ ਪਤਨ ਦਾ ਸਮਾਂ ਸੀ। ਸਤਿਗੁਰਾਂ ਨੇ ਸਿੱਖੀ ਸਦਾਚਾਰ ਅਤੇ ਗੁਰਮਤਿ ਮਰਿਆਦਾ ਦੀ ਪੁਨਰ-ਸਥਾਪਨਾ ਲਈ, ਭਾਈ ਰਾਏ ਸਿੰਘ ਨੂੰ ਸੱਚਖੰਡ ਸਾਹਿਬ ਭੇਜ ਕੇ ਦਸਮ ਪਾਤਸ਼ਾਹ ਦੀ ਰਹਿਤ-ਮਰਿਆਦਾ ਮੰਗਵਾ ਕੇ, ਆਪਣਾ ਸਾਰਾ ਜੀਵਨ ਉਸ ਮਰਿਆਦਾ ਤੇ ਪੂਰਾ ਪਹਿਰਾ ਦਿੱਤਾ ਅਤੇ ਸਿੱਖਾਂ ਵਿਚ ਵੀ ਸਿੱਖੀ ਜੀਵਨ ਜਾਂਚ ਅਤੇ ਰਹਿਤ ਦਾ ਪ੍ਰਚਾਰ ਪ੍ਰਸਾਰ ਕੀਤਾ।

ਦੀਵਾਨ ਬੂਟਾ ਸਿੰਘ, ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਵਾਸਪਾਤਰ ਅਹਿਲਕਾਰ ਸੀ। ਸੰਨ ੧੮੪੯ ਵਿਚ ਹੋਏ ਸੱਤਾ ਪ੍ਰੀਵਰਤਨ ਵੇਲੇ ਉਸਦੇ ਹੱਥ ਵੀ ਖਜ਼ਾਨੇ ਦੀ ਮਾਇਆ ਲੱਗੀ। ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰਾਂ ਅੱਗੇ ਅਰਜ਼ ਕੀਤੀ, "ਇਹ ਮਾਇਆ ਮੈਨੂੰ ਬੇਚੈਨ ਕਰਦੀ ਹੈ... ਇਸਨੂੰ ਸੰਭਾਲੋ, ਜਿਵੇਂ ਚਾਹੋ ਤਿਵੇਂ ਧਰਮਹਿਤ ਵਰਤੋ।"

ਸਤਿਗੁਰਾਂ ਹੁਕਮ ਕੀਤਾ, "ਇਸ ਵੇਲੇ ਅੰਗਰੇਜ਼ੀ ਸਾਹਿਤ ਸਾਡੇ ਸਭਿਆਚਾਰ ਤੇ ਸਾਡਿਆਂ ਬੱਚਿਆਂ ਦੀ ਵਿਚਾਰਧਾਰਾ ਤੇ ਬਹੁਤ ਗਹਿਰੀ ਚੋਟ ਕਰ ਰਹੇ ਹਨ। ਸਾਨੂੰ ਸਭ ਤੋਂ ਵੱਧ ਜ਼ਰੂਰਤ, ਇਸ ਵੇਲੇ ਇਕ ਆਪਣੇ ਪੰਜਾਬੀ ਛਾਪਾਖਾਨੇ ਦੀ ਹੈ, ਜਿੱਥੋਂ ਅਸੀਂ ਆਪਣੇ ਧਾਰਮਕ ਵਿਰਸੇ ਦੀ ਸੰਭਾਲ ਸੰਬੰਧੀ ਸਾਹਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੇ ਨਵੇਂ ਸਰੂਪ ਤਿਆਰ ਕਰ ਸਕੀਏ।"

ਹੁਕਮ ਅਨੁਸਾਰ ੧੮੬੪ ਵਿਚ ਲਾਹੌਰ ਵਿਖੇ ਦੀਵਾਨ ਬੂਟਾ ਸਿੰਘ ਨੇ ਪਹਿਲਾ ਪੰਜਾਬੀ ਛਾਪਾਖਾਨਾ ਲਗਾਇਆ। ਇਤਿਹਾਸਕ ਸਮਾਂ ਸੀ, ਜਦੋਂ ਸ੍ਰੀ ਸਤਿਗੁਰੂ ਜੀ ਦੇ ਮਾਰਗ ਦਰਸ਼ਨ ਵਿਚ ਪਹਿਲਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਹੋ ਕੇ ਸੰਗਤ ਭੇਟ ਹੋਇਆ। ਇਥੋਂ ਧਰਮ ਅਤੇ ਇਤਿਹਾਸ ਨਾਲ ਸੰਬੰਧਤ ਪੰਜਾਬੀ ਸਾਹਿਤ ਦਾ ਪ੍ਰਕਾਸ਼ਨ ਆਰੰਭ ਹੋ ਗਿਆ। ਅੰਗਰੇਜ਼ਾਂ ਨੇ ਬਹਾਨਾ ਲਾ ਕੇ ਇਸ ਛਾਪਾਖਾਨੇ ਨੂੰ ਸੀਲ ਕਰ ਦਿੱਤਾ। ਅੰਗਰੇਜ਼ਾਂ ਦੀਆਂ ਦਿੱਤੀਆਂ ਹਿਦੈਤਾਂ ਅਨੁਸਾਰ ਸੁਧਾਈ ਕਰਕੇ ੧੮੬੮ ਵਿਚ ਲਾਹੌਰ ਵਿਚ ਹੀ ਦੂਸਰੀ ਥਾਂ ਤੇ ਨਵਾਂ ਪੰਜਾਬੀ ਛਾਪਾਖਾਨਾ ਲਾਇਆ ਗਿਆ। ਹੁਣ ਇਸਨੂੰ ਸੀਲ ਕਰਨ ਦਾ ਕੋਈ ਬਹਾਨਾ ਨਹੀਂ ਸੀ, ਪਰ ਅੰਦਰੋਂ ਅੰਦਰ ਬੰਦ ਕਰਵਾਉਣ ਦਾ ਕੋਈ ਰਾਹ ਲੱਭਣ ਨੂੰ ਬ੍ਰਿਟਿਸ਼ ਹਕੂਮਤ ਛਟਪਟਾ ਰਹੀ ਸੀ। ਅਖੀਰ ਹਾਰ ਕੇ ਇੰਗਲੈਂਡ ਦੀ ਪਾਰਲੀਆਮੈਂਟ ਵਿਚ Vernacular Press Act 1878. ਪਾਸ ਕਰਵਾਇਆ ਜਿਸ ਅਨੁਸਾਰ ਸਰਕਾਰੀ ਅਦਾਰਿਆਂ ਨੂੰ ਛੱਡ ਕਿਸੇ ਤਰ੍ਹਾਂ ਦਾ ਛਾਪਾਖਾਨਾ, ਪ੍ਰੈਸ, ਪ੍ਰਕਾਸ਼ਨ ਜਾਂ ਪੱਤਰਕਾਰਿਤਾ ਦੇ ਪ੍ਰਾਈਵੇਟ ਪ੍ਰਕਾਸ਼ਨ ਤੇ ਪੂਰੀ ਤਰ੍ਹਾਂ ਸੈਂਸਰ ਲਾ ਦਿੱਤਾ ਗਿਆ। ਅੰਗਰੇਜ਼ਾਂ ਦੀ ਚਾਲ ਨੂੰ ਵੇਖ ਸਤਿਗੁਰਾਂ ਹੁਕਮ ਕੀਤਾ, "ਫੇਰ ਇਸ਼ਨਾਨ ਕਰਨਾ, ਬਾਨੀ ਪੜਨੀ, ਜੇ ਕੰਠ

ਨਾ ਹੋਵੇ ਤਾਂ ਕੰਠ-ਕਰ ਲੈਣੀ, ਸਰਬ-ਮਾਈ, ਸਰਬ ਬੁੱਢੇ ਬਾਲੇ ਨੇ।"

ਹੁਣ ਧਰਮ ਪ੍ਰਚਾਰ ਦਾ ਨਿਵੇਕਲਾ ਮਾਰਗ ਕੂਕਿਆਂ ਨੇ ਲੱਭ ਲਿਆ। ਕੂਕੇ ਸੰਤ, ਜਥੇਦਾਰ ਤੁਰਦੇ ਫਿਰਦੇ ਇਤਿਹਾਸ ਬਣ ਗਏ, "ਭੱਜੇ ਜਾਣਗੇ ਫਿਰੰਗੀ, ਵੱਜੇ ਘੁੰਗਰੂ"... "ਏਥੋਂ ਚੁੱਕ ਲੈ ਫ਼ਿਰੰਗੀਆਂ ਛਾਓਨੀ, ਖਾਲਸੇ ਨੇ ਰਾਜ ਕਰਨਾ" ਜਿਹੇ ਸ਼ਬਦਾਂ ਨਾਲ ਲੱਗੇ ਹੋਏ ਹੱਲੇ ਦੇ ਦੀਵਾਨ, ਲੋਕਾਂ ਲਈ ਵਿਸ਼ੇਸ਼ ਆਕਰਸ਼ਣ ਦਾ ਕੇਂਦਰ ਬਣਨ ਲੱਗੇ। ਦਸਮ ਪਾਤਸ਼ਾਹ ਦੀ ਮਰਿਆਦਾ ਨੂੰ ਪੜ੍ਹਨ ਲਈ ਹੁਣ ਕਿਸੇ ਪੁਸਤਕ ਦੀ ਜ਼ਰੂਰਤ ਨਾ ਰਹੀ... ਸਫੇਦ ਵਸਤ੍ਰ-ਦਸਤਾਰ ਵਿਚ, ਗਲ ਵਿਚ ਮਾਲਾ ਪੈਰਾਂ ਵਿਚ ਪਊਏ ਅਤੇ ਆਸਾਨ ਯੁਕਤ ਨਾਮਧਾਰੀ ਦਸਮੇਸ਼ੀ-ਸਿੱਖੀ ਮਰਿਆਦਾ ਦਾ ਜੀਂਵਦਾ ਜਾਗਦਾ ਆਦਰਸ਼ ਬਣ ਚੁੱਕਿਆ ਸੀ। ਕੂਕਿਆਂ ਨੂੰ ਵੇਖਕੇ ਲੋਗ ਸਿੱਖ ਸਜਦੇ ਸਨ। ਸੋਹਨ ਸਿੰਘ ਭਕਨਾ ਆਪਣੀ ਸਵੈਜੀਵਨੀ ਵਿਚ ਲਿਖਦਾ ਹੈ, "ਆਜ਼ਾਦੀ ਦੀ ਜਾਗ ਮੈਨੂੰ ਇਕ ਨਾਮਧਾਰੀ ਗੁਆਂਢੀ, ਬਾਬਾ ਕੇਸਰ ਸਿੰਘ ਤੋਂ ਲੱਗੀ।"

ਅਹਿੰਸਾ ਅਤੇ ਸਤਿ ਨਾਲ ਭਰਿਆ ਆਜ਼ਾਦੀ ਦਾ ਆਗ੍ਰਿਹ ਅਤੇ ਵਹਿਸ਼ਕਾਰ, ਗੁਰੂ ਰਾਮ ਸਿੰਘ ਦਾ ਐਸਾ ਨਿਵੇਕਲਾ ਸ਼ਸਤਰ ਸੀ ਜਿਸਨੂੰ ਅੱਗੇ ਚਲਕੇ-ਮਹਾਤਮਾ ਗਾਂਧੀ, ਨੈਲਸਨ ਮੰਡੇਲਾ, ਜਿਹੇ ਦੇਸੀ ਬਿਦੇਸ਼ੀ, ਸੰਸਾਰ ਦੇ ਸਾਰੇ ਸਵਤੰਤਰਤਾ ਪਾਂਧੀਆਂ ਨੇ ਚਲਾਇਆ ਅਤੇ ਸਫਲਤਾ ਪ੍ਰਾਪਤ ਕੀਤੀ।

ਸਿੱਖ ਰਾਜ ਦੇ ਖਾਤਮੇ ਤੋਂ ਬਾਦ ਬ੍ਰਿਟਿਸ਼ ਹਕੂਮਤ ਵਲੋਂ ਚੱਲੇ ਦਮਨ ਚੱਕਰ ਵਿਚ ਮਹਾਰਾਜ ਸਿੰਘ ਅਤੇ ਬਾਬਾ ਬਿਕ੍ਰਮ ਸਿੰਘ ਜੈਸੇ ਅਜਿਤ ਸਮਝੇ ਜਾਣ ਵਾਲੇ ਵਿਦਰੋਹੀਆਂ ਨੂੰ ਮਾਰ ਮੁਕਾਉਣ ਤੋਂ ਬਾਦ, ਅੰਗਰੇਜ਼ ਗੁਰੂ ਰਾਮ ਸਿੰਘ ਨੂੰ, ਵੈਰੀ ਨੰਬਰ ਇਕ, ਸਮਝਦੇ ਸਨ ਅਤੇ ਹਰ ਹੀਲੇ "ਕੂਕਾ ਅੰਦੋਲਨ" ਨੂੰ ਕੁਚਲਨਾ ਚਾਹੁੰਦੇ ਸਨ। ਸਾਰੀਆਂ ਪਾਬੰਦੀਆਂ ਲਾ ਦਿੱਤੀਆਂ ਗਈਆਂ। ਕਈਆਂ ਨੂੰ ਫ਼ਾਂਸੀਆਂ ਤੇ ਲਟਕਾਇਆ, ਕਾਲੇ ਪਾਣੀ ਦੀਆਂ ਸਜ਼ਾਵਾਂ ਦਿੱਤੀਆਂ, ਕਈਆਂ ਨੂੰ ਸਮੁੰਦਰ ਵਿਚ ਡੁਬੋਇਆ ਗਿਆ... ਤੋਪਾਂ ਅਗੇ ਖਲੋ ਕੇ ਤੂੰਬਾ ਤੂੰਬਾ ਹੋ ਗਏ... ਗੁਰੂ ਵਚਨਾਂ ਦੇ ਪ੍ਰਤੀ ਅਟੁਟ ਵਿਸ਼ਵਾਸ ਬਣਾਇਆ... ਸ਼ਹਾਦਤਾਂ ਦਾ ਅਦੁੱਤੀ ਇਤਿਹਾਸ ਬਣਾਇਆ।

ਅੱਜ ਡੇਢ ਸੌ ਸਾਲ ਬਾਦ ਦਾ ਹਰ ਦੇਸ਼ ਭਗਤ ਭਾਰਤ ਵਾਸੀ, ਗੁਰੂ ਰਾਮ ਸਿੰਘ ਨੂੰ... ਅਨਗਿਣਤ ਕੂਕੇ ਸ਼ਹੀਦਾਂ ਨੂੰ... ਨਾਮਧਾਰੀ ਅੰਦੋਲਨ ਦੇ ਹਵਨ-ਕੁੰਡ ਵਿਚ ਲੱਕੜ ਦੀ ਥਾਂ ਆਪਣੀਆਂ ਹੱਡੀਆਂ ਅਤੇ ਰਕਤ ਬਾਲਣ ਵਾਲੇ, ਇਤਿਹਾਸ ਦੇ ਪੰਨਿਆਂ ਤੋਂ ਬਾਹਰ, ਅਸੰਖ, ਅਗਿਆਤ ਮਾਤਭੂਮੀ ਦੇ ਸਪੂਤਾਂ ਨੂੰ ਨਮਨ ਕਰਦਾ ਹੈ।

# ਖੋਜਤ-ਖੋਜਤ ਦੁਆਰੇ ਆਇਆ

ਸਾਗਰ ਤੋਂ ਪਾਣੀ ਭਾਫ ਬਣਕੇ ਉਠਿਆ, ਬੱਦਲ ਬਣਕੇ ਆਕਾਸ਼ ਦੀ ਯਾਤਰਾ ਵੀ ਇਕ ਸਮਾਨ ਹੋਈ, ਪਰ ਬੱਦਲ ਦੀਆਂ ਬੂੰਦਾਂ, ਬਾਰਸ਼ ਬਣ ਵੱਖ-ਵੱਖ ਸਥਾਨਾਂ ਤੇ ਡਿੱਗੀਆਂ, ਬੂੰਦਾਂ ਦਾ ਸਰੂਪ ਬਦਲ ਗਿਆ। ਇਕ ਬੂੰਦ, ਬਾਰਸ਼ ਬਣ ਸਾਗਰ ਵਿਚ ਡਿੱਗੀ, ਯਾਤਰਾ ਦੀ ਜ਼ਰੂਰਤ ਹੀ ਨਾ ਰਹੀ। ਦੂਸਰੀ ਬੂੰਦ ਜ਼ਮੀਨ ਨੇ ਜੀਰ ਲਈ, ਭੂਗਰਭ ਦੇ ਗੁਪਤ ਸਾਗਰ ਵਿਚ ਲੀਨ ਹੋ ਗਈ।

ਤੀਸਰੀ ਬੂੰਦ ਪਹਾੜਾਂ ਦੀ ਚੋਟੀ ਤੇ ਡਿੱਗੀ ਅਤੇ ਨਿਕਲ ਪਈ ਸਾਗਰ ਦੀ ਖੋਜ ਵਿਚ, ਇਕ ਲੰਬੀ ਯਾਤਰਾ ਲਈ। ਸਾਗਰ ਮਿਲਨ ਨੂੰ ਵਿਆਕੁਲ ਹੋਰ ਵੀ ਜਗਿਆਸੂ ਬੂੰਦਾਂ ਨਾਲ ਸ਼ਾਮਲ ਹੁੰਦੀਆਂ ਗਈਆਂ। ਬੂੰਦਾਂ ਦਾ ਕਾਰਵਾਂ ਹਿਮਾਲਾ ਦੀ ਚੋਟੀ ਤੋਂ ਉਤਰ ਗੰਗਾ ਬਣ ਨਿਕਲ ਪਿਆ ਸਾਗਰ (ਪ੍ਰੀਤਮ) ਦੀ ਖੋਜ ਵਿਚ। ਇਸ ਤੀਸਰੀ ਬੂੰਦ ਦਾ ਜੀਵਨ ਬਿਰਤਾਂਤ ਹੀ, ਭਗਤੀ ਵਿਆਖਿਆਨ ਹੈ। ਪਹਿਲੀ ਬੂੰਦ ਤੋਂ ਜੱਗ ਕੁਝ ਪ੍ਰਾਪਤ ਨਹੀਂ ਕਰ ਸਕਿਆ, ਕਿਉਂਕਿ ਉਸਨੇ ਯਾਤਰਾ ਹੀ ਨਹੀਂ ਕੀਤੀ। ਕਿਸੇ ਜਗਿਆਸੂ ਨੂੰ ਉਸ ਪਰਮਹੰਸੀ ਬੂੰਦ ਦੀ ਸੰਗਤ ਨਾ ਮਿਲੀ। ਦੂਸਰੀ ਬੂੰਦ ਵਾਂਗ ਅਣਗਿਣਤ ਰਿਸ਼ੀ-ਮੁਨੀ ਕਿਸੇ ਪਹਾੜੀ ਗੁਫਾ ਵਿਚ ਜਾਂ ਭਿਆਨਕ ਜੰਗਲਾਂ ਦੀ ਬੀੜ ਵਿਚ ਜੀਵਨ ਬਤੀਤ ਕਰ, ਅਗਿਆਤ ਹੀ ਸੰਸਾਰ ਤੋਂ ਚਲੇ ਗਏ। ਉਹ ਵੀ ਮਨੁਖੀ ਸਮਾਜ ਨੂੰ ਕੁਝ ਨਾ ਦੇ ਸਕੇ। ਤੀਸਰੀ ਬੂੰਦ, ਗੁਰੂ ਨਾਨਕ ਹੈ, ਜਿਸਨੇ ਸੰਸਾਰ ਵਿਚ ਹੀ ਰਹਿਕੇ, ਪ੍ਰਭੂ ਖੋਜ ਨੂੰ ਨਵਾਂ ਆਯਾਮ ਦਿਤਾ। ਹਿਮਾਲਾ ਦੀਆਂ ਉਤੰਗ ਚੋਟੀਆਂ ਤੋਂ ਉਤਰ, ਸਮਾਜਕ ਅੰਧ ਵਿਸ਼ਵਾਸ ਕੁਰੀਤੀਆਂ ਦੇ ਪਹਾੜਾਂ ਨਾਲ ਟਕਰਾਉਂਦੀ, ਰੂੜੀਵਾਦਤਾ ਦੀਆਂ ਕਠੋਰ ਚੱਟਾਣਾਂ ਨੂੰ ਤੋੜ, ਆਪਨਾ ਮਾਰਗ ਬਣਾਉਂਦੀ ਇਸ ਬੂੰਦ ਨੇ ਸਾਰੇ ਜਗਤ ਨੂੰ ਇਕ ਸਮਾਨ ਗਿਆਨ ਅਮ੍ਰਿਤ ਰੂਪੀ ਜਲ ਨਾਲ ਹਰਿਆਵਲ ਕਰਨ ਦਾ ਭਾਗੀਰਥ ਪ੍ਰਯਾਸ ਕੀਤਾ। ਅਨੂਪਮ ਹੈ, ਇਹ ਤੀਸਰੀ ਬੂੰਦ ! ਜਗਜੀਵਨ ਦਾਤੀ, ਗਿਆਨ-ਅਮ੍ਰਿਤ-ਵਾਹਿਣੀ, ਇਸ ਬੂੰਦ ਦੀ ਕਥਾ ਹੈ, ਭਗਤਾਂ ਦਾ ਜੀਵਨ।

ਗੁਰੂ ਨਾਨਕ ਦੇਵ ਜੀ ਨੂੰ ਇਕ ਪਹੁੰਚੇ ਹੋਏ ਸੂਫੀ ਫਕੀਰ, ਸਰਫ ਨੇ ਪੁੱਛਿਆ— 'ਸ਼ੁਮਾਹ ਮੁਕਾਮ ਕੂਜਾ ਅਸਤ ?' (ਤੁਹਾਡਾ ਘਰ ਕਿਥੇ ਹੈ ?) ਗੁਰੂ ਨਾਨਕ ਹੱਸ ਪਏ। ਸਾਗਰ ਮਿਲਨ ਨੂੰ ਵਿਆਕੁਲ, ਉਛਲਦੀ ਨਦੀ ਤੋਂ ਜਿਵੇਂ ਕਿਸੇ ਪੁੱਛ ਲਿਆ ਹੋਵੇ, ਤੇਰਾ ਘਰ ਕਿਥੇ ਹੈ ? ਗੁਰੂ ਨਾਨਕ ਨੇ ਜਵਾਬ ਦਿਤਾ—

'ਮੁਕਾਮੁ ਕਰਿ ਘਰਿ ਬੈਸਣਾ,
ਨਿਤ ਚਲਣੈ ਕੀ ਧੋਖ,

ਮੁਕਾਮੁ ਤਾ ਪਰ ਜਾਣੀਐ,

ਜਾ ਰਹੈ ਨਿਹਚਲੁ ਲੋਕ॥ (ਪੰਨਾ. ੬੪)

ਹੇ ਫਕੀਰ ਜੀ, ਮੁਕਾਮ ਕਿਥੇ ਬਣਾਵਾਂ ? ਮੁਕਾਮ ਤਾਂ ਕਿਸੇ ਸਥਿਰ ਸਥਾਨ ਤੇ ਹੀ ਬਣ ਸਕਦਾ ਹੈ। ਇਥੇ ਤਾਂ ਸਭ ਕੁਝ ਚਲਾਇਮਾਨ ਹੈ। ਪ੍ਰਿਥਵੀ ਚਲ ਰਹੀ ਹੈ, ਗਰਹਿ-ਨਛੱਤਰ ਚਲ ਰਹੇ ਹਨ, ਚੰਦ ਤਾਰੇ ਚਲ ਰਹੇ ਹਨ, ਪਵਨ ਚਲ ਰਹੀ ਹੈ, ਦਰਿਆਵਾਂ ਦਾ ਜਲ ਚਲ ਰਿਹਾ ਹੈ, ਸਰੀਰ ਵਿਚ ਖ਼ੂਨ ਚਲ ਰਿਹਾ ਹੈ, ਮਨ ਵਿਚ ਵਿਚਾਰ ਚਲ ਰਹੇ ਹਨ, ਸਾਰੀ ਸ੍ਰਿਸ਼ਟੀ ਚਲ ਰਹੀ ਹੈ। ਤੂੰ ਦਸ, ਇਸ ਚਲਾਇਮਾਨ ਜਗਤ ਵਿਚ ਮੈਂ ਕਿਥੇ ਮਕਾਮ ਬਣਾਵਾਂ ? ਗੁਰੂ ਨਾਨਕ ਦਾ ਜਵਾਬ ਪ੍ਰਤੀਕ ਹੈ ਕਿ ਪ੍ਰਭੂ ਦੇ ਆਸ਼ਕਾਂ ਨੂੰ, ਮਾਹੀ ਮਿਲਨ ਤੋਂ ਇਲਾਵਾ ਹੋਰ ਕੋਈ ਮੰਗ ਨਹੀਂ ਰਹਿੰਦੀ। ਜਿਵੇਂ ਗੁਰੂ ਦ੍ਰੋਣ ਦਾ ਸ਼ਿਸ਼ ਅਰਜਨ ਵੇਖ ਰਿਹਾ ਸੀ, ਸਿਰਫ ਪੁਤਲੀ ! ਨਾ ਦਰਖਤ, ਨਾਂ ਸ਼ਾਖਾਂ, ਨਾ ਪੱਤੇ, ਨਾ ਚਿੜੀ ਤੇ ਨਾ ਪੂਰੀ ਅੱਖ ! ਪੁਤਲੀ (ਬ੍ਰਹਮ) ਦੇ ਲੱਛ-ਭੇਦ ਦੀ ਵਿਧੀ ਹੀ ਧਰਮ ਸਿਖਿਆ ਹੈ।

ਮਹਾਂ ਪੁਰਖਾਂ ਨੇ ਇਕ ਮਤ ਨਾਲ ਕਿਹਾ ਹੈ—'ਅਗਿਆਨ ਹਨੇਰਾ ਹੈ।' ਅਗਿਆਨਤਾ ਵਸ ਇਹ ਜੀਵ, ਮੋਹ, ਕਾਮਨਾ ਵਿਚ ਪਿਆ ਹੋਇਆ ਪ੍ਰਭੂ-ਚਿੰਤਨ ਤੋਂ ਵਾਂਝਾ ਹੈ। ਤੁਲਸੀਦਾਸ ਜੀ ਕਹਿੰਦੇ ਹਨ—'ਮੋਹ ਨਿਸ਼ਾ ਜਗ ਸੋਵਨਹਾਰਾ।' ਅਰਥਾਤ ਮੋਹ ਰੂਪੀ ਹਨੇਰੀ ਰਾਤ ਵਿਚ, ਸਾਰਾ ਜਗ ਸੌਂ ਰਿਹਾ ਹੈ। ਇਸ ਹਨੇਰੀ ਰਾਤ ਵਿਚ ਵੀ ਸੰਤ ਜਾਗਦੇ ਹਨ, ਗੁਰੂ ਨਾਨਕ ਜਾਗਦੇ ਹਨ, ਭਗਤ ਕਬੀਰ, ਰਵਿਦਾਸ ਔਰ ਦਾਦੂ ਜਿਹੇ ਅਣਗਿਣਤ ਪ੍ਰਭੂ-ਖੋਜੀ ਜਾਗਦੇ ਹਨ। ਭਗਵਾਨ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ—

'ਯਾ ਨਿਸ਼ਾ ਸਰਵ ਭੂਤਾਨਾਂ, ਤਸਿਆਂ ਜਾਗ੍ਰਤੀ ਸੰਜਮੀ

ਯਸਯਾਂ ਜਾਗ੍ਰਤੀ ਭੂਤਾਨੀ, ਸਾ ਨਿਸ਼ਾ ਪਸ਼ਯਤੇ ਮੁਨੇ।'

(ਸ੍ਰੀਮਦ ਭਾਗਵਤ ਗੀਤਾ, ਸਲੋਕ ੬੯)

ਅਰਥਾਤ—ਜਿਸ ਰਾਤ ਵਿਚ ਸਾਰਾ ਜੱਗ ਸਉਂਦਾ ਹੈ, ਪ੍ਰਭੂ ਦਾ ਪ੍ਰੇਮੀ ਆਪਣੇ ਪਿਆਰੇ ਦੀ ਖੋਜ ਵਿਚ ਜਾਗਦਾ ਹੈ ਅਤੇ ਸੰਸਾਰਕ ਜੀਵ ਭੌਤਿਕਤਵਾਦ (ਮੋਹ, ਮਾਇਆ) ਦੇ ਲਿਸ਼ਕਾਰੇ ਵਿਚ ਜਦੋਂ ਜਾਗਦੇ ਹਨ, ਸੰਤ ਉਸਨੂੰ ਅਗਿਆਣਤਾ ਦੀ ਰਾਤ ਸਮਝਦੇ ਹਨ। ਜਾਗਣਾ ਪ੍ਰਤੀਕ ਹੈ, ਕਿ ਖੋਜ ਜਾਰੀ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ—

ਭਿੰਨੀ ਰੈਨੜੀਏ ਚਾਮਕਨਿ ਤਾਰੇ॥

ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ॥ (ਪੰਨਾ ੪੫੯)

ਸੰਸਾਰੀ ਜਿਊਂਦਾ ਹੈ ਅਵਚੇਤਨ ਵਿਚ, ਸੰਤ ਸਮਰਪਤ ਹੈ ਪੂਰਨ ਹੋਸ਼ ਨੂੰ। ਜੀਵ ਸੱਚ ਸਮਝਦਾ ਹੈ, ਸੁਪਨੇ ਨੂੰ, ਸੰਤ ਜੀਵਨ ਨੂੰ ਹੀ ਸੁਪਨਾ ਸਮਝਦੇ ਹਨ। ਸੰਸਾਰ ਦੌੜਦਾ ਹੈ ਭੋਗ ਦੇ ਪਿਛੇ, ਸੰਤ ਯਾਤਰੀ ਹੈ ਯੋਗ (ਜੀਵ ਦੇ ਬ੍ਰਹਮ ਵਿਚ ਲੀਨ

ਹੋਣ) ਦਾ। ਪ੍ਰਾਣੀ ਖੁਸ਼ ਹੁੰਦਾ ਹੈ, ਸ਼ਾਖਾਂ ਦੇ ਵਿਕਾਸ ਤੇ, ਮਹਾਂ ਪੁਰਖ ਵਿਆਕੁਲ ਹੈ ਪ੍ਰਾਣ (ਜੜ੍ਹ) ਦੀ ਖੋਜ ਵਿਚ। ਸੰਸਾਰੀ ਜੀਂਵਦਾ ਹੈ ਸੁਪਨੇ ਵਿਚ, ਸੰਤ ਜਾਗ੍ਰਤ ਹੈ, ਯਥਾਰਥ (ਵਰਮਾਤਨ) ਵਿਚ। ਨੌਵੇਂ ਪਾਤਸ਼ਾਹ ਫਰਮਾਉਂਦੇ ਹਨ—

ਕਾਮ ਕ੍ਰੋਧ ਮੋਹ ਬਸਿ ਪ੍ਰਾਨੀ,
ਹਰਿ ਮੂਰਤਿ ਬਿਸਰਾਈ॥
ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਉ ਸੁਪਨਾ ਰੈਨਾਈ॥ (ਪੰ. 219)

ਪ੍ਰਮਾਤਮਾ ਤੋਂ ਵਿਛੁੜੇ ਜੀਵ ਨੂੰ ਖੋਜ ਹੈ ਆਪਣੇ 'ਮੂਲ' ਦੀ। ਅਗਿਆਨਤਾ ਅਤੇ ਮੋਹ ਦੇ ਹਨੇਰੇ ਵਿਚ ਸੁੱਤੇ, ਇਸ ਜੀਵ ਨੂੰ ਕੋਈ ਜਾਗਦਾ ਹੋਇਆ (ਗੁਰੂ) ਹੀ ਜਗਾ ਸਕਦਾ ਹੈ। ਇਕ ਸੁੱਤਾ ਹੋਇਆ ਮਨੁੱਖ ਦੂਸਰੇ ਸੁੱਤੇ ਨੂੰ ਨਹੀਂ ਜਗਾ ਸਕਦਾ। ਜੀਵ ਨੂੰ ਮਾਇਆ ਦੀ ਨੀਂਦ ਤੋਂ ਹਲੂਣਾ ਦੇ ਦੇ ਕੇ ਜਗੌਣ ਦੀ ਵਿਧਿ ਹੈ, ਸੰਤ। ਕਿਸੇ ਦੀਵੇ ਨੂੰ ਆਪਣੀ ਛੋਹ ਨਾਲ ਪ੍ਰਜਵਲਿਤ ਕਰ ਦੇਣ ਦੀ ਕਲਾ ਹੈ, ਗੁਰੂ। ਪ੍ਰਾਣੀ ਦੇ ਅੰਤਸ਼ ਵਿਚ ਪਰਮੇਸ਼ਵਰ ਦੀ ਪਿਆਸ ਪੈਦਾ ਕਰ ਦੇਣ ਦੀ 'ਊਰਜਾ ਸ਼ਕਤੀ' ਦਾ ਨਾਂ ਹੈ—ਸਤਿਗੁਰੂ। ਫ਼ਰੀਦ ਜੀ ਕਹਿੰਦੇ ਹਨ :

ਊਠ, ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
(ਪੰਨਾ ੧੩੮੧)

ਮੋਹ ਦੀ ਰਾਤ ਤੋਂ ਬਾਦ ਗਿਆਨ ਦੀ ਆਈ ਪ੍ਰਭਾਤ ਨੂੰ ਸਮਰਪਤ ਹੈ, ਫ਼ਰੀਦ ਜੀ ਦੀ ਨਿਵਾਜ। ਅਗਰ ਬੁੱਲੇਸ਼ਾਹ ਕਹਿੰਦਾ ਹੈ :

"ਉਠ ਜਾਗ ਘੁਰਾੜੇ ਮਾਰ ਨਹੀਂ,
ਇਹ ਸੌਣ ਤੇਰੇ ਦਰਕਾਰ ਨਹੀਂ।"

ਤਾਂ ਇਹ ਐਵੇਂ ਨਹੀਂ। ਸਾਰਾ ਜੀਵਨ ਅਗਿਆਨਤਾ ਦੀ ਰਾਤ ਵਿਚ ਸੁੱਤੇ ਹੋਏ ਨਗਰ ਨਿਵਾਸੀਆਂ ਨੂੰ, ਪੰਚ ਚੋਰਾਂ ਤੋਂ ਸੁਚੇਤ ਕਰਨ ਦੀ 'ਚੌਕੀਦਾਰੀ ਉਦਘੋਸ਼ਣਾ' ਹੈ।

ਭਗਤੀ ਦੀ ਪਹਿਲੀ ਪਉੜੀ ਹੈ, ਜਾਗ੍ਰਤੀ (ਜਾਗਣਾ)। ਜਾਗੇ ਹੋਏ ਵਿਅਕਤੀ ਨੂੰ ਹੀ 'ਧਿਆਨ' ਹੋ ਸਕਦਾ ਹੈ ਆਪਣੇ ਮਕਸਦ (ਪ੍ਰਭੂ ਖੋਜ) ਦਾ। ਆਪਣੇ ਮੂਲ ਰੂਪ ਨੂੰ ਯਾਦ ਕਰਨ ਦੀ ਡੂੰਘੀ ਅਵਸਥਾ ਦਾ ਨਾਂ ਹੀ ਮਨੀਸ਼ਿਆਂ ਨੇ ਰਖਿਆ 'ਸਿਮਰਣ'। ਪੰਜਵੇਂ ਪਾਤਸ਼ਾਹ ਨੇ ਐਸੇ ਖੋਜੀ ਆਸ਼ਕਾਂ ਨੂੰ ਭਗਤੀ ਸੰਸਾਰ ਦੇ ਸਰਵੋਚ ਸ਼ਬਦ 'ਸੰਤ' ਕਹਿਕੇ ਸੰਬੋਧਿਤ ਕੀਤਾ ਹੈ :

"ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ॥
ਤਾਣ, ਤਣ ਖੀਨ ਭਇਆ ਬਿਨ ਮਿਲਤ ਪਿਆਰੇ ਰਾਮ॥"
(ਪੰ: ੪)

ਜਿਸਨੇ ਖੋਜਿਆ ਹੈ, ਉਸਨੇ ਪਾਇਆ ਹੈ, ਪ੍ਰੀਤਮ ਨੂੰ:

"ਜਿਨ ਖੋਜਾ ਤਿਨ ਪਾਇਆ ਗਹਿਰੇ ਪਾਨੀ ਪੈਠ
ਜੋ ਬੋਰਾ ਡੂਬਣ ਡਰਾ, ਰਹਾ ਕਿਨਾਰੇ ਬੈਠ

(ਭਗਤ ਕਬੀਰ)

ਮਨੁੱਖੀ ਸਮਾਜ ਕਰਜਾਈ ਹੈ, ਉਨ੍ਹਾਂ ਮਹਾਂਪੁਰਸ਼ਾਂ ਦਾ, ਜਿਨ੍ਹਾਂ ਸਾਗਰ (ਖੋਜ) ਦੀ ਗਹਿਰਾਈ ਤਕ ਟੁੱਭੀ ਲਾ ਕੇ ਸਮੇਂ ਸਮੇਂ ਜਗਤ ਦੇ ਸਾਮ੍ਹਣੇ ਅਨਮੋਲ ਹੀਰੇ (ਪਰਮਾਤਮਾ) ਨੂੰ ਪ੍ਰਗਟ ਕਰਦੇ ਰਹੇ।

ਸ਼ਾਂਤ ਸਰੂਪ ਗੁਰੂ ਤੇਗ ਬਹਾਦਰ 'ਸੱਤ' ਦੇ ਪ੍ਰਤੀਕ ਹਨ। ਸੱਤ ਸਦਾ ਸ਼ਾਂਤ ਹੀ ਰਹਿੰਦਾ ਹੈ। ਕਿਸੇ ਚਾਹ ਤੋਂ ਦੂਰ ਕਿਸੇ ਮੰਗ ਤੋਂ ਪਰ੍ਹੇ। ੨੬ ਸਾਲ ਹੋ ਗਏ, ਪਿੰਡ ਬਕਾਲੇ ਦੇ ਇਕ ਭੋਰੇ ਵਿਚ। ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣੀ ਦੇਹ ਤਿਆਗ ਦੇ ਸਮੇਂ ਨੌਵੇਂ ਗੁਰੂ ਬਾਬਤ ਇਸਾਰਾ ਕੀਤਾ "ਬਾਬਾ ਬਸਹਿ ਜੋ ਗ੍ਰਾਮ ਬਕਾਲੇ।" ਕਈ ਭੇਖਧਾਰੀ ਗੁਰੂ, ਬਕਾਲੇ ਪਿੰਡ ਵਿਚ ਗੱਦੀ ਲਾਕੇ ਬੈਠ ਗਏ। ਸੱਤ ਸ਼ਾਸ਼ਵਤ ਹੈ, ਪਰ ਗੁਪਤ ਹੈ। ਸੱਤ ਨੂੰ ਅਨਾਵਿਰਤ (ਪਰਦਾ ਚੁਕਨਾ) ਕਰਦਾ ਹੈ, ਕੋਈ ਖੋਜੀ। ਸਾਰਾ ਸਿੱਖ ਸਮਾਜ ਰਿਣੀ ਹੈ—ਭਾਈ ਮੱਖਣ ਸ਼ਾਹ ਲਬਾਣੇ ਦਾ। ਅਸੱਤ ਦੀਆਂ ੨੨ ਗੁਰੂ ਗੱਦੀਆਂ ਦੇ ਲੋਕ-ਪ੍ਰਦਰਸ਼ਨ ਸਾਹਮਣੇ, ਸੱਤ (ਗੁਰੂ ਤੇਗ ਬਹਾਦਰ) ਪਤਾ ਨਹੀਂ ਹੋਰ ਕਿੰਨਾ ਚਿਰ ਗੁਪਤਿ ਰਹਿੰਦੇ, ਇਕ ਖੋਜੀ ਲਬਾਣੇ ਨੇ ਸੱਤ ਦੀ ਨਿਰਵਿਕਾਰ ਮੂਰਤੀ ਤੋਂ ਪਰਦਾ ਚੁੱਕ, ਜਗ ਵਿਚ ਪ੍ਰਗਟ ਕਰ ਦਿੱਤਾ। "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਦੇ ਜੈ ਘੋਸ਼ ਨਾਲ ਸਾਰਾ ਬਕਾਲਾ ਪਿੰਡ ਗੁੰਜਾਇਮਾਨ ਕਰ ਦਿਤਾ। ੨੬ ਸਾਲਾਂ ਦੇ ਗੁਪਤ ਸੱਤ ਨੂੰ ਇਕ ਖੋਜੀ ਨੇ ਪ੍ਰਗਟ ਕਰ ਦਿਤਾ।

ਨਾਰਦ ਸੂਤ੍ਰ ਹੈ, "ਜਾਗ੍ਰਿਤੈਵ ਮੁਕਤੀ।" ਅਰਥਾਤ ਜਾਗਣਾ ਹੀ ਮੁਕਤੀ ਹੈ। ਮੁਕਤੀ ਦਾ ਅਰਥ ਕਿਸੇ ਸਵਰਗ ਲੋਕ ਦੀ ਪ੍ਰਾਪਤੀ ਨਹੀਂ, ਕਾਮਨਾ ਅਤੇ ਤ੍ਰਿਸ਼ਨਾ ਦੇ ਸੁਪਨ ਲੋਕ ਤੋਂ ਮੁਕਤ ਹੋ ਜਾਣਾ (ਜਾਗ ਜਾਣਾ) ਹੀ ਹੈ। ਜੋ ਸੁੱਤਾ ਹੈ, ਸੋ ਗ਼ਾਫ਼ਲ ਹੈ ; ਜੋ ਜਾਗਦਾ ਹੈ, ਸੋ ਤੁਰਦਾ ਹੈ। ਜਨਮਾਂ ਜਨਮਾਂ ਤੋਂ ਖੋਜ ਦਾ ਸਿਲਸਲਾ ਜਾਰੀ ਹੈ। ਪਤਾ ਨਹੀਂ ਕਿੰਨੀ ਵਾਰ ਇਹ ਜੀਵ ਰੂਪੀ ਬੂੰਦ ਕਦੇ ਕਿਸੇ ਛੱਪਰੀ ਵਿਚ, ਕਦੇ ਕਿਸੇ ਤਪਦੇ ਰੇਗਿਸਤਾਨ ਵਿਚ, ਤੇ ਕਦੀ ਕਿਸੇ ਬਰਸਾਤੀ ਨਾਲੇ ਦਾ ਹਿੱਸਾ ਬਣੀ, ਪਰ ਹਰ ਵਾਰ ਕੁਝ ਦੂਰ ਦੀ ਯਾਤਰਾ ਤੋਂ ਬਾਦ, ਸੂਰਜ (ਮੌਤ) ਦੀਆਂ ਪ੍ਰਚੰਡ ਕਿਰਨਾਂ ਦੁਆਰਾ ਸੋਖ ਲਈ ਗਈ। ਬੱਦਲਾਂ ਦੇ ਕਾਫ਼ਲੇ ਵਿਚ ਸ਼ਾਮਲ ਹੋ, ਫਿਰ ਕਿਸੇ ਪਹਾੜੀ ਦੇ ਸਿਖਰ ਤੇ ਡਿਗੀ ਅਤੇ ਇਕ ਵਾਰ ਫਿਰ 'ਸਾਗਰ ਮਿਲਨ' ਦੀ ਤਾਂਘ ਹਿਰਦੇ ਵਿਚ ਸੰਜੋਅ, ਯਾਤਰਾ ਤੇ ਤੁਰ ਪਈ। ਜੀਵ ਦੀ ਅਨੰਤ ਕਾਲ ਤੋਂ ਚੱਲ ਰਹੀ ਇਹ ਖੋਜ, ਅੰਤ ਪ੍ਰਭੂ ਪ੍ਰਾਪਤੀ ਦੇ ਸਾਗਰ ਵਿਚ ਲੀਨ ਹੋ ਜਾਂਦੀ ਹੈ। ਸੂਫ਼ੀ ਫ਼ਕੀਰ ਜੁੱਨੈਦ ਕਹਿੰਦਾ ਹੈ :

"ਜ ਮਰਤਬੇ ਕੁਲ ਹੋ ਹਾਸਿਲ ਕਰੇ ਹੈ ਆਖ਼ਿਰ,
ਇਕ ਕਤਰਾ ਨ ਦੇਖਾ, ਜੋ ਦਰਿਆ ਨ ਹੂਆ।"

ਅਰਥਾਤ—ਆਪਨੇ ਪਿਆਰੇ ਨੂੰ, ਹਰ ਪ੍ਰਾਣੀ, ਇਕ ਨਾ ਇਕ ਦਿਨ ਜ਼ਰੂਰ

ਮਿਲੇਗਾ। ਇਕ ਬੂੰਦ ਭੀ ਜੁਨੈਦ ਐਸੀ ਨਹੀਂ ਦੇਖਦਾ ਜੋ ਇਕ ਨਾ ਇਕ ਦਿਨ ਸਾਗਰ ਨਾਲ ਮਿਲ ਮਹਾਂਸਾਗਰ ਨਾ ਹੋ ਜਾਏ। ਜ਼ਰੂਰਤ ਹੈ ਤਾਂ ਬਸ ਪੂਰਨ ਹੋਸ਼ ਦੀ ਪੂਰਨ ਚੇਤਨਤਾ ਦੀ ਆਪਨੇ ਹੀ ਪਿਛੋਕੜ (ਈਸ਼ਵਰੀ ਵਿਜੋਗ) ਦੇ ਸਿਮਰਨ ਦੀ। ਪ੍ਰਾਣੀ ਦੇ ਅੰਦਰ ਪ੍ਰਭੂ ਮਿਲਨ ਦੀ ਇਸੇ ਪਿਆਸ਼ ਨੂੰ ਆਪਣੀ ਪ੍ਰੇਰਣਾਮਈ ਬਾਣੀ ਨਾਲ ਜਗਾਉਂਦਾ ਹੈ, 'ਗੁਰੂ।' ਮਨੁੱਖ ਨੂੰ ਆਪਨੀ ਯਾਤਰਾ ਦੇ ਲਕਸ਼ ਪ੍ਰਤੀ ਸੁਚੇਤ ਰਖਣ ਵਾਲੇ ਪਹਿਰੂ ਦਾ ਹੀ ਨਾਂ ਹੈ, 'ਸਤਿਗੁਰੂ!'

੨੪ਵੇਂ ਜੈਨ ਤੀਰਥੰਕਰ ਮਹਾਂਬੀਰ ਸੁਆਮੀ ਨੇ ਇਕ ਵਾਰ ਆਪਨੇ ਸੇਵਕਾਂ ਨੂੰ 'ਮੁਨੀ' ਦੀ ਪਹਿਚਾਨ ਦਸੀ—'ਅਸੁਤਾ ਮੁਨੀ, ਸੁਤਾ ਅਮੁਨੀ !'

ਅਰਥਾਤ ਜੋ ਆਪਨੇ ਆਤਮਕ ਜੀਵਨ ਦੇ ਪ੍ਰਤੀ ਜਾਗਿਆ ਹੈ, ਉਹੀ 'ਮੁਨੀ' ਹੈ। ਅਤੇ ਅਨੇਕਾਂ ਜੂਨਾਂ ਦੇ ਭ੍ਰਮਣ ਤੋਂ ਬਾਦ ਮਿਲੀ ਇਸ ਦੁਰਲਭ ਮਨੁਖੀ ਦੇਹ ਵਿਚ ਵੀ ਪੁਤਰ ਕਲੱਤਰ ਦੀ ਮੋਹ ਨਿਸ਼ਾ (ਰਾਤ) ਵਿਚ ਸੁੱਤਾ ਹੈ—ਉਹ ਭਾਵੇਂ ਕੋਈ ਭੇਖਧਾਰੀ ਹੋਵੇ, 'ਮੁਨੀ' ਨਹੀਂ ਹੈ। ਜਾਗਣ ਦਾ ਅਰਥ ਹੈ ਕਿ ਪੰਜ ਵੈਰੀਆਂ ਨਾਲ ਜੂਝ ਰਿਹਾ ਯੋਧਾ। ਪੂਰਨ ਯੋਧਾ ਪੂਰਨ ਜਾਗਰੂਕ ਹੈ। ਮਾਰਗ ਦੀਆਂ ਅਨੇਕਾਂ ਰੁਕਾਵਟਾਂ (ਮੋਹ, ਕਾਮਣਾ ਆਦਿ) ਨੂੰ ਪਰੇ ਕਰਦਾ ਹੋਇਆ ਪਥਿਕ ਆਪਨੇ ਲਕਸ਼ (ਪ੍ਰਭੂ ਖੋਜ) ਦੇ ਸਨਮੁਖ ਹੈ। ਜਾਗਣ ਦਾ ਅਰਥ ਹੈ ਕਿ ਜੀਵ ਆਪਨੇ ਸੁਖ, ਆਪਨੇ ਦੁਖ, ਆਪਨੇ ਸੁਕਰਮ, ਆਪਨੇ ਕੁਕਰਮ ਸਭ ਨੂੰ ਵੇਖਣ ਲਗ ਪਿਆ। ਜੇ ਹਿੰਸਾ ਕਰਦੈ ਤਾਂ ਦੇਖ ਰਿਹੈ, ਜੇ ਚੋਰੀ ਕਰੇ, ਲੋਭ ਕਰੇ ਤਾਂ ਦੇਖ ਰਿਹੈ, ਜੇ ਕਿਸੇ ਗਵਾਂਢੀ ਦੀ ਉੱਚੀ ਕੋਠੀ ਵੇਖ, ਮਨ ਵਿਚ ਈਰਖਾ ਦਾ ਭਾਵ ਆਇਆ ਤਾਂ ਦੇਖਦਾ ਰਿਹੈ। ਆਪਨੀ ਹੀ ਮਨੋਵਿਰਤੀ ਨੂੰ ਦੇਖ ਰਿਹਾ ਮਨੁਖ ਹੀ ਗੁਰੂ ਨਾਨਕ ਦੀ ਨਜ਼ਰ ਵਿਚ ਜਾਗਦਾ ਹੈ। ਜਿਸਨੂੰ ਗਿਆਨ ਹੈ, ਆਪਨੀ ਮਾਨਸਿਕ ਤਰੰਗਾਂ ਦਾ ਸਾਸ਼ਤ੍ਰਾਂ ਨੇ ਉਸਦਾ ਨਾਮਕਰਨ ਕੀਤਾ—ਗਿਆਨੀ।' ਕਾਮੀ ਦੌੜਦਾ ਹੈ ਸੰਸਾਰ ਨੂੰ ਗਿਆਨੀ ਖੋਜਦਾ ਹੈ, ਨਿਰੰਕਾਰ ਨੂੰ। ਸੁੱਤਾ, ਸੰਗ ਹੈ—ਸੰਸਾਰ ਦੇ, ਜਾਗਿਆ ਦੇਖਦਾ ਹੈ ਆਪਣੇ ਆਪ ਨੂੰ। ਆਤਮਾ ਵੱਖਰੀ ਹੋ ਗਈ, ਸਗੀਰ ਵੱਖਰਾ ਹੋ ਸਗੀਰ ਦੀ ਕਿਸੇ ਵਾਸਨਾ ਨਾਲ ਸੰਗ ਨਾ ਰਿਹਾ। ਸਰੀਰ ਨੇ ਭਲਾ ਕੰਮ ਕੀਤਾ, ਦੇਖਦਾ ਰਿਹਾ, ਸਰੀਰ ਨੇ ਕੋਈ ਦੁਰਾਚਾਰ ਸੋਚਿਆ, ਆਪ ਦੇਖ ਲਿਆ। ਇਸੇ ਨਿਸੰਗ ਪ੍ਰਾਣੀ ਨੂੰ ਸ਼ਾਸਤਰਾਂ ਨੇ ਦ੍ਰਸ਼ਟਾ ਕਿਹਾ। ਏਹੀ ਉਹ ਅਵਸਥਾ ਸੀ ਜਿਸ ਵਿਚ ਮਨਸੂਰ ਨੂੰ ਸੂਲੀ ਤੇ ਟੰਗ ਦਿਤਾ ਗਿਆ, ਫੇਰ ਵੀ ਮਨਸੂਰ ਹੱਸਦਾ ਰਿਹਾ। ਇਸੇ ਅਵਸਥਾ ਵਿਚ ਗੁਰੂ ਅਰਜਨ ਦੇਵ ਤੱਤੀਆਂ ਲੋਹਾਂ ਤੇ ਬੈਠ, ਅਡੋਲ ਰਹੇ, ਜਿਵੇਂ ਕੋਈ ਯੋਗੀ ਸਮਾਧੀ ਵਿਚ ਬੈਠਾ ਹੋਵੇ। ਇਸੇ ਅਵਸਥਾ ਵਿਚ ਨੌਵੇਂ ਪਾਤਸ਼ਾਹ ਨੇ ਚਾਂਦਨੀ ਚੌਕ ਸ਼ਰੇਆਮ ਸੀਸ ਕਟਵਾ ਆਮ ਆਵਾਮ ਨੂੰ ਝੰਕ੍ਰਿਤ ਕਰ ਦਿਤਾ, ਜਿਵੇਂ ਕਿਸੇ ਕੁਸ਼ਲ ਸਿਤਾਰਵਾਦਕ ਦੀਆਂ ਉਂਗਲੀਆਂ ਨੇ ਸਿਤਾਰ ਦੀਆਂ ਤਾਰਾਂ ਤੋਂ ਕੋਈ ਅਲੌਕਿਕ ਸੁਰ ਲਹਿਰੀਆਂ ਨੂੰ ਤਰੰਗਿਤ ਕਰ ਦਿਤਾ ਹੋਵੇ। ਇਸੇ ਅਵਸਥਾ ਵਿਚ ਜ਼ਹਿਰ ਦਾ ਪਿਆਲਾ ਪੀ, ਸੁਕਰਾਤ ਕਹਿੰਦਾ ਹੈ—"ਹੁਣ ਮੇਰੇ ਪੈਰ ਮਰ ਰਹੇ ਹਨ, ਹੁਣ ਮੇਰੇ ਹੱਥ ਮਰ ਰਹੇ ਹਨ,

ਹੁਣ ਮੇਰਾ ਸਰੀਰ ਮਰ ਰਿਹਾ ਹੈ।" ਸੁਕਰਾਤ ਆਪਣੀ ਮੌਤ ਨੂੰ ਵੀ ਆਪ ਦ੍ਰਿਸ਼ਟਾ ਬਣ ਵੇਖਦਾ ਰਿਹਾ।

ਗੁਰੂ ਨਾਨਕ ਦੇਵ ਕਹਿੰਦੇ ਹਨ—"ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਾਵਾਹੁ"। ਰਥ (ਸਰੀਰ) ਹੋਰ, ਰਥਵਾਹੁ (ਆਤਮਾ) ਹੋਰ ਹੋ ਗਿਆ। ਸਰੀਰਕ ਸੁੱਖ ਅਤੇ ਦੁਨਿਆਵੀ ਵੈਭਵ ਅਰਥਹੀਨ ਹੋ ਗਏ। ਜਨਮਾਂ ਜਨਮਾਂ ਤੋਂ ਗੁਰੂਆਂ, ਸੰਤਾਂ ਦੇ ਚਰਨਾਂ ਵਿਚ ਬੈਠ ਕੇ, ਨਾਮ ਸਿਮਰਨ ਕਰਕੇ ਵੀ, ਸਰੀਰਕ ਭੋਗ ਸੁਖ ਅਤੇ ਪਿਰਵਾਰਕ ਸਮ੍ਰਿਧੀ ਦੀਆਂ ਸਾਰੀਆਂ ਅਰਦਾਸਾਂ ਬਿਅਰਥ ਹੋ ਗਈਆਂ। ਹੁਣ ਜਾਣਿਆ ਸਰੀਰ ਇਕ ਯੰਤਰ ਹੈ, ਸ੍ਰਿਸ਼ਟੀ ਤੰਤਰ ਦਾ, ਜਿਸਦਾ ਸੂਤ੍ਰਧਾਰ ਆਪ ਪਰਮੇਸ਼ਰ ਹੈ। ਹੁਣ ਸਰੀਰ ਕਿਸੇ ਭੋਗ ਦਾ ਮੁਹਤਾਜ ਨਾ ਰਹਿ ਗਿਆ। ਮਨੁੱਖੀ ਸਰੀਰ ਇਕ ਡੋਰ ਬਣ ਗਿਆ, (ਪ੍ਰਮਾਤਮਾ) ਤਕ ਪਹੁੰਚਣ ਦਾ।

ਬੜੀ ਔਖੀ ਹੈ, ਇਹ ਖੋਜੀ ਯਾਤਰਾ। ਜਾਗ੍ਰਿਤੀ ਤੋਂ ਉਪਜਿਆ ਚੈਤਨਯ, ਬਹੁਤ ਦੂਰ ਹੋ ਜਾਂਦਾ ਹੈ, ਸੰਪ੍ਰਦਾਇਕ ਸੰਕੀਰਨਤਾ ਤੋਂ। "ਪੰਥਕਵਾਦ ਦੀ ਸਮਾਪਤੀ ਤੋਂ ਬਾਦ, ਨੀਂਵ ਪੈਂਦੀ ਹੈ ਧਰਮ ਦੀ" :

"ਪੰਥਾ ਵਿਸਰਗੇ ਧਰਨੇਸੁ ਤਸਥੋ"

ਸੰਪ੍ਰਦਾਵਾਂ ਅਤੇ ਪੰਥਕ ਦਾਇਰੇ ਤੋਂ ਬਾਹਰ ਹੋ ਜਾਂਦਾ ਹੈ ਜਾਗ੍ਰਿਤ ਪੁਰਸ਼। ਇਸੇ ਕਰਕੇ ਭੁੱਲੜ ਪੁਰੋਹਿਤ ਜਾਂ ਮੌਲਵੀ ਰੱਬ ਦੇ ਖੋਜੀਆਂ ਨੂੰ ਕਾਫ਼ਰ ਕਰਾਰ ਦਿੰਦੇ ਰਹੇ ਹਨ। ਗੁਰੂ ਨਾਨਕ ਨੇ ਪੰਡਤਾਂ ਦੀ ਪਰੰਪਰਗਾਤ ਲਕੀਰ, ਯਗਯੋਪਵੀਤ ਸੰਸਕਾਰ (ਜਨੇਊ ਧਾਰਣ) ਦਾ ਸਹੀ ਅਰਥ ਦਇਆ ਸੰਤੋਖ ਅਤੇ ਸੰਜਮ ਦੇ ਮੂਲ ਆਦਰਸ਼ਾਂ ਤੋਂ ਪਰੇ ਹੋ ਗਿਆ ਕਹਿਕੇ ਵਹਿਸ਼ਕਾਰ ਕੀਤਾ ਤਾਂ ਤਤਕਾਲੀਨ ਧਰਮ ਦੇ ਠੇਕੇਦਾਰ ਪੰਡਤਾਂ ਨੇ ਗੁਰੂ ਨਾਨਕ ਨੂੰ ਭੂਤਨਾ, ਬੇਤਾਲਾ ਅਤੇ ਕੁਰਾਹੀਆ ਕਹਿ ਕੇ ਨਿੰਦਿਆ। ਤਕਰੀਬਨ ਪੰਜ ਸੌ ਸਾਲ ਪਹਿਲਾਂ ਕਬੀਰ ਨੇ ਜਾਤੀ ਅਤੇ ਵਰਣਵਾਦ ਦੀ ਅੰਧੀ ਧਾਰਮਕ ਵਿਵਸਥਾ ਤੇ ਚੋਟ ਕੀਤੀ ਤਾਂ ਧਰਮ ਦੀ ਅਵਗਿਆ ਦਾ ਅਰੋਪ ਲਾ ਕੇ ਕਬੀਰ ਨੂੰ ਲੋਹੇ ਦੀ ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਵਿਚ ਸੁਟ ਦਿਤਾ ਗਿਆ। ਈਸਾ ਮਸੀਹ ਨੂੰ ਸਿਰਫ ਇਸ ਆਰੋਪ ਤੇ ਸਲੀਬ ਤੇ ਟੰਗ ਦਿਤਾ ਗਿਆ ਕਿ ਉਸ ਨੇ 'ਹਰ ਮਨੁਖ ਪਰਮੇਸ਼ਰ ਦਾ ਪੁੱਤਰ ਹੈ' ਕਿਹਾ। ਆਦੀ ਸ਼ੰਕਰਾਚਾਰਯ ਨੂੰ ਆਪਨੀ ਮਾਤਾ ਦਾ ਸਸਕਾਰ, ਲਾਸ਼ ਨੂੰ ਆਪਨੇ ਮੋਢੇ ਚੁੱਕ, ਪਿੰਡੋਂ ਬਾਹਰ ਨਿਰਜਨ ਸਥਾਨ ਤੇ ਇਕੱਲਿਆਂ ਕਰਨਾ ਪਿਆ ਕਿਉਂਕਿ ਇਕ ਵਾਰ ਸੰਨਿਆਸ ਧਾਰ ਲੈਣ ਤੋਂ ਬਾਦ ਆਦੀ ਸ਼ੰਕਰਾਚਾਰਯ (ਮਾਂ ਦੀ ਮੌਤ ਦੀ ਖਬਰ ਪਾ) ਦੁਬਾਰਾ ਗ੍ਰਿਹਸਥ ਵਿਚ ਪੈਰ ਰਖ ਸਨਾਤਨ ਮਰਿਆਦਾ ਦਾ ਉਲੰਘਣ ਦੇ ਆਰੋਪ ਵਿਚ ਵਹਿਸ਼ਕ੍ਰਿਤ (ਤਨਖਾਹੀਆ) ਘੋਸ਼ਿਤ ਕਰ ਦਿਤੇ ਗਏ।

ਜੇ ਗੁਰੂ ਨਾਨਕ ਕਹਿੰਦੇ ਹਨ—

ਜਿਉ ਤਉ ਪ੍ਰੇਮ ਖੇਲਨ ਕਾ ਚਾਉ
ਸਿਰੁ ਧਰਿ ਤਲੀ ਗਲੀ ਮੇਰੀ ਆਉ।"

(ਪੰਨਾ ੧੪੧੨)

ਤਾਂ ਇਹ ਐਂਵੇਂ ਨਹੀਂ, ਪੰਥਾਂ ਅਤੇ ਸੰਪ੍ਰਦਾਵਾਂ ਦੇ ਅਨੇਕਾਂ ਅਉਕੜਾਂ ਨਾਲ ਜੂਝਦੇ ਹੋਇ, ਪ੍ਰਾਣਾਂ ਦੀ ਬਾਜ਼ੀ ਲਾ, ਬਿਖਮ ਮਾਰਗ ਤੇ ਚੱਲਣ ਦਾ ਸਾਹਸਿਕ ਅਭਿਆਨ ਹੈ, ਗੁਰੂ ਨਾਨਕ ਦੇ ਮਾਰਗ ਤੇ ਚਲਣਾ।

ਇਤਿਹਾਸ ਗਵਾਹ ਹੈ, ਐਸੀਆਂ ਅਨੇਕਾਂ ਧਾਰਮਕ (ਸੰਪ੍ਰਦਾਇਕ) ਸਿਆਸੀ ਅਤੇ ਪਰੰਪਰਾਗਤ ਅੰਧ ਵਿਸ਼ਵਾਸੀ ਅਉਕੜਾਂ ਨੂੰ ਝਲਦੇ ਹੋਇ ਵੀ ਪ੍ਰਭੂ ਦੇ ਆਸ਼ਕਾਂ ਨੇ ਖੋਜੀ ਪਰੰਪਰਾ ਨੂੰ ਨਾ ਸਿਰਫ ਜਾਰੀ ਰਖਿਆ ਹੈ, ਬਲਕਿ ਆਪਨੀ ਕ੍ਰਾਂਤੀਕਾਰੀ ਵਾਣੀ ਨਾਲ ਮਨੁਖ-ਮਾਤਰ ਦੇ ਅੰਦਰ ਸੁਤੇ ਚੈਤਨਯਬੋਧ ਨੂੰ ਹਲੂਣਾ ਦੇ, ਮਨੁੱਖੀ-ਮੂਲ ਦੀ ਖੋਜ ਲਈ ਪ੍ਰੇਰਿਆ ਹੈ।

ਤੱਤ ਦਰਸ਼ੀ, ਸ੍ਰੀ ਗੁਰੂ ਅਮਰਦਾਸ ਜੀ ਮਨੁਖ—ਮਾਤਰ ਨੂੰ ਪ੍ਰੇਰਦੇ ਹਨ—

'ਇਸੁ ਮਨ ਕਉ ਕੋਈ ਖੋਜਹੁ ਭਾਈ,
ਮਨੁ ਖੋਜਤ ਨਾਮੁ ਨਉਨਿਧਿ ਪਾਈ॥'

(ਪੰਨਾ ੧੧੨੮)

੭੯੬ ਫੇਜ–੬ ਮੋਹਾਲੀ

ਪੰਜਵੇਂ ਪਾਤਸ਼ਾਹ ਨੇ ਖੋਜ ਕੇ ਪਾਇਆ ਹੈ, ਪਰਮ ਤੱਤ ਨੂੰ,
'ਖੋਜਤ ਕੋਜਤ ਦੁਆਰੇ ਆਇਆ
ਤਾ ਨਾਨਕ ਜੋਗੀ ਮਹਲੁ ਘਰ ਪਾਇਆ।

(ਪੰਨਾ ੮੮੬)

# ਧਰਮ ਦਾ ਮਰਮ

ਜੁਲਾਈ ੨੦੦੬ ਦੀ ੧੧ ਤਾਰੀਖ ਨੂੰ ਬੰਬ ਧਮਾਕਿਆਂ ਨਾਲ ਦਹਿਲੀ ਮੁੰਬਈ ਦੀ ਮੁੱਖ ਕਪੜਾ ਮੰਡੀ ਕਾਲਬਾ ਦੇਵੀ ਵਿਚ ਮੈਂ ਵੀ ਮੌਜੂਦ ਸਾਂ। ਮਾਹਿਮ, ਸਟੇਸ਼ਨ ਤੇ ਮੁੰਬਈ ਦੀ ਜੀਵਨ ਰੇਖਾ ਕਹੀ ਜਾਣ ਵਾਲੀ, ਲੋਕਲ ਟ੍ਰੇਨ ਵਿਚ ਜ਼ਬਰਦਸਤ ਬੰਬ ਧਮਾਕੇ ਦੀ ਖ਼ਬਰ, ਟੀ. ਵੀ ਤੋਂ ਪ੍ਰਸਾਰਤ ਹੁੰਦਿਆਂ ਹੀ, ਕੰਨੋ ਕੰਨ, ਜੰਗਲ ਦੀ ਅੱਗ ਵਾਂਗ ਸਾਰੇ ਮੁੰਬਈ ਦੇ ਘਰ-ਬਜ਼ਾਰ ਵਿਚ ਫੈਲ ਗਈ। ਇਕ ਦੋ ਮਿੰਟਾਂ ਵਿਚ ਹੀ, ਮਾਟੂੰਗਾ, ਖਾਰ, ਬਾਂਦਰਾ, ਅਤੇ ਦਸ ਕੁ ਮਿੰਟਾਂ ਵਿਚ ਮੀਰਾ ਰੋਡ ਬੋਰੀਵਲੀ ਅਤੇ ਭਾਇੰਦਰ ਸਟੇਸ਼ਨਾਂ ਤੇ ਵੀ ਸ਼ਕਤੀ ਸ਼ਾਲੀ ਬੰਬ ਧਮਾਰਿਕਆਂ ਨੇ ਸੈਂਕੜੇ ਜਿਊਂਦੇ ਜਾਗਦੇ ਇਨਸਾਨਾਂ ਦੇ ਚੀਥੜੇ ਉਡਾ ਦਿਤੇ। ਸੈਂਕੜੇ ਜ਼ਖਮੀਆਂ ਨੂੰ ਜਨਤਾ ਅਤੇ ਪ੍ਰਸ਼ਾਸਨ ਦੀ ਮਦਦ ਨਾਲ, ਵੱਖ-ਵੱਖ ਹਸਪਤਾਲਾਂ ਵਿਚ ਪਹੁੰਚਾਇਆਂ ਗਿਆ। ਕਿਸੇ ਦਾ ਪੈਰ ਹੈ ਨਹੀਂ ਸੀ ਅਤੇ ਕਿਸੇ ਦਾ ਹੱਥ ਉੱਡ ਗਿਆ ਸੀ। ਕਈ ਖ਼ੂਨ ਨਾਲ ਬੇਹੋਸ਼ ਬਦਨਸੀਬਾਂ ਦੇ ਚਿਹਰੇ ਇਤਨੇ ਵਿਕ੍ਰਤ ਹੋ ਚੁੱਕੇ ਸਨ ਕਿ ਘਰ ਦੇ ਸੱਕੇ ਸੰਬੰਧੀ ਵੀ ਬਦਹਵਾਸ ਹੋਇ ਹੋਇ, ਫਟੜਾਂ ਵਿਚ ਆਪਣਿਆਂ ਨੂੰ ਭਾਲਦੇ ਕੋਲੋਂ ਲੰਘਦੇ ਰਹੇ ਪਰ ਪਛਾਣ ਨਾ ਸਕੇ। ਐਸੇ ਕਈ ਚੰਦ ਘੰਟਿਆਂ ਦੀ ਹਸਪਤਾਲੀ ਗੁਮਨਾਮੀ ਵਿਚ ਹੀ ਰਹਿ ਕੇ ਸੰਸਾਰ ਤੋਂ ਚਲ ਵਸੇ।

ਮਨੁੱਖਤਾ ਦੀ ਇਸ ਭਿਆਨਕ ਤ੍ਰਾਸਦੀ ਦਾ ਜ਼ਿੰਮੇਵਾਰ ਨਿਸਚਿਤ ਹੀ ਕੋਈ ਮਨੁੱਖ (ਜਾਂ ਮਨੁੱਖੀ ਸੰਗਠਨ) ਹੀ ਹੈ। ਜੈਸ਼ੇ ਮੁਹੰਮਦ, ਲਸ਼ਕਰੇ ਤੋਇਬਾ ਜਾਂ ਇਸ ਵਾਰਦਾਤ ਨੂੰ ਅੰਜਾਮ ਦੇਣ ਦਾ ਦਾਅਵਾ ਕਰਨ ਵਾਲੇ, ਲਸ਼ਕਰੇ ਕਹਿਰ...। ਜਾਂ ਹੋਰ ਕੋਈ ਅਤਿਵਾਦੀ ਸੰਗਠਨ...। ਪਰ ਇਹ ਗੱਲ ਬੜੀ ਸਪੱਸ਼ਟ ਹੈ ਕਿ ਐਸੀ ਗੈਰ-ਇਨਸਾਨੀ ਅਤੇ ਘਨੌਣੀ ਸੋਚ ਵਾਲੇ ਜਨੂੰਨੀ ਕਾਰਕੁੰਨ ਇਹ ਸਭ ਧਰਮ ਹਿਤ ਕਰਨ ਦਾ ਦਾਅਵਾ ਕਰਦੇ ਹਨ ਅਤੇ ਹਜ਼ਾਰਾਂ ਘਰਾਂ ਚੋਂ ਉਠ ਰਹੀਆਂ ਚੀਕਾਂ ਅਤੇ ਹਿਰਦਾ ਵਿਦਾਰਕ ਵਰਲਾਪ ਦੇ ਕੰਨ ਪਾੜੂ ਰੁਦਨ ਵਿਚ ਵੀ ਧਾਰਮਕ ਸੁਆਬ ਦਾ ਹਕਦਾਰ ਮਨੰਦੇ ਹਨ।

ਅੱਜ ਧਰਮ ਸਭ ਤੋਂ ਵਿਵਾਦ ਗ੍ਰਸਤ ਵਿਸ਼ਾ ਬਣ ਗਿਆ ਹੈ। ਕਿਥੇ ਰਹਿ ਗਿਆ ਉਹ ਧਰਮ ਉਹ ਮਰਮ ਜਿਸਨੇ ਧਰਮ ਨੂੰ ਗੌਰਵਸ਼ਾਲੀ ਬਣਾਇਆ ? ਕਿਥੇ ਰਹਿ ਗਏ ਉਹ ਅਰਥ ? ਸਭ ਕੁਝ ਬੜੀ ਤੇਜ਼ੀ ਨਾਲ ਤਬਦੀਲ ਹੋ ਰਿਹਾ ਹੈ। ਅਰਥ ਬਦਲ ਗਏ, ਧਰਮ ਦੀ ਮਾਣਤਾ ਬਦਲ ਗਈ...। ੧੫-੧੬ ਜੁਲਾਈ ੦੬ ਦੀਆਂ ਅਖ਼ਬਾਰਾਂ ਨੇ ਰੋਹਤਕ ਦੇ ਇਕ ਆਸ਼ਰਮ ਅਤੇ ਇਸਦੇ ਤਥਾਕਥਤ ਮੁਖੀ ਸੰਤ ਦੀਆਂ ਕਾਰ ਗੁਜ਼ਾਰੀਆਂ ਨੂੰ ਉਜਾਗਰ ਕੀਤਾ ਹੈ। ਬਾਹਰੋਂ ਟੀਨ ਦੀ ਛੱਤ ਵਾਲੇ ਸਾਧਾਰਨ ਜਿਹੇ ਆਸ਼ਰਮ ਦੇ ਥੱਲੇ ਲਿਫ਼ਟ ਨਾਲ ਜੁੜੇ ਹੋਏ ਆਲੀਸ਼ਾਨ ਮਹਲਾਂ ਵਾਂਗ ਕਮਰਿਆਂ ਵਿਚ, ਕਾਮ

ਵਰਧਕ ਕੈਪਸੂਲਾਂ ਤੋਂ ਲੈ ਕੇ ਇਸਤਰੀ ਪ੍ਰਯੋਗ ਵਾਲੀ ਸਾਮਗਰੀ ਅਤੇ ਆਪੱਤੀ ਜਨਕ ਕਾਮ ਸਾਹਿਤ, ਡੇਰੇ ਵਿਚ ਹੋਣ ਵਾਲੇ "ਧਰਮ ਕਰਮ' ਦੀ ਮੂਹੋਂ ਬੋਲਦੀ ਤਸਵੀਰ ਪੇਸ਼ ਕਰਦੇ ਹਨ। ਧਰਮ ਸੋਚ ਕਿੰਨੀ ਤਬਦੀਲ ਹੋ ਚੁੱਕੀ ਹੈ। ਪਹਿਲਾਂ ਕੋਲ ਜੋ ਹੁੰਦਾ ਸੀ, ਹਜ਼ਾਰਾਂ ਜਾਂ ਲੱਖਾਂ ਨੂੰ ਤਿਆਗ ਕੇ ਕੋਈ ਧਰਮ ਦੀ ਰਾਹ ਫੜਦਾ ਸੀ, ਅੱਜ ਕੰਗਾਲੀ ਜੀਵਨ ਜਿਉਂਦਾ ਮਨੁੱਖ ਵੀ ਧਰਮ (ਜਾਂ ਧਰਮੀ ਬਾਬਿਆਂ) ਦੇ ਨਾਲ ਲੱਗ, ਕਰੋੜਾਂ ਅਰਬਾਂ ਦੇ ਮਾਲਕ ਬਣੀ ਜਾ ਰਹੇ ਹਨ। ਅੱਜ ਤੋਂ ਤਕਰੀਬਨ ਸਵਾ ਤਿਨ ਸੌ ਸਾਲ ਪਹਿਲਾ, ਲੀਹ ਤੋਂ ਖਿਸਕ ਰਹੇ, ਹਿੰਦੂ ਮੁਸਲਮਾਨ ਦੋਹਾਂ ਲਈ ਦਸਮ ਪਾਤਸ਼ਾਹ ਨੇ ਕਿਹਾ

"ਧਰਮ ਕਾ ਮਰਮ ਕਿਨਹੂੰ ਨ ਪਛਾਨਾ"

੮ਵੀਂ ਸਦੀ ਵਿਚ "ਅਹਮ ਬ੍ਰਹਿਮ ਅਸਮੀ" ਦੇ ਰੂਪ ਵਿਚ ਜਨ ਵਿਚ ਜਨਾਰਦਨ ਦੀ, ਪ੍ਰਾਣੀ ਵਿਚ ਪਰਮੇਸ਼ਰ ਦੀ ਪ੍ਰਤੀਤ ਕਰਵੌਣ ਵਾਲੇ, ਆਦੀ ਸ਼ੰਕਰਾਚਾਰੀਆ ਦੇ ਭਾਰਤੀ ਪ੍ਰਾਂਗਨ ਉੜੀਸਾ ਦੇ ਮਨੋਹਰਪੁਰਾ ਵਿਚ ਜਨਵਰੀ ੧੯੯੯ ਨੂੰ ਆਸਟ੍ਰੇਲੀਆਈ ਮਿਸ਼ਨ ਪ੍ਰਚਾਰਕ, ਗਰਾਹਿਮ ਸਟੀਵਾਰਟ ਅਤੇ ਉਸਦੇ ਦੋ ਨਾਬਾਲਗ ਪੁੱਤਰਾਂ ਨੂੰ ਕਾਰ ਦੇ ਵਿਚ ਹੀ ਪਟਰੋਲ ਪਾ ਕੇ ਜਿਊਂਦਿਆਂ ਨੂੰ ਸਾੜ ਦਿੱਤਾ ਗਿਆ। ਕਿਤਨੀ ਤਪਸ਼ ਲਗੀ ਹੋਵੇਗੀ ਓਹਨਾਂ ਬੱਚਿਆਂ ਨੂੰ। ਕਿਵੇਂ ਸਰੀਰ ਲਪਟਾਂ ਨਾਲ ਘਿਰਿਆ ਹੋਵੇਗਾ। ਕਿਵੇਂ ਸਰੀਰ ਦਾ ਮਾਸ ਮੱਜਾ ਅੱਗ ਨਾਲ ਚਰਰ ਚਰਰ ਕਰਦਾ ਪਿਘਲ ਕੇ ਡਿਗਿਆ ਹੋਵੇਗਾ। ਕਿਵੇਂ ਤਿੰਨੋਂ ਪਿਉ ਪੁੱਤਰ ਤਿਲ ਤਿਲ ਸੜ ਕੇ, ਇਕ ਦੂਜੇ ਦੀ ਜੱਫੀ ਵਿਚ ਹੀ ਕੋਲੇ ਸਵਾਹ ਬਣ ਕੇ ਮਰੇ ਹੋਣਗੇ...। ਕਿਤਨੇ ਹਿੰਦੂ ਸੰਗਠਨਾਂ ਨੇ ਇਸ ਭਿਆਨਕ ਕ੍ਰਿਤ ਲਈ ਹਾਅ ਦਾ ਨਾਅਰਾ ਲਾਇਆ ਸੀ ?

"ਜੇਹਿ ਨ ਪਰ ਦੁਖ ਹੋਹਿ ਦੁਖਾਰੀ,
ਤਾਹਿ ਬਿਲੋਕਤ ਪਾਤਰ ਭਾਰੀ"

ਜਿਹੜਾ ਦੂਸਰੇ ਦੇ ਦੁਖ ਤੋਂ ਦੁਖੀ ਨਹੀਂ ਹੁੰਦਾ ਉਸਨੂੰ ਵੇਖਣਾ ਮਹਾ ਪਾਪਾ ਹੈ) ਜਿਹੀ ਰਾਮਾਇਣ ਦੀ ਚੋਪਾਈ ਰੋਜ਼ ਪੜ੍ਹਣ ਵਾਲੇ ਵੈਦਿਕ ਧਰਮ ਪਾਰਟੀਆਂ ਵਿਚੋਂ ਕਿਨਿਆਂ ਨੇ ਸਾਰਵਜਨਿਕ ਤੌਰ ਤੇ ਇਸ ਅਮਾਨੁਸਿਕ ਕੁਕ੍ਰਿਤ ਦੀ ਨਿੰਦਾ ਕੀਤੀ ਸੀ ?

ਇਸਲਾਮ ਦਾ ਰਹੱਸ ਪੱਖ ਸੂਫੀਮਤ ਹੈ, ਜੋ ਜ਼ਰੇ-ਜ਼ਰੇ (ਕਣ-ਕਣ) ਵਿਚ ਖੁਦਾ ਦਾ ਨੂਰ ਵੇਖਦਾ ਹੈ। ੯ਵੀਂ ਸਦੀ ਵਿਚ ਬਗਦਾਦ ਸ਼ਹਿਰ ਵਿਚ ਸ਼ਰੇਆਮ ਕੋੜਿਆਂ ਦੀ ਮਾਰ ਖਾਂਦਾ ਹੋਇਆ, ਪੱਥਰਾਂ ਦੀ ਵਰਖਾ ਵਿਚ ਵੀ, ਸੂਲੀ ਤੇ ਟੰਗਿਆ ਹੋਇਆ ਮੰਸੂਰ, ਅਨਲਹੱਕ ਅਨਲਹੱਕ ਕਹਿੰਦਾ ਹੋਇਆ ਸਭ ਵਿਚ ਖੁਦਾ ਨੂੰ ਵੇਖਦਾ ਹੋਇਆ ਮਰ ਗਿਆ। ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਨਾਲ ਸਿਰ ਕਲਮ ਕਰਨ ਲਈ ਆਉਂਦੇ ਹੋਏ ਜੱਲਾਦ ਵਿਚ ਵੀ ਖੁਦਾ ਨੂੰ ਵੇਖਦਾ ਫਕੀਰ ਸਰਮੱਦ ਖਿੱੜ ਗਿਆ—

"ਫਿਦਾਏਂ ਤੋ ਸਵਮ ਬਯਾਂ—ਬਯਾਂ,

ਬ ਹਰ ਸੂਰਤੇ ਕਿ ਮੇਂ ਆਈ ਮਨਤੂਰ ਖੂਬ ਮੇ ਸ਼ਨਾਸ਼ਮ॥"

(ਕੁਰਬਾਨ ਜਾਵਾਂ ਕਿਸ ਤਰ੍ਹਾਂ ਭੇਖ ਬਦਲ ਬਦਲ ਕੇ ਤੂੰ ਆਉਂਦਾ ਹੈਂ। ਪਰ ਮੈਂ ਤੈਨੂੰ ਹਰ ਰੂਪ ਵਿਚ ਪਛਾਣ ਲੈਂਦਾ ਹਾਂ)

ਕਿੱਥੇ ਰਹਿ ਗਏ ਆਦਿ ਸ਼ੰਕਰਾਚਾਰੀਯ ਦੇ ਅਨੁਯਾਈ ? ਕਿੱਥੇ ਗਵਾਚ ਗਏ ਮਨਸੂਰ ਅਤੇ ਸਰਮਦ ਦੇ ਵਾਰਿਸ ?

ਮਨੁੱਖੀ ਸਰੀਰ ਅਤੇ ਆਤਮਾ ਦੁਹਾਂ ਦੇ ਕਲਿਆਣ ਲਈ 'ਸੇਵਾ ਅਤੇ ਸਿਮਰਨ' ਦੀ ਦਾਤ ਗੁਰਸਿਖੀ ਦਾ ਵਿਲੱਖਣ ਪੱਖ ਹੈ।

"ਇਹ ਲੋਕ ਸੁਖੀ ਏ ਪਰਲੋਕ ਸੁਹੇਲੇ।" ਸਿਮਰਨ ਕਰਕੇ ਨਿਰਮਲ ਹੋਈ ਆਤਮਾ ਅਤੇ ਸੇਵਾ ਕਰ ਕੇ ਸ਼ੁੱਧ ਹੋਇਆ ਸਰੀਰ, ਸਮਾਜ ਲਈ ਸੁਖ ਸ਼ਾਂਤੀ ਦਾ ਸਹਿਯੋਗੀ ਬਣਦਾ ਹੈ। ਸੇਵਾ ਨਾਲ ਕ੍ਰਿਤਾਰਥ ਹੋਇਆ ਸਰੀਰ ਅਤੇ ਪਰਮਾਰਥ ਪ੍ਰਾਪਤ ਆਤਮਾ ਦੋਵੇਂ ਕੀਰਤੀ ਅਤੇ ਯਸ਼ ਦੇ ਭਾਗੀ ਬਣ ਜਾਂਦੇ ਹਨ। ਇਸੇ ਭਾਵ ਸਦਕਾ "ਸਰਬਤ ਦਾ ਭਲਾ" ਗੁਰੂ ਨਾਨਕ ਦੇ, ਪ੍ਰਾਰਥਨਾ ਬੋਲ ਬਣੇ। ਜੂਨ ੧੯੪੪ ਵਿਚ ਨੋਵਾਖਲੀ, ਖੁਲਨਾ ਅਤੇ ਢਾਕਾ ਵਿਚ ਹੋਏ ਭਿਆਨਕ ਦੰਗਿਆਂ ਦੀ ਲਪੇਟ ਵਿਚ ਕਲਕੱਤਾ ਵੀ ਆ ਗਿਆ। ਸਾਰਾ ਸ਼ਹਿਰ ਸੰਪਰਦਾਇਕ ਕਹਿਰ ਦਾ ਖੇਤਰ ਬਣ ਗਿਆ। ਪੁਲਿਸ ਅਤੇ ਪ੍ਰਸ਼ਾਸਨ ਵਿਅਵਸਥਾ ਲੋਪ ਹੋ ਚੁੱਕੀ ਸੀ। ਉਸ ਵੇਲੇ ਕਮਿਸ਼ਨਰ ਹਾਫਿਜ਼ ਆਪਣੀ ਪਤਨੀ-ਬੱਚਿਆਂ ਸਹਿਤ ਟ੍ਰੇਨ ਰਾਹੀਂ ਕਲਕੱਤੇ ਸਟੇਸ਼ਨ ਤੇ ਉਤਰੇ, ਸਾਰਾ ਵੀਰਾਨ ਸਟੇਸ਼ਨ ਵੇਖ ਕੇ ਅਤੇ ਹਾਲਾਤ ਦਾ ਜਾਇਜ਼ਾ ਲੈ ਕੇ ਘਬਰਾ ਗਏ। ਸਟੇਸ਼ਨ ਦੇ ਬਾਹਰ ਤਕ ਬਜਰੰਗਬਲੀ ਦੀ ਜੈ ਅਤੇ ਅਲਾਹ-ਹੂ-ਅਕਬਰ ਦੇ ਨਾਅਰਿਆਂ ਨਾਲ ਚੀਖ ਪੁਕਾਰ ਮੱਚੀ ਹੋਈਸੀ। ਕਿਸੇ ਵੇਲੇ ਦੰਗਾਈ ਸਟੇਸ਼ਨ ਦੇ ਅੰਦਰ ਆ ਸਕਦੇ ਸਨ...। ਇਸ ਕਲਪਨਾ ਮਾਤਰ ਨਾਲ ਕਮਿਸ਼ਨਰ ਸਹਿਮ ਗਿਆ। ਇਕ ਸਹਿਮੇ ਹੋਏ ਰੇਲਵੇ ਮੁਲਾਜ਼ਮ ਤੋਂ ਸਹਾਇਤਾ ਮੰਗੀ। ਉਸੇ ਵੇਲੇ ਇਕ ਗੁਰਸਿੱਖ ਤੇਜ਼ ਕਦਮਾਂ ਨਾਲ ਅੰਦਰ ਆਇਆ ਅਤੇ ਮੁਸਾਫਰਾਂ ਦੀ ਪੁੱਛ ਪੜਤਾਲ ਕੀਤੀ। ਉਸ ਰੇਲਵੇ ਦੇ ਮੁਜ਼ਾਲਮ ਨੇ ਕਮਿਸ਼ਨਰ ਨੂੰ ਕਿਹਾ, ਇਸ ਭਿਆਨਕ ਸੰਕਟ ਵਿਚ ਇਹੋ ਸਿੱਖ ਟੈਕਸੀ ਵਾਲਿਆਂ ਨੇ ਆਪਣੀ ਸੇਵਾ ਬਹਾਲ ਰੱਖੀ ਹੈ ਅਤੇ ਕਿਤੇ ਰੁਕੇ ਫਸੇ ਲੋਕਾਂ ਨੂੰ ਸੁਰੱਖਿਅਤ ਸਥਾਨ ਤਕ ਪਹੁੰਚਾ ਰਹੇ ਹਨ। ਪਰਿਵਾਰ ਸਹਿਤ ਕਮਿਸ਼ਨਰ ਨੂੰ ਉਸਦੀ ਇੱਛਾ ਅਨੁਸਾਰ ਇਕ ਸੁਰੱਖਿਅਤ ਮਸਜਿਦ ਤਕ ਉਸ ਵਰ੍ਹਦੀ ਅੱਗ ਵਿਚ ਵੀ ਪਹੁੰਚਾਇਆ। ਕਮਿਸ਼ਨਰ ਨੇ ਮੋਟੀ ਰਕਮ ਉਸ ਸਿੱਖ ਨੂੰ ਦੇਣ ਦੀ ਪੇਸ਼ਕਸ਼ ਕੀਤੀ ਪਰ ਉਸ ਗੁਰ ਸਿੱਖ ਨੇ ਮੀਟਰ ਵੇਖਿਆ ਤੇ ਕਿਹਾ, "ਸਿਰਫ ਦੋ ਰੁਪਏ।" ਨਾਲ ਹੀ ਸਪੱਸ਼ਟ ਕੀਤਾ "ਸਿੱਖ ਟੈਕਸੀ ਯੂਨੀਅਨ" ਨੇ ਮਨੁੱਖਤਾ ਤੇ ਘਿਰੇ ਸੰਕਟ ਦੇ ਬਦਲਾ ਸਮੇਂ ਇਸੇ ਤਰ੍ਹਾਂ ਗੁਰ ਉਪਦੇਸ਼ਾਂ ਨੂੰ ਅਮਲੀ ਜਾਮਾ ਪਹਿਰੌਣ ਦਾ ਨਿਰਣਾ ਲਿਆ ਹੈ।" ਸਿਰਫ ਮਜ਼ਦੂਰੀ ਦੇ ਦੋ ਰੁਪਏ ਲੈ ਕੇ ਉਹ ਟੈਕਸੀ ਵਾਲਾ ਇਕ ਵਾਰ ਫਿਰ, ਕਿਸੇ ਮੁਸੀਬਤਜ਼ਦਾ ਮਨੁੱਖ ਦੀ ਭਾਲ ਵਿਚ ਦੌੜ ਗਿਆ। ਸੰਨ ੪੭ ਦੀ ਵੰਡ ਤੋਂ ਬਾਦ ਇਹੀ ਕਮਿਸ਼ਨਰ ਹਾਫਿਜ਼ ਰਾਵਲਪਿੰਡੀ ਡਵੀਜ਼ਨ ਦਾ ਕਮਿਸ਼ਨਰ

ਬਣਿਆ ਤਾਂ ਇਕ ਪੁਸਤਕ ਲਿਖੀ (The unknown angles) ਅਗਿਆਤ ਫਰਿਸ਼ਤੇ' ਉਸ ਵਿਚ ਲਿਖਿਆ, ਮੈਨੂੰ ਨਹੀਂ ਪਤਾ ਫਰਿਸ਼ਤੇ ਕਿਵੇਂ ਦੇ ਹੁੰਦੇ ਹਨ ਪਰ ਮੇਰੇ ਜ਼ਿਹਨ ਵਿਚ ਫਰਿਸ਼ਤਿਆਂ ਬਾਬਤ ਜਿਹੜਾ ਇਕ ਅਕਸ ਬਣਿਆ ਹੈ, ਉਹ ਨਿਸਚਿਤ ਹੀ ਗੁਰੂ ਨਾਨਕ ਦੇ ਸਿੱਖਾਂ ਵਰਗੇ ਹੋਣਗੇ।

ਧਰਮੀ ਦੀ ਪਹਿਚਾਣ ਉਸਦੇ ਸਫੈਦ, ਭਗਵੇ, ਕਾਲੇ ਜਾਂ ਨੀਲੇ ਪਹਿਰਾਵੇ ਨਾਲ ਨਹੀਂ ਹੋ ਸਕਦੀ। ਮੱਥੇ ਤੇ ਲੱਗੇ ਤਿਲਕ-ਤ੍ਰਿਪੁੰਡ ਉਸਦੀ ਧਾਰਮਿਕਤਾ ਦੇ ਪ੍ਰਤੀਕ ਨਹੀਂ ਬਣ ਸਕਦੇ। ਜੀਵ ਮਾਤਰ ਦੇ ਦੁੱਖ-ਦਰਦ ਪ੍ਰਤੀ ਹਿਰਦੇ ਦੀ ਸੰਵੇਦਨਸ਼ੀਲਤਾ ਹੀ ਧਾਰਮਿਕਤਾ ਦਾ ਪਰੀਚੈ ਕਰਵਾਉਂਦੀ ਹੈ।

ਵੇਦ ਵਿਆਸ ਜੀ ਨੇ ਜਦੋਂ ਅਠਾਰਾਂ ਪੁਰਾਣਾਂ ਦੀ ਰਚਨਾ ਕਰ ਲਈ ਤਾਂ ਨਾਰਦ ਜੀ ਨੇ ਕਿਹਾ, "ਮਹਾਂ ਰਿਸ਼ੀ ਬਿਆਸ ਜੀ, ਇਤਨੇ ਵੱਡੇ-ਵੱਡੇ ਪੁਰਾਨਾਂ ਨੂੰ ਪੜ੍ਹਣਾ ਅਤੇ ਸਮਝਣਾ ਆਮ ਆਦਮੀ ਲਈ ਸੰਭਵ ਨਹੀਂ। ਇਸਦਾ ਸਾਰਾ ਸੰਖੇਪ ਵਿਚ ਦੱਸੋ। ਤਾਂ ਬਿਆਸ ਜੀ ਨੇ ਕਿਹਾ।

"ਅਸਟਾਦਸ ਪੁਰਾਨੇਸੁ ਬਿਆਸਸਯ ਵਚਨਮ ਦਵਯਮ। ਪਰੋਪਕਾਰਾਯ ਪੁਨਿਯਾਏ ਪਾਪਾਏ ਪਰ ਪੀੜਨਮ॥"

(ਅਠਾਰਾਂ ਪੁਰਾਨਾਂ ਵਿਚ ਦੋ ਹੀ ਗੱਲਾਂ ਕਹੀਆਂ ਹਨ, ਪਰ ਉਪਕਾਰ ਪੁੰਨ ਹੈ ਅਤੇ ਪਰਪੀੜਾ ਪਾਪ ਹੈ।)

ਪਰ ਅੱਜ ਦੇ ਖ਼ੁਦਗਰਜ਼ 'ਮਨੋਵਿਗਿਆਨ' ਨੇ ਸ਼ਾਸਤਰਾਂ ਦੇ ਅਰਥ ਆਪਣੇ ਮਨ ਦੇ ਅਨੁਕੂਲ ਕੱਢ ਲਏ ਹਨ—ਅੱਜ ਮਨੁੱਖ ਹਰ ਉਸ ਥਾਂ ਤੇ ਪੁਜਦਾ ਹੈ, ਜਿਥੋਂ ਕੁਝ ਲੈਣ ਦੀ ਚਾਹਤ ਹੋਵੇ, ਕੁਝ ਮਿਲਣ ਦੀ ਆਸ ਹੋਵੇ। ਕਿਸੇ ਸੰਤ ਦਾ ਆਸ਼ਰਮ ਹੋਵੇ, ਗੁਰਦੁਆਰਾ ਹੋਵੇ ਜਾਂ ਮੰਦਿਰ ਮਸਜਿਦ...। ਨੌਕਰੀ ਕੀਤੀ, ਪੂਰੀ ਨਹੀਂ ਪਈ, ਦੁਕਾਨ ਖੋਲ੍ਹੀ, ਮਾਇਆ ਦੇ ਮਨੋਰਥ ਪੂਰੇ ਨਾ ਹੋਏ ਤਾਂ ਕਿਸੇ ਸੰਤ ਦੀ ਸ਼ਰਣ... ਪੰਜ ਰੁਪਏ ਦਾ ਪ੍ਰਸ਼ਾਦ... ਲੱਖਾਂ ਦੀ ਮੰਗ। ਸੌਦਾ ਮਾੜਾ ਨਹੀਂ। ਇਸੇ ਅਵਸਰਵਾਦੀ ਮਨੋਵਿਗਿਆਨ ਨੇ ਭੇਖ ਬਦਲ ਕੇ ਪਰਵੇਸ਼ ਕਰ ਲਿਆ ਹੈ "ਧਰਮ" ਵਿਚ। ਪ੍ਰੀਭਾਸ਼ਾ ਬਦਲ ਦਿੱਤੀ ਹੈ ਧਰਮ ਦੀ... ਪਾਪ ਪੁੰਨ ਦਾ ਭਾਵ ਬਦਲ ਗਿਆ ਹੈ...! ਅੱਜ ਮਨੁੱਖ ਦੀ ਮਨੋਦਸ਼ਾ ਹੈ ਕਿ—

"ਪੁਨਯਮਸਯ ਫਲਮ ਇੱਛੰਤੀ, ਪੁਨਯਮ ਨਇਛੰਤੀ ਮਾਨਵਾ
ਨ ਪਾਪ ਫਲਮ ਇੱਛੰਤੀ, ਪਾਪਮ ਕੁਰਵੰਤੀ ਯਤਨਤ :

ਮਨੁੱਖ ਪੁੰਨ ਦਾ ਫਲ ਚਾਹੁੰਦਾ ਹੈ। ਪੁੰਨ ਕਾਰਜ ਨਹੀਂ ਕਰਨਾ ਚਾਹੁੰਦਾ। ਪਾਪ ਦਾ ਫਲ ਨਹੀਂ ਚਾਹੁੰਦਾ ਪਰ ਪਾਪ ਕਰਦਾ ਹੈ ਯਤਨ ਨਾਲ॥

# ਕਰਮ ਅਤੇ ਕਿਰਪਾ ਦਾ ਗਾਇਕ
## ਗੁਰੂ ਨਾਨਕ

ਗੁਰੂ ਦਾ ਅਵਤਰਨ, ਕਾਲ ਦੀ ਕ੍ਰਾਂਤੀਕਾਰੀ ਘਟਨਾ ਹੁੰਦੀ ਹੈ। ਜਦੋਂ ਅਗਿਆਨਤਾ ਦਾ ਹਨੇਰ ਵਿਆਪੇ, ਨਿਹੱਥੇ, ਬਦੋਸ਼ੇ ਪ੍ਰਾਣੀਆਂ ਤੇ ਜਾਬਰ ਦਾ ਜੁਲਮ ਸੰਤਾਪੇ, ਧਰਮ ਦੇ ਨਾਂ ਤੇ ਅਧਰਮ ਦਾ ਵਿਸਥਾਰ ਹੋਵੇ,... ਤਾਂ ਬੇਵੱਸ, ਲਾਚਾਰ ਜੀਆਂ ਦੀਆਂ ਅੱਖਾਂ 'ਚੋਂ ਵਹਿੰਦੇ ਮੋਨ ਹੰਝੂਆਂ ਦਾ ਜ਼ਲਜ਼ਲਾ ਸਮੇਂ ਦੀ ਚਾਲ ਵਿਚ ਭੂਚਾਲ ਲੈ ਆਉਂਦਾ ਹੈ ਔਰ ਧਰਤੀ ਦੀ ਇਸੇ ਕਸਮਸਾਹਟ 'ਚੋਂ ਸਮੇਂ ਦੀ ਸੰਵੇਦਨਾ ਚੋਂ, ਜਿਸ ਮਹਾਸ਼ਕਤੀ ਦਾ ਸ੍ਰਿਜਨ ਹੁੰਦੈ, ਉਹ ਗੁਰੂ ਹੁੰਦੈ।

ਗੁਰੂ ਸ਼ਬਦ ਦਾ ਅਰਥ, 'ਹਨੇਰੇ ਵਿਚ ਪ੍ਰਕਾਸ਼ ਦੀ ਆਸ ! ਧਰਮ ਦੀ ਥਾਂ ਆਈਆਂ ਕੁਰੀਤੀਆਂ, ਕਰਮਕਾਂਡ ਬਣ ਜਾਣ ਤਾਂ ਮਾਇਕ ਸੰਸਾਰ ਨੂੰ ਸੇਧ ਦੇਣ ਦਾ ਕੋਈ ਹੋਰ ਸ੍ਰੋਤ ਨਹੀਂ ਰਹਿੰਦਾ। ਕਹਿੰਦੇ ਹਨ, ਚਾਰ ਪੁਰਸ਼ਾਰਥ; ਧਰਮ, ਅਰਥ, ਕਾਮ ਅਤੇ ਮੋਖ--ਦਾ ਸੰਤੁਲਨ ਲਾਜ਼ਮੀ ਚਾਹੀਦੈ। ਜਿਸ ਅਨੁਪਾਤ ਵਿਚ ਧਨ ਵਧੇ ਉਸੇ ਅਨੁਪਾਤ ਵਿਚ ਧਰਮ ਦੀ ਵਧਣਾ ਚਾਹੀਦੈ। ਜਿਸ ਮਾਤਰਾ ਵਿਚ ਸੰਸਾਰਕ ਸੁਖ-ਭੋਗ ਦੀ ਕਾਮਨਾ ਵਧੇ ਉਸੇ ਮਾਤਰਾ ਵਿਚ ਮਾਇਆ ਤੋਂ ਮੁਕਤੀ ਦੀ ਭਾਵਨਾ ਵੀ ਵਧੇ। ਪਰ ਜਨ ਸਾਧਾਰਨ ਲਈ ਇਸ ਗਣਿਤ ਨੂੰ ਸਮਝਣਾ ਸੰਭਵ ਨਹੀਂ। ਇਹ ਜ਼ਿੰਮੇਵਾਰੀ "ਧਰਮ" ਨਿਭਾਉਂਦੈ। ਧਰਮ ਅਰਥਾਤ ਸੱਤ। ਸੱਤ ਪਰਮਾਤਮਾ ਦਾ ਪ੍ਰਬੋਧਕ ਸ਼ਬਦ ਹੈ। ਪਰ ਜਦੋਂ ਧਰਮ ਦੀ ਸੱਤਾ ਤੇ ਅਸੱਤ ਕਾਬਜ ਹੋ ਜਾਇ... ਤਾਂ ਸੰਸਾਰ ਦਾ, ਸਮਾਜ ਦਾ ਸੰਤੁਲਨ ਵਿਗੜ ਜਾਂਦਾ ਹੈ। ਮਾਇਆ ਔਰ ਕਾਮ ਦਾ ਵਧਿਆ ਹੋਇਆ ਅਨੁਪਾਤ ਹਰ ਪਖੋਂ ਵਿਕਾਰ ਵਧਾ ਦਿੰਦੈ। ਇਹ ਸਾਰੇ ਵਿਕਾਰ,... ਭਾਰਤੀ ਸਮਾਜ ਵਿਚ ਵਿਆਪ ਗਏ। ਜਿਸ ਧਰਮ ਤੋਂ ਰਾਜ ਸੱਤਾ ਵੀ ਨਿਰਦੇਸ਼ਤ ਹੁੰਦੀ ਸੀ, ਉਸ ਧਰਮ ਸੱਤਾ ਤੇ ਬਿਰਾਜਮਾਨ ਪੰਡਿਆਂ-ਪੁਰੋਹਿਤਾਂ ਮਹੰਤਾਂ ਮਠਾਧੀਸ਼ਾਂ ਦਾ ਰਾਜਿਆਂ ਰਿਆਸਤਦਾਰਾਂ ਨਾਲ ਅਨੈਤਕ ਗਠਜੋੜ ਹੋ ਗਿਆ ਜਿਸਨੇ ਹਰ ਪਾਸੇ ਅਮਾਵਸ ਦੀ ਰਾਤ ਵਾਂਗ ਹਨੇਰਾ, ਅਗਿਆਨਤਾ, ਆਪਸੀ ਅਵਿਸ਼ਵਾਸ, ਦੇਸ਼ ਧ੍ਰੋਹ ਅਤੇ ਕੁਲ ਦ੍ਰੋਹ ਨੂੰ ਜਨਮ ਦੇ ਦਿੱਤਾ। ਅਰਜਨ ਦੇ ਗਾਂਡੀਵ ਅਤੇ ਭੀਮ ਦੀ ਗਦਾ ਨਾਲ ਸੰਸਾਰ ਦਾ ਗਗਨ-ਮੰਡਲ ਗੁੰਜਾਇਮਾਨ ਕਰਨ ਵਾਲਾ ਭਾਰਤ ਗੁਲਾਮੀ ਦੀ ਐਸੀ ਗਰਤ ਵਿਚ ਪਿਆ ਕਿ ਤੈਮੂਰ ਜਿਹਾ ਲੰਗੜਾ ਵੀ ਛੋਟੀ ਜਿਹੀ ਫੌਜੀ ਟੁਕੜੀ ਨਾਲ ਜਿੱਧਰ ਜੀ ਕੀਤਾ ਉਧਰ ਹੀ ਲੁੱਟਦਾ-ਖਸੋਟਦਾ ਚਲਾ ਗਿਆ। ਮੰਦਰਾਂ ਦੀਆਂ ਘੰਟੀਆਂ ਤਾਂ ਉਦੋਂ ਵੀ ਵੱਜਦੀਆਂ ਰਹੀਆਂ, ਸ਼ਿਵਾਲੇ ਵਿਚ ਸੰਖ ਵੀ ਵਜਦੇ ਰਹੇ... ਪਰ ਸਮਾਜ ਨੂੰ ਸੇਧ ਦੇਣ ਲਈ ਕੋਈ ਸੰਤ ਨਾ ਰਿਹਾ... ਸੁੱਤੀ ਹੋਈ ਜਨਸ਼ਕਤੀ ਨੂੰ ਜਗਾਉਣ ਲਈ ਦੇਵ-ਵਾਣੀ ਵਿਚ ਵੰਗਾਰ ਨਾ ਰਹੀ...। ਤਿਲਕ-

ਤ੍ਰਿਪੁੰਡ, ਜਪ ਜਨੇਉ,ਅਰਧ-ਤਰਪਨ ਜਿਹੇ ਕਰਮਕਾਂਡੀ ਪ੍ਰੰਪਰਾਵਾਂ ਵਿਚ ਉਲਝਿਆ, ਮੜੀਆਂ-ਮਸਾਨਾਂ-ਕਬਰਾਂ ਪੱਥਰਾਂ ਵਿਚ ਸਿਰ ਮਾਰਦਾ ਮਨੁੱਖ ਧਰਮ ਦੇ ਅਰਥ ਤੋਂ ਵਾਂਝਿਆਂ ਹੋ ਆਰਥਕ ਮੰਦਹਾਲੀ ਅਤੇ ਸਮਾਜਕ ਦੁਰਦਸ਼ਾ ਦਾ ਪਾਤਰ ਬਣ ਗਿਆ। ਇਹੀ ਕਾਰਨ ਸੀ ਕਿ "ਸੋਨੇ ਦੀ ਚਿੜੀਆ" ਕਹਿਲੌਣ ਵਾਲੇ ਇਸ ਮੁਲਕ ਦੀ ਸਰਬਪੱਖੀ ਬਦਹਾਲੀ ਲਈ, ਗੁਰੂ ਨਾਨਕ ਨੇ ਧਾਰਮਕ ਅਦਾਰਿਆਂ, ਮੰਦਰਾਂ, ਮੱਠਾਂ ਤੇ ਕਾਬਜ਼, ਮਹੰਤਾਂ, ਪੁਜਾਰੀਆਂ ਦੁਆਰਾ ਪੈਦਾ ਕੀਤੇ ਗਏ ਭਰਮਾਂ, ਭੁਲੇਖਿਆਂ ਅਤੇ ਆਏ ਦਿਨ ਬਿਦੇਸ਼ੀ ਹਮਲਿਆਂ ਲੁੱਟ-ਖਸੁੱਟ ਤੋਂ ਉਪਜੀ ਨਿਰਾਸ਼ ਕਰਮਹੀਣਤਾ ਨੂੰ ਜ਼ਿੰਮੇਵਾਰ ਦੱਸਿਆ। ਉੱਤਰੀ ਪੱਛਮੀ ਸੀਮਾ ਪ੍ਰਾਂਤ, ਪੰਜਾਬ ਬਦੇਸ਼ੀ ਹਮਲਾਵਾਰਾਂ, ਦਾ ਲਾਂਘਾ ਹੋਣ ਕਰਕੇ ਲੁਟੇਰਿਆਂ, ਹਮਲਾਵਾਰਾਂ ਦਾ ਪਹਿਲਾ ਯੁੱਧ ਖੇਤਰ ਬਣਦਾ। ਸਾਰੇ ਪਾਸੇ ਲੁੱਟ ਮਾਰ ਹੁੰਦੀ,... ਤਬਾਹੀ ਔਰ ਕਤਲ-ਏ- ਆਮ ਨਾਲ ਤ੍ਰਾਹੀ-ਤ੍ਰਾਹੀ ਮਚਦੀ... ਪੰਜਾਬ ਖਿੰਡਪੁੰਡ ਜਾਂਦਾ। ਬਾਦ ਵਿਚ ਜੀਆਂ ਦਾ ਹਿਸਾਬ ਲਾਇਆ ਜਾਂਦਾ ਪਿੰਡ ਦੇ ਅੱਦੇ ਮਰਦ ਸ਼ਹੀਦ ਹੋ ਗਏ,... ਬਾਕੀਆਂ 'ਚੋਂ ਕੁਝ ਅਪਾਹਿਜ ਹੋ ਗਏ ਅਤੇ ਕੁਝ ਜੰਗ ਦੀ ਭਿਆਨਕਤਾ ਵੇਖ ਜੰਗਲਾਂ-ਜੋਗੀਆਂ ਦੀ ਜਮਾਤ ਵਿਚ ਰੱਲ ਗਏ। ਸਮਾਜ ਵਿਚ ਸਮਰਸਤਾ ਨਾ ਰਹੀ, ਆਰਥਕ ਅਧਾਰ ਨਾ ਰਿਹਾ... ਉਤਪਾਦਕਤਾ ਠੱਪ ਹੋ ਗਈ... ਸਭ ਕੁਝ ਉਥਲ ਪੁਥਲ ਹੋ ਗਿਆ।

ਦੂਰ ਅੰਦੇਸ਼ ਗੁਰੂਨਾਨਕ ਨੇ ਸਮਾਧਾਨ ਦੇ ਦੋ ਸੂਤ੍ਰ ਦਿੱਤੇ—(੧) ਕਿਰਤ ਨੂੰ ਪ੍ਰੋਤਸਾਹਿਤ ਕਰਕੇ ਉਤਪਾਦਕਤਾ ਨੂੰ ਵਿਕਾਸ ਦਾ ਵਸੀਲਾ ਬਣਾਇਆ ਜਾਏ ਅਤੇ (੨) ਪ੍ਰਾਣੀ ਨੂੰ ਧਾਰਮਕ ਵਿਚੋਲਿਆਂ ਤੋਂ ਮੁਕਤ ਕਰਕੇ ਇਕ ਪਰਮ ਜੋਤ ਨਾਲ ਜੋੜਿਆ ਜਾਏ। ਗੁਰੂ ਨਾਨਕ ਦੇ ਜੀਵਨ, ਗੁਰਬਾਣੀ, ਉਪਦੇਸ਼ ਅਤੇ ਉਦਾਸੀਆਂ ਤੇ ਇਕ ਵਿਹੰਗਮ ਝਾਤ ਮਾਰੀਏ ਤਾਂ ਇਹੀ ਦੋ ਭਾਵ ਮੁਖ ਰੂਪ ਨਾਲ ਦ੍ਰਿਸ਼ਟੀਗੋਚਰ ਹੁੰਦੇ ਹਨ।

ਕਿਰਤੀਆਂ ਕਾਮਗਾਰਾਂ ਨੂੰ ਸੁਲਤਾਨ ਅਤੇ ਰਾਜਿਆਂ ਨੂੰ ਕਸਾਈ ਕਹਿਣ ਵਾਲੇ ਗੁਰੂ ਨਾਨਕ ਨੇ, ਸੈਦਪੁਰ, ਮਲਿਕ ਭਾਗੋ ਜਿਹੇ ਸਾਮੰਤ ਦੇ ਪਕਵਾਨਾਂ ਨੂੰ ਗਰੀਬਾਂ ਮਜਲੂਮਾਂ ਦਾ ਰੱਤ ਭਿੱਜਾ ਕਹਿਣਾ ਅਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਅੰਮ੍ਰਿਤ ਸਮਾਨ ਪਰਵਾਨ ਕਰਨਾ, ਵਾਸਤਵ ਵਿਚ ਕਿਰਤੀਆਂ ਨੂੰ ਸਨਮਾਨਤ ਕਰਨ ਦਾ ਸਫਲ ਉਪਰਾਲਾ ਸੀ।

"ਬਲਦ ਮਸਾਇਕ ਹਾਲੀ ਸੇਖ,
ਧਰਮ ਕਤੇਬ ਵੂੜੀ ਲੇਖ।"

"ਖੇਤ ਵਿਚ ਹਲ ਚਲਾਉਂਦਾ ਕਿਸਾਨ ਸ਼ੇਖ ਹੈ, ਬਲਦ ਸ਼ਾਗਿਰਦ ਹਨ। ਹਲ ਦੀ ਫਾਲ ਨਾਲ ਧਰਤੀ ਦੀ ਹਿੱਕ ਤੇ ਲਕੀਰਾਂ ਖਿੱਚਦਾ ਕਿਸਾਨ, ਧਰਮ ਗ੍ਰੰਥਾਂ ਦੇ ਅੱਖਰ-ਅੱਖਰ ਸ੍ਰਿਜਤ ਕਰ ਰਿਹਾ ਹੁੰਦੈ।"

ਕਹਿੰਦੇ ਹਨ, ਧਰਮ ਦੀ ਲੜਾਈ ਅਧਰਮ ਨਾਲ ਹੁੰਦੀ ਹੈ। ਪਰ, ਗੁਰੂ ਨਾਨਕ ਦਾ ਟਾਕਰਾ ਸਦਾ ਧਾਰਮਕ ਲਿਬਾਸ ਵਾਲੇ ਮਹੰਤਾਂ, ਮੌਲਵੀਆਂ, ਕਾਜੀਆਂ ਅਤੇ

ਹਾਜੀਆਂ ਨਾਲ ਹੀ ਹੁੰਦਾ ਰਿਹਾ। ਵੇਦਾਂ, ਸ਼ਾਸਤ੍ਰਾਂ ਦੀ ਭਾਸ਼ਾ ਵੈਦਿਕ ਸੰਸਕ੍ਰਿਤ ਹੋਣ ਕਰਕੇ ਆਮ ਆਦਮੀ ਦੀ ਸਮਝ ਤੋਂ ਬਾਹਰ, ਸੰਸਕ੍ਰਿਤ ਦੇ ਜਾਣਕਾਰ ਚੰਦ ਬ੍ਰਾਹਮਣਾਂ ਵਿਦਵਾਨਾਂ ਦੇ ਅਨੁਵਾਦ, ਤਰਜੁਮਾਨੀ ਦੀ ਮੁਹਤਾਜ ਸੀ। ਆਪਣੀ ਜ਼ਰੂਰਤ ਅਤੇ ਸੋਚ ਅਨੁਸਾਰ ਪ੍ਰਸੰਗ ਦਾ ਭਾਵ ਅਰਥ, ਅਤੇ ਸ਼ਬਦ ਅਰਥ ਦੀ ਤੋੜ-ਮਰੋੜ, ਧਰਮ ਨੂੰ ਵਿਕ੍ਰੀਤ ਕਰਦੀ ਰਹੀ। ਪੰਡਤਾਂ ਦੇ ਦੱਸੇ ਅਨੁਸਾਰ ਪੂਜਾ ਸਮਗ੍ਰੀ, ਹਵਨ-ਯੱਗ, ਪਿੱਤਰ ਪੂਜਾ, ਮੰਤਰ-ਤੰਤਰ, ਬਰਤ ਉਪਵਾਸ, ਦਾਨ ਦਛਿਣਾ ਵਿਚ ਧਰਮ ਸਿਮਟ ਗਿਆ।

ਬਨਾਰਸ ਦੇ ਦਸਾਸਵਮੇਧ (ਗੰਗਾ ਘਾਟ) ਤੇ ਅਜ ਦੀ ਪ੍ਰਭਾਤ ਵੀ ਕਾਫੀ ਚਹਿਲ ਪਹਿਲ ਸੀ। ਇਸ਼ਨਾਨ ਕਰਨ ਵਾਲੇ ਸ਼ਰਧਾਲੂ ਕਤਾਰਾਂ ਵਿਚ ਆ ਰਹੇ ਸਨ, ਗੰਗਾ ਵਿਚ ਗੋਤੇ ਲਾ ਰਹੇ ਸਨ। ਪੰਡਿਆਂ-ਪੁਰੋਹਿਤਾਂ ਦੇ ਚੇਲੇ ਜਜਮਾਨਾਂ ਦੀ ਭਾਲ ਕਰ-ਕਰਕੇ ਲਿਆ ਰਹੇ ਸਨ। ਮੰਤਰ ਉਚਾਰਣ ਸੰਖਨਾਦ ਹਰ ਪਾਸਿਓਂ ਗੂੰਜ ਰਹੇ ਸਨ। ਮਰਦਾਨੇ ਰਬਾਬ ਛੇੜੀ, ਗੁਰੂ ਨਾਨਕ ਦੀ ਰਸੀਲੀ ਬਾਣੀ ਗੁੰਜਾਇਮਾਨ ਹੋਈ। ਜਿਵੇਂ ਸੱਤ ਦਾ ਸੱਦਾ... ਜਿਵੇਂ ਪ੍ਰਮਾਤਮਾ ਦੀ ਪੁਕਾਰ। ਸਾਰੀ ਭੀੜ ਇਧਰ ਆ ਕੱਠੀ ਹੋਈ। ਪੰਡਤਾਂ ਦੇ ਆਗੂ ਪੰਡਤ ਚਤਰਦਾਸ ਨੇ ਪੁੱਛਿਆ, "ਤੁਹਾਡਾ ਸਾਲਿਗਰਾਮ ਕਿਥੇ ਹੈ ? ਤੁਲਸੀ ਦੀ ਮਾਲਾ ਕਿੱਥੇ ਹੈ? "ਪ੍ਰਮੇਸ਼ਰ ਦੇ ਭਾਵ ਵਿਚ ਡੁੱਬੇ ਹੋਇ ਸਤਿਗੁਰਾਂ ਨੇ ਬਸੰਤ ਰਾਗ ਵਿਚ ਸ਼ਬਦ ਉਚਾਰਣ ਕੀਤਾ—

"ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤ ਤੁਲਸੀ ਮਾਲਾ
ਰਾਮ ਨਾਮੁ ਜਪਿ ਬੇੜਾ ਬਾਧਹੁ ਦਇਆ ਕਰਹੁ ਦਇਆਲਾ॥" (ਪੰ-890)

ਮੇਰਾ ਸਾਲਗ੍ਰਾਮ ਬਹੁਤ ਵੱਡਾ ਹੈ; ਸਾਰੀ ਸ੍ਰਿਸ਼ਟੀ ਦਾ ਸ੍ਰਿਜਣਹਾਰ ! ਜੀਆਂ ਵਿੱਚ ਰਸਦਾ ਵਸਦਾ ਬ੍ਰਹਮ ਹੀ ਮੇਰਾ ਸਾਲਗ੍ਰਾਮ ਹੈ, ਚੰਗੇ ਕਰਮਾਂ ਦੇ ਸੰਸਕਾਰ ਮੇਰੀ ਤੁਲਸੀ-ਮਾਲਾ ਹੈ।"

ਕੁਰੂਖੇਤਰ ਹੋਵੇ, ਹਰੀਦੁਆਰ ਜਾਂ ਕਾਸ਼ੀ ਬਿੰਦਰਾਬਨ ਹੋਵੇ, ਮੱਕਾ ਹੋਵੇ ਜਾਂ ਮੁਲਤਾਨ ਹਰ ਥਾਂ ਹਰ ਵਕਤ ਧਾਰਮਕ ਅੰਧ-ਵਿਸ਼ਵਾਸ ਤੋਂ ਤੋੜਦਾ, ਛੰਡਦਾ-ਝਾੜਦਾ ਗੁਰੂ ਨਾਨਕ, ਰੀਤਾਂ-ਰਿਵਾਜਾਂ ਕਰਮਕਾਂਡੀ ਮਾਨਤਾਵਾਂ ਤੋਂ ਪਰੇ ਧਰਮ ਨੂੰ ਦਇਆ ਦਾ ਪੁੱਤਰ ਦਸਿਆ। ਸਤ-ਸੰਤੋਖ, ਪ੍ਰੋਪਕਾਰ ਨੂੰ ਧਰਮ ਦੀ ਪਛਾਣ ਦੱਸੀ ਅਤੇ ਨਿਰਭਓ-ਨਿਰਵੈਰ ਅਕਾਲ ਪੁਰਖ ਨਾਲ ਤਾਦਾਤਮ ਨੂੰ ਆਤਮਾ ਦੀ ਪੁਕਾਰ ਦੱਸੀ।

# ਕਵਨੁ ਨਰਕੁ ਕਿਆ ਸੁਰਗੁ ਬਿਚਾਰਾ

ਨਰਕ ਅਤੇ ਸਵਰਗ, ਮਨੁੱਖੀ ਕਲਪਨਾ ਦੇ ਸਿਰਜੇ ਹੋਇ ਸ਼ਬਦ ਹਨ, ਜੋ ਦੁਖ ਅਤੇ ਸੁਖ ਦੇ ਪ੍ਰਤੀਕ ਬਿੰਬ ਵਾਂਗ ਵਰਤੇ ਜਾਂਦੇ ਹਨ। ਦੁਖ ਦੇ ਮਹੌਲ ਨੂੰ ਨਰਕ ਅਤੇ ਸੁਖ ਦੇ ਅਵਸਰ ਨੂੰ ਸਵਰਗ ਦਾ ਪ੍ਰਤੀਬਿੰਬ ਬਣਾਇਆ। ਮਨੁੱਖੀ ਮਨੋਵਿਗਿਆਨ ਦੁੱਖ ਤੋਂ ਘਬਰਾਉਣ ਵਾਲਾ ਅਤੇ ਸੁਖ ਦੀ ਚਾਹਤ ਵਾਲਾ ਹੋਣ ਕਰਕੇ ਭੌਤਿਕਵਾਦੀ ਬਾਜ਼ਾਰ ਵਿਚ ਸਮੇਂ ਸਮੇਂ ਸੁਖ ਦੇ ਨਵੇਂ-ਨਵੇਂ ਸਾਧਨ ਉਪਲਬਧ ਕਰਾਏ ਜਾਂਦੇ ਰਹੇ ਹਨ। ਇਸੇ ਮਨੋਵਿਗਿਆਨ ਨੂੰ ਆਕਰਖਤ ਕਰਣ ਲਈ, ਕਈ ਧਾਰਮਕ ਅਦਾਰਿਆਂ ਚੋਂ ਵੀ ਸੁਖ ਸ਼ਾਂਤੀ ਦੇ ਕਈ ਪ੍ਰਲੋਭਨ ਭਰੇ ਪ੍ਰਸਤਾਵ, ਪ੍ਰਚਾਰ ਹੋਂਦ ਵਿਚ ਆਏ। ਨਰਕ ਅਤੇ ਸਵਰਗ ਸ਼ਬਦ ਦਾ ਪ੍ਰਯੋਗ ਐਸੇ ਹੀ ਤਥਾਕਥਤ ਧਾਰਮਿਕ ਅਦਾਰਿਆਂ 'ਚੋਂ ਨਵੀਂ ਪੇਸ਼ਕਸ਼ ਵਜੋਂ ਆਇਆ। ਮੌਤ ਤੋਂ ਬਾਅਦ ਨਰਕ ਦੀਆਂ ਭਿਆਨਕ ਯਾਤਨਾਵਾਂ ਦਾ ਪ੍ਰਚਾਰ ਤਾਂ ਸ਼ਾਇਦ ਮਨੁੱਖ ਨੂੰ ਜੀਵਦਿਆਂ ਪਾਪਕਰਮ ਤੋਂ ਰੋਕਣ ਲਈ ਹੀ ਕੀਤਾ ਗਿਆ ਹੋਵੇਗਾ ਪਰ ਧਰਮ ਸੰਸਥਾਵਾਂ ਵਿਚ ਵੀ ਪ੍ਰਵੇਸ਼ ਕਰ ਚੁੱਕੇ ਲੋਭੀ ਤੱਤਾਂ ਨੇ ਮਨੁੱਖ ਦੇ ਇਸ ਡਰ ਨੂੰ ਕੈਸ਼ ਕਰਾਉਣ ਲਈ "ਸਵਰਗ" ਦਾ ਪ੍ਰਚਾਰ ਕੀਤਾ। ਕਈ ਧਾਰਮਿਕ ਅਦਾਰਿਆਂ ਦੇ ਮਠਾਧੀਸ਼ਾਂ-ਮਹੰਤਾਂ ਨੇ ਸ਼ਰ੍ਹੇਆਮ ਐਲਾਨ ਕਰਨਾ ਸ਼ੁਰੂ ਕੀਤਾ, "ਜੋ ਕੋਈ ਪ੍ਰਾਣੀ ਜੀਵਦਿਆਂ ਜਾਂ ਮੌਤ ਤੋਂ ਬਾਅਦ ਉਸ ਦਾ ਕੋਈ ਪਰਿਵਾਰਕ ਮੈਂਬਰ ਜਾਂ ਸ਼ੁਭਚਿੰਤਕ ਇਕ ਨਿਸ਼ਚਿਤ ਰਕਮ ਸਾਨੂੰ ਦੇ ਕੇ ਉਸ ਪ੍ਰਾਣੀ ਦੇ ਨਮਿਤ, ਵਿਧੀ ਵਿਧਾਨ ਅਨੁਸਾਰ ਲਾਜ਼ਮੀ ਜਪ=ਤਪ ਕਰਵਾ ਕੇ ਸਾਥੋਂ ਪ੍ਰਾਥਨਾ ਕਰਵਾਏ ਤਾਂ ਲਾਜ਼ਮੀ ਤੌਰ 'ਤੇ ਉਸ ਪ੍ਰਾਣੀ ਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ।" ਇਸ ਸਬੰਧ ਵਿਚ ਲੋਕ ਤੁਸਟੀ ਲਈ "ਸਵਰਗ ਪ੍ਰਮਾਣ ਪੱਤਰ" ਵੀ ਦਿੱਤੇ ਜਾਣ ਲੱਗੇ। ਨਰਕ ਦਾ ਭੈ ਮਿਟ ਗਿਆ ਤਾਂ ਮਾੜੇ ਅਤੇ ਚੰਗੇ ਕਰਮਾਂ ਦਾ ਸੰਤੁਲਨ ਵੀ ਤੇਜ਼ੀ ਨਾਲ ਵਿਗੜਨ ਲੱਗਾ। ਇਹ ਕਾਲਪਨਕ ਵਿਅਵਸਥਾ, ਭਗਤਾਂ ਅਤੇ ਸਮਾਜ ਸ਼ਾਸਤ੍ਰੀਆਂ ਲਈ ਚਿੰਤਾ ਦਾ ਵਿਸ਼ਾ ਬਣੀ। ਭਗਵਾਨ ਕ੍ਰਿਸ਼ਨ ਨੇ ਕਠਿਨ ਕਰਮਕਾਂਡ ਅਤੇ ਤਥਾਕਥਤ ਪੰਡਤਾਂ-ਪੁਰੋਹਿਤਾਂ ਦੇ ਚੁੰਗਲ ਵਿਚੋਂ ਮਨੁੱਖ ਨੂੰ ਆਜ਼ਾਦ ਕਰਵਾਉਣ ਲਈ ਘੋਸ਼ਣਾ ਕੀਤੀ।

ਮਨਃ ਪ੍ਰਸਾਦਿ ਸੋਮਯਤਵੰ, ਮੋਨੰ ਆਤਮ ਨਿਗ੍ਰਹਃ<br>
ਭਾਵਾਂਸ਼ੂ ਸ਼ੁੱਧੀ ਇਤਏਦ, ਤਪੋ ਮਾਨਸਮ ਉਚਯਤੇ॥"

ਅਰਥਾਤ—ਮਨ ਦਾ ਖੇੜਾ (ਹਰ ਹਾਲ ਖੁਸ਼ ਰਹਿਣਾ), ਸਰਲਤਾ, ਮਿਤਭਾਸ਼ੀ, ਇੰਦ੍ਰੀਆਂ ਨੂੰ ਵਸ਼ ਵਿਚ ਰੱਖਣਾ ਅਤੇ ਸਦਭਾਵਨਾ, ਪੰਜ ਤੀ ਤਪ ਹਨ।"

ਪਰ ਮਹਾਭਾਰਤ ਦੇ ਜੰਗੀ ਗੁਬਾਰ ਵਿਚ ਇਹ ਜਨ-ਉਪਯੋਗੀ ਸੂਤ੍ਰ ਸਦੀਆਂ ਦਬਿਆ ਰਿਹਾ। ਉਪਰੰਤ ਰੀਸ਼ਬ ਦੇਵ ਸਵਾਮੀ ਸਹਿਤ ਜੈਨ ਤੀਰਥੰਕਰ ਅਤੇ

ਭਗਵਾਨ ਬੁੱਧ ਨੇ ਜੀਅ ਮਾਤਰ ਪ੍ਰਤੀ ਸੰਵੇਦਨਸ਼ੀਲਤਾ ਅਤੇ ਸੱਤ-ਸਾਦਗੀ ਦਾ ਭਰਸਕ ਪ੍ਰਚਾਰ ਕੀਤਾ। ਅੱਗੇ ਚੱਲ ਕੇ ਸੰਤ ਨਰਹਰੀਦਾਸ, ਰਾਮਾਨੂਜਮ, ਰਾਮਾਨੰਦ, ਰੈਦਾਸ, ਭਗਤ ਕਬੀਰ, ਨਾਮਦੇਵ ਅਤੇ ਗੁਰੂ ਨਾਨਕ ਨੇ ਆਪਣੀ ਬਾਣੀ ਅਤੇ ਸੰਸਾਰ ਫੇਰੀ ਰਾਹੀਂ ਇਸੇ ਭਾਵ ਨੂੰ ਘਰਿ-ਘਰਿ ਪਹੁੰਚਾਣ ਦਾ ਆਜੀਵਨ ਉਪਰਾਲਾ ਕੀਤਾ। ਸਮਾਜ ਵਿਚ ਪ੍ਰਚਲਿਤ, ਨਰਕ ਸੁਰਗ ਦੀ ਰੂੜੀਵਾਦੀ ਪਰੰਪਰਾ ਅਤੇ ਬਿਮਾਰ ਮਨੁੱਖੀ ਮਾਨਸਿਕਤਾ ਨੂੰ ਭਗਤ ਕਬੀਰ ਜੀ ਤੋੜਦੇ ਹਨ—

"ਕਵਨੁ ਨਰਕੁ ਕਿਆ ਸੁਰਗੁ ਬਿਚਾਰਾ,
ਸੰਤਨ ਦੋਊ ਰਾਦੇ
ਹਮ ਕਾਹੂ ਕੀ ਕਾਣਿ ਨ ਕਢਤੇ,
ਅਪਨੇ ਗੁਰ ਪਰਸਾਦੇ-(ਕਬੀਰ) (੯੬੯)

ਕਬੀਰ ਜੀ ਨੇ ਬੜੀ ਨਿਰਭੈਤਾ ਨਾਲ ਨਰਕ ਅਤੇ ਸਵਰਗ ਦੀ-ਅਵਧਾਰਨਾ ਦਾ ਖੰਡਨ ਕੀਤਾ। ਸਪੱਸ਼ਟ ਕਿਹਾ "ਮੈਂ ਇਸ ਵਿਚਾਰਕ ਪਰੰਪਰਾ ਦਾ ਖੰਡੰਨ ਕਰਦਾ ਹਾਂ ਅਤੇ ਨਰਕੁ-ਸੁਰਗੁ ਦੁਹਾਂ ਦੀ ਹੋਂਦ ਨੂੰ ਨਕਾਰਦਾ ਹਾਂ... ਰੱਦ ਕਰਦਾ ਹਾਂ।

ਨਰਕ ਦਾ ਅਰਥ ਉਸ ਵਿਅਕਤੀ ਲਈ ਹੈ, ਜੋ ਮਾੜੇ ਕਰਮ ਕਰਦਾ ਹੈ ਅਤੇ ਇਸ ਦੇ ਪ੍ਰਤੀਫਲ ਤੋਂ ਡਰਦਾ ਹੈ। ਸਵਰਗ ਸ਼ਬਦ ਦੀ ਸਾਰਥਕਤਾ ਉਸ ਭੋਗੀ ਲਈ ਹੈ, ਜੋ ਮਰ ਕੇ ਵੀ, ਕਾਮਧੇਨੂੰ, ਕਲਪਿਬ੍ਰਿਖ, ਅਤੇ ਮੇਨਕਾ-ਉਰਵਸ਼ੀ ਜਿਹੀਆਂ ਸੁੰਦਰੀਆਂ ਦੀ ਆਸ ਰਖਦਾ ਹੈ। ਤਾਂ ਹੀ ਕਬੀਰ ਜੀ ਕਹਿੰਦੇ ਹਨ..." ਸੰਤਨ ਦੋਊ ਰਾਦੇ॥"

ਪੰਦਰਵੀਂ ਸਦੀ ਦੇ ਅੰਤ ਵਿਚ ਸੁਲਤਾਨ ਸਿਕੰਦਰ ਲੋਧੀ ਬਨਾਰਸ ਆਇਆ। ਹਿੰਦੂਆਂ ਮੁਸਲਮਾਨਾਂ ਦੋਵਾਂ ਕੌਮਾਂ ਦੇ ਪੰਡਿਤਾਂ ਮੌਲਵੀਆਂ ਨੇ ਕਬੀਰ ਤੇ ਕਾਫਿਰ ਹੋਣ ਦੀ ਸ਼ਿਕਾਇਤ ਕੀਤੀ। ਸੁਲਤਾਨ ਦੇ ਹੁਕਮ ਨਾਲ ਹੱਥਾਂ-ਪੈਰਾਂ ਵਿਚ ਜ਼ੰਜੀਰ ਬੰਨ ਕੇ ਕਬੀਰ ਨੂੰ ਗਹਿਰੀ ਗੰਗਾਂ ਵਿਚ ਡੋਬਿਆ ਗਿਆ। ਸੱਤ ਦੇ ਪ੍ਰਤੀ ਕਬੀਰ ਦਾ ਨਿਸ਼ਚਾ ਨਾ ਡੋਲਿਆ। ਜ਼ੰਜੀਰ ਟੁੱਟ ਗਈ... ਕਬੀਰ ਗੰਗਾਂ ਦੀ ਲਹਿਰ ਤੇ ਬਿਰਾਜਮਾਨ ਦਿਸੇ। ਮਦ ਵਿਚ ਮਸਤ ਹਾਥੀ, ਜਲਦੀ ਚਿਖਾ, ਕਬੀਰ ਦਾ ਮਨੋਬਲ ਨਾ ਡਿੱਗਾ ਸਕੀ। ਕਬੀਰ ਦੇ ਸਤਿਆਗ੍ਰਿਹ ਸਾਮ੍ਹਣੇ, ਸੁਲਤਾਨ ਨਤਮਸਤਕ ਹੋ ਗਿਆ। ਇਕ ਭਗਤ ਦੀ ਅਜਮਤੀ ਨਿਰਭੈਤਾ ਸਾਮ੍ਹਣੇ ਸਿਕੰਦਰ ਲੋਧੀ ਬਹੁਤ ਅਦਨਾ ਜਿਹਾ ਰਹਿ ਗਿਆ। ਦੋਖੀਆਂ, ਸ਼ਿਕੈਤੀਆਂ ਨੂੰ ਸਜ਼ਾਵਾਂ ਦੇਣ ਅਤੇ ਕਬੀਰ ਨੂੰ, ਮੂੰਹ ਮੰਗੀ ਦੌਲਤ-ਰਿਆਸਤ ਦੀ ਬੇਣਤੀ ਕੀਤੀ ਪਰ ਕਬੀਰ ਨੂੰ ਨਾ ਦੁਖ ਹੈ ਨਾ ਭੁੱਖ ਹੈ... ਸੰਤਨ ਦੋਉ ਰਾਦੇ...।

ਭਗਵਾਨ ਬੁੱਧ ਦੀ ਪਹਿਲੀ ਚੀਨ ਫੇਰੀ ਸੀ। ਚੀਨ ਸਮਰਾਟ (BRU) ਬਰੂ ਨੇ ਬਹੁਤ ਆਵਭਗਤ ਕੀਤੀ। ਚੀਨ ਸੀਮਾ ਤੋਂ ਲੈ ਕੇ ਮਹਲਾਂ ਤਕ ਕੀਮਤੀ ਗਲੀਚੇ ਵਿਛਾਏ ਗਏ। ਸਾਰੇ ਸੈਨਿਕ ਰਾਜਦਰਬਾਰੀ ਤੋਂ ਲੈ ਕੇ ਆਮ ਆਵਾਮ ਤੱਕ ਅਤੇ ਗੋਲੀਆਂ ਤੋਂ ਲੈ ਕੇ ਪਟਰਾਣੀ ਤੱਕ ਸਾਰੇ ਸੇਵਾ ਲਈ ਪ੍ਰਤੀਬੱਧ ਖੜੇ ਰਹੇ। ਲੰਗਰ

ਅਤੇ ਸੇਵਾ-ਟਹਿਲ ਵਿਚ ਕੋਈ ਕਮੀ ਨਾ ਰਹੀ। ਲੋੜਵੰਦਾਂ ਵਿਚ ਖੁੱਲ੍ਹੇ ਹੱਥ ਲੰਗਰ ਅਤੇ ਵਸਤਰ ਵੀ ਵਰਤਾਏ ਗਏ। ਰਾਤ ਵਿਸ਼ਰਾਮ ਸਮੇਂ, ਮੁੱਠੀ-ਚਾਪੀ ਕਰਦਿਆਂ ਰਾਜਾ ਬਰੂ ਨੇ ਪੁੱਛਿਆ, "ਭਗਵਾਨ ! ਹੁਣ ਮੈਂ ਸਵਰਗ ਵਿਚ ਜਾਵਾਂਗਾ ?—ਕਹਿੰਦੇ ਹਨ ਉਸੇ ਵੇਲੇ... ਉਸੇ ਖਿਣ ਬੋਧੀ ਸਤਵ ਪਲੰਘ ਤੋਂ ਉਠ-ਖੜੇ ਹੋਇ ਤੇ ਕਿਹਾ, "ਤੂੰ ਜ਼ਰੂਰ ਨਰਕ ਵਿਚ ਜਾਏਂਗਾ।" ਕਾਮਨਾ ਅਧੀਨ ਕੀਤੀ ਹੋਈ ਸੇਵਾ ਸਿਮਰਨ ਸਭਿ ਨਿਸਫਲ ਗਿਆ। ਕਹਿੰਦੇ ਹਨ... ਠੰਢੀ ਰਾਤ ਦੇ ਹਨੇਰੇ ਵਿਚ ਬੁੱਧ ਨੇ ਉਸੇ ਵੇਲੇ ਮਹੱਲ ਤਿਆਗ ਦਿੱਤਾ। ਨੰਗੀ ਪੈਰੀ... ਨੰਗ ਧੜੰਗ ਇਕ ਸਾਇਆ ਜਿਹਾ... ਹੌਲੀ ਹੌਲੀ ਤੁਰਦਾ ਗਿਆ... ਜੰਗਲ ਦੀ ਘਣਘੋਰਤਾ ਵਿਚ ਗੁਮ ਹੋ ਗਿਆ। ਮੱਹਲ ਵਿਚ ਕੋਈ ਹਰਖ ਨਹੀਂ ਸੀ... ਜੰਗਲ ਦੀ ਭਿਆਨਕਤਾ ਦਾ ਸੋਗ ਨਹੀਂ... ਸੰਤਨ ਦੋਊ ਰਾਦੇ...।

ਸ੍ਰੀ ਗੁਰੂ ਗੋਬਿੰਦ ਸਿੰਘ, ਪਾਤਸ਼ਾਹ ਸਨ, ਬਾਦਸ਼ਾਹਾਂ ਦੇ ਬਾਦਸ਼ਾਹ। ਘੁੜਸਵਾਰੀ, ਸ਼ਿਕਾਰ ਖੇਡਣਾ, ਸੈਨ-ਸੰਚਾਲਨ... ਰਾਜਸੀ ਠਾਠ-ਬਾਠ ਭਰਿਆ ਜੀਵਨ। ਪਰ ਸਮੇਂ ਐਸਾ ਵੀ ਆਇਆ, ਅਨੰਦਪੁਰ ਦਾ ਕਿਲ੍ਹਾ ਛੁੱਟ ਗਿਆ, ਸੰਗਤ ਵਿੱਛੜ ਗਈ, ਪਰਿਵਾਰ ਵਿਛੜ ਗਿਆ। ਵੱਡੇ ਦੋ ਸਾਹਿਬਜ਼ਾਦੇ ਚਮਕੌਰ-ਜੰਗ ਵਿਚ ਅੱਖਾਂ ਸਾਮ੍ਹਣੇ ਸ਼ਹੀਦ ਹੋ ਗਏ... ਛੋਟਿਆਂ ਦੋਵਾਂ ਦੀ ਕੋਈ ਖਬਰ ਨਹੀਂ। ਪੈਰੋਂ ਨੰਗੇ... ਚੋਲਾ ਫਟੇਹਾਲ... ਪਿਛਲੇ ਚਾਰ ਦਿਨਾਂ ਤੋਂ ਭੁੱਖੇ-ਤ੍ਰਿਹਾਏ। ਪਰ ਇਸ ਮਹਾ ਵਿਕਟ ਪ੍ਰਸਥਿਤੀ ਵਿਚ ਵੀ ਚਿਹਰੇ ਤੇ ਉਹੀ ਤੇਜ਼, ਉਹੀ ਮਨੋਬਲ... ਉਹੀ ਚੜ੍ਹਦੀ ਕਲਾ... ਸੁਖ-ਦੁਖ ਦਾ ਉਹੀ ਸਮਭਾਵ... ਸੰਤਨ ਦੋਉ ਰਾਦੇ...।

੧੮ ਜਨਵਰੀ ੧੮੭੨ ਤੋਂ ਸ੍ਰੀ ਭੈਣੀ ਸਾਹਿਬ ਚੌਕੀ ਲਾਈ ਬੈਠੀ ਅੰਗ੍ਰੇਜ਼ ਪੁਲਿਸ ਅਤੇ ਬ੍ਰਿਟਿਸ਼ ਹਕੂਮਤ ਨੇ ਜ਼ੋਰ-ਜ਼ੁਲਮ ਵਿਚ ਕੋਈ ਕਸਰ ਨਹੀਂ ਛੱਡੀ। ਭੈਣੀ ਸਾਹਿਬ ਦੀ ਕਈ ਵਾਰ ਪੁਟ-ਪੁਟਾਈ, ਸੰਗਤਾਂ ਦੇ ਆਉਣ ਤੇ ਰੋਕ, ਹੋਲੇ-ਮੇਲੇ ਪਾਠਾਂ 'ਤੇ ਪਾਬੰਦੀ। ਬਾਹਰੋਂ, ਦੂਰੋਂ-ਨੇੜਿਓਂ ਆਈਆਂ ਸੰਗਤਾਂ ਨੂੰ ਗੁਰੂ ਦੇ ਦਰਸ਼ਨ-ਪਰਸ਼ਨ ਅਤੇ ਲੰਗਰ ਤੇ ਪਾਬੰਦੀ...। ਕਦੀ-ਕਿਸੇ ਭੁੱਖੇ ਸਿੱਖ ਨੂੰ, ਦਾਲਾ ਪ੍ਰਸ਼ਾਦਾ ਦਿੰਦਿਆਂ ਮਾਤਾ ਜੀਉਣ ਕੌਰ ਨੂੰ ਪੁਲਸੀਆਂ ਦੇ ਪਏ ਧੱਕੇ...। ਸਤਿਗੁਰੂ ਹਰੀ ਸਿੰਘ ਜੀ ਸਭ ਵੇਖਦੇ ਰਹੇ... ਸਹਾਰਦੇ ਰਹੇ। ੧੮੯੯ ਦੇ ਭਿਆਨਕ ਅਕਾਲ ਸਮੇਂ ਮਨੁੱਖਤਾ ਦੇ ਇਸੇ ਮਸੀਹੇ ਨੂੰ ਭੈਣੀ ਸਾਹਿਬ ਸਦਾਬਰਤ ਲਾਉਂਦਿਆਂ... ਪ੍ਰਸ਼ਾਦ ਪਾਣੀ, ਰਾਸ਼ਨ ਦੇ ਨਾਲ-ਨਾਲ ਖਸਖਾਸ, ਬਦਾਮਾਂ ਦੇ ਵੀ ਖੁੱਲ੍ਹੇ ਗੱਫੇ ਵਰਤਾਉਂਦਿਆਂ ਗੁਰੂ ਘਰ ਨੂੰ ਵੇਖ, ਅੰਗ੍ਰੇਜ਼ੀ ਹਕੂਮਤ ਨੇ ਮਿੰਟਗੁਮਰੀ ਦੀ ਬਾਰ ਵਿਚ ਮੁਰੱਬਿਆਂ ਦਾ ਤੋਹਫਾ ਦੇ ਕੇ ਭਰੀ ਸਭਾ ਵਿਚ ਸਤਿਗੁਰਾਂ ਨੂੰ ਸਨਮਾਣਤ ਕਰਨ ਦੀ ਬੇਨਤੀ ਕੀਤੀ। ਸਤਿਗੁਰੂ ਹਰੀ ਸਿੰਘ ਨੇ ਆਪਣੇ ਸਹਿਜ ਭਾਵ ਨਾਲ ਇਸ ਪੇਸ਼ਕਸ਼ ਨੂੰ ਨਕਾਰ ਦਿੱਤਾ...। ਦੁਖ-ਸੁਖ ਦੋਵਾਂ ਸਮੇਂ ਸਮਾਨਤਾ, ਸਹਿਜਤਾ ਸੰਤ ਦਾ ਸੁਭਾਅ ਹੁੰਦੈ। ਕੋਈ ਦੁਖ ਨਹੀਂ... ਸੁਖ ਨਹੀਂ। ਨਰਕ ਨਹੀਂ... ਸਵਰਗ ਨਹੀਂ...,... ਸੰਤਨ ਦੋਉ ਰਾਦੇ...।

# ਗੁਰ ਬਿਨੁ ਗਿਆਨ ਨ ਹੋਇ

ਅਗਿਆਨਤਾ ਹਨੇਰਾ ਹੈ ਅਤੇ ਇਹ ਹਨੇਰਾ ਜਨਮਾਂ-ਜਨਮਾਂ ਤੋਂ ਹੈ। ਬਾਹਰ ਦਾ ਹਨੇਰਾ ਦੂਰ ਕਰਨ ਲਈ ਕਈ ਵਿਵਸਥਾਵਾਂ ਹਨ ਪਰ ਅੰਤਸ਼ ਦਾ ਹਨੇਰਾ ਦੂਰ ਕਰਨ ਲਈ ਇਕੋ ਇਕ ਸਾਧਨ ਗਿਆਨ ਹੈ। ਗੁਰੂ ਨਾਨਕ ਦੇਵ ਪਾਤਸ਼ਾਹ ਕਹਿੰਦੇ ਹਨ, ਇਹ ਗਿਆਨ ਗੁਰੂ ਤੋਂ ਮਿਲ ਸਕਦਾ ਹੈ।

"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ।
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੇ ਕੋਇ॥ (ਪੰਨਾ-59)

ਹਨੇਰਾ ਜਿਤਨਾ ਪੁਰਾਣਾ ਹੈ, ਇਸ ਹਨੇਰੇ 'ਚੋਂ ਬਾਹਰ ਨਿਕਲਣ ਦੀ ਛਟਪਟਾਹਟ ਵੀ ਉਤਨੀ ਹੀ ਪੁਰਾਣੀ ਹੈ। ਰਿਸ਼ੀਆਂ-ਮੁਨੀਆਂ, ਸੰਤਾਂ-ਮਹਾਪੁਰਖਾਂ ਨੇ ਜਦੋਂ ਆਪਣੇ ਅੰਤਰਲੀ ਗਰਭ-ਗੁਫਿਾ ਵਿਚ ਪ੍ਰਵੇਸ਼ ਕਰਨ ਦੀ ਕੋਸ਼ਿਸ਼ ਕੀਤੀ ਤਾਂ ਹਨੇਰੇ ਮੱਠ ਤੋਂ ਸਿਵਾ ਕੁਝ ਨਜ਼ਰ ਨਹੀਂ ਆਇਆ ਤਾਂ ਪੰਜ ਹਜ਼ਾਰ ਸਾਲ ਪਹਿਲਾਂ ਤਪਸਵੀਆਂ ਦੀਆਂ ਗੁਫਾਵਾਂ 'ਚੋਂ, ਰਿਸ਼ੀਆਂ ਦੇ ਆਸ਼ਰਮ 'ਚੋਂ, ਗੁਰੂਕੁਲ ਦੇ ਵਿੱਦਿਆ ਪੀਠਾਂ 'ਚੋਂ ਇਕ ਪ੍ਰਾਰਥਨਾ ਗੁੰਜਾਇਮਾਨ ਹੋਈ

'ਤਮ ਸੋ ਮਾ ਜਯੋਤਿਰ ਗਮਯ:"

ਹੇ ਪ੍ਰਭੂ ਮੈਨੂੰ ਹਨੇਰੇ 'ਚੋਂ ਕੱਢ ਕੇ ਪ੍ਰਕਾਸ਼ ਵਲ ਲੈ ਚਲ। ਸਾਰੇ ਧਰਮ-ਪਾਂਧੀ ਆਤਮ ਪ੍ਰਕਾਸ਼ ਦੀ ਖੋਜ ਕਰਦੇ ਰਹੇ। ਗੁਰਬਾਣੀ ਵਿਚ ਧਰਮ ਸ਼ਾਸਤਰਾਂ ਵਿਚ ਪ੍ਰਕਾਸ਼ ਪੁੰਜ ਰੂਪ 'ਸਤਿਗੁਰ' ਬਾਬਤ ਸਪੱਸ਼ਟ ਸੰਕੇਤ ਦਿੱਤੇ ਹਨ। ਆਦਿ ਸ੍ਰੀ ਗੁਰੂ-ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੀ ਸਿੱਧਾਂ ਨਾਲ ਹੋਈ ਵਾਰਤਾ ਦਾ ਵਿਵਰਣ ਹੈ। ਸਿੱਧ ਪੁੱਛਦੇ ਹਨ, 'ਕਵਣ ਮੂਲ, ਕਵਣ ਮਤਿ ਵੇਲਾ ?

ਤੇਰਾ ਕਵਣ ਗੁਰੂ, ਜਿਸਕਾ ਤੂੰ ਚੇਲਾ ? (ਪੰ. 943)

ਅਰਥਾਤ

ਹੇ ਨਾਨਕ ਭਗਤੀ ਦਾ ਆਰੰਭ ਕਦੋਂ ਹੋਣਾ ਚਾਹੀਦਾ ਹੈ ?
ਗਿਆਨ ਦਾ ਸਮਾਂ ਕਿਹੜਾ ਹੈ ?
ਤੇਰਾ ਕੌਣ ਗੁਰੂ ਹੈ, ਜਿਸਦਾ ਤੂੰ ਚੇਲਾ ਹੈਂ ?
ਗੁਰੂ ਨਾਨਕ ਕਹਿੰਦੇ ਹਨ-ਪਵਨ ਅਰੰਭ ਸਤਿਗੁਰ ਮਤਿ-ਵੇਲਾ।
ਸ਼ਬਦ ਗੁਰੂ ਸੁਰਤਿ ਧੁਨਿ ਚੇਲਾ।' (ਪੰ-943)

ਸਿੱਧ ਭੰਗਰਨਾਥ ਜੀ, ਵਿਯੋਗੀ ਜੀਵਾਤਮਾ ਨੂੰ ਮਾਤ ਗਰਭ ਵਿਚ ਸਥਾਪਤ ਪਿੰਡ ਵਿਚ ਪਹਿਲੀ ਸਵਾਸ ਜਦੋਂ ਆਰੰਭ ਹੁੰਦੀ ਹੈ, ਤਾਂ ਪ੍ਰਮੇਸ਼ਰ ਵਿਛੋੜੇ ਦਾ

ਅਹਿਸਾਸ ਹੋ ਜਾਂਦਾ ਹੈ। ਗਰਭ ਵਿਚ ਬੱਚੇ ਦੀ ਅਕੁਲਾਹਟ ਅਤੇ ਜਨਮ ਲੈਂਦਿਆਂ ਬੱਚੇ ਦੀ ਕੁਰਲਾਹਟ ਇਸ ਵਿਯੋਗੀ ਭਾਵ ਦਾ ਪ੍ਰਤੀਕ ਹੁੰਦੇ। ਸੋ, 'ਪਵਨ ਅਰੰਭ' ਗਰਭ ਵਿਚ ਪਹਿਲਾ ਸਵਾਸ, ਭਗਤੀ ਦਾ ਆਰੰਭ ਵੇਲਾ ਹੋਣਾ ਚਾਹੀਦੈ। ਮਤਿ ਦਾ ਸਮਾਂ... ਗਿਆਨ ਦਾ ਵੇਲਾ ਉਹ ਹੈ, ਜਦੋਂ ਪੂਰਨ ਗੁਰੂ ਮਿਲ ਜਾਇ... "ਸਤਿਗੁਰ ਮਤਿ ਵੇਲਾ।"

ਗੁਰੂ ਦਾ ਧਰਤੀ 'ਤੇ ਅਵਤਰਨ, ਪ੍ਰਕ੍ਰਿਤੀ ਦੀ ਇਕ ਵਿਸਮਾਦੀ ਘਟਨਾ ਹੁੰਦੀ ਹੈ ਅਤੇ ਕਿਸੇ ਸਿੱਖ ਦਾ ਗੁਰੂ ਮਿਲਣ, ਨਛੱਤਰ ਮੰਡਲ 'ਤੇ ਦੋ ਸਿਤਾਰਿਆਂ ਦੇ ਮਿਲਣ ਵਾਂਗ ਦੁਰਲਭ ਦ੍ਰਿਸ਼ ਹੁੰਦੈ। ਇਕ ਪੂਰਨ ਗੁਰੂ ਪ੍ਰਮਾਤਮਾ ਦੀ ਜਾਗਤ ਜੋਤ ਦਾ ਪ੍ਰਤੀਰੂਪ ਹੁੰਦੈ ਅਤੇ ਇਸੇ ਈਸ਼ਵਰੀ ਜੋਤ ਨਾਲ ਜੀਵਾਤਮਾ ਦੀ ਜੋਤ ਨੂੰ ਲਟ-ਲਟ ਬਾਲ ਕੇ ਸੋਹੰ, ਅਹਮ ਬ੍ਰਹਿਮਅਸਮੀ ਜਾਂ ਅਨਲਹੱਕ ਦੀ ਘੋਸ਼ਣਾ ਕਰਨ ਵਾਲੀ ਰੱਬੀ ਜੋਤ ਨਾਲ ਪਰਿਚੈ ਕਰਵਾ ਦਿੰਦਾ ਹੈ। ਸਾਰਾ ਸੰਸਾਰ ਮਨ ਦਾ ਹੀ ਪਸਾਰ ਹੈ। ਸਤਿਗੁਰ ਸਿੱਖ ਨੂੰ ਇਸ ਮਨ ਦੇ ਤਲ ਤੋਂ ਉੱਪਰ ਲੈ ਜਾਂਦਾ ਹੈ... ਲੋਭ ਕਾਮਨਾ ਦੀ ਆਕਰਖਣ ਸ਼ਕਤੀ ਤੋਂ ਪਰ੍ਹੇ। ਇਕ ਸਿੱਖ ਲਈ ਸੰਸਾਰ ਨਾਸ਼ਵਾਨ ਹੁੰਦੈ... ਧੂੰਏਂ ਦਾ ਪਹਾੜ। ਇਕ ਸਾਧਕ ਲਈ ਸੰਸਾਰ ਮ੍ਰਿਤ ਹੋ ਜਾਂਦਾ ਹੈ। ਇਸੇ ਕਰਕੇ ਵੇਦਾਂਤ ਨੇ ਕਿਹਾ 'ਆਚਾਰਯੋ ਮਿਰਤੂ :' ਅਰਥਾਤ ਗੁਰੂ ਮੌਤ ਹੁੰਦੈ। ਘਰ ਪਰਿਵਾਰ, ਸੰਸਾਰ ਇਥੋਂ ਤਕ ਕਿ ਆਪਣੀ ਦੇਹ ਤੋਂ ਵੀ ਤੋੜ ਕੇ, ਉਪਰ... ਆਤਮਾ ਸੱਤਾ 'ਤੇ ਸਥਾਪਤ ਕਰ ਦਿੰਦਾ ਹੈ। ਇਸੇ ਭਾਵ ਵਿਚ 'ਗੁਰੂ ਗੋਰਖਨਾਥ ਆਪਣੇ ਸਿੱਧਾਂ ਨੂੰ ਕਹਿੰਦੇ ਹਨ, ਮਰੋ ਹੇ ਜੋਗੀ, ਮਰੋ ਮਰਨ ਹੈ ਮਿੱਠਾ।

ਐਸੀ ਮਰਨੀ ਮਰੋ, ਜਿਸ ਮਰਨੀ ਮਰ ਗੋਰਖ ਡਿੱਠਾ (ਗੋਰਖ ਬਾਣੀ)

ਜੋਗੀਓ ! ਯੋਗ ਵਿਚ ਪ੍ਰਵੇਸ਼ ਲਈ ਪਹਿਲੀ ਸ਼ਰਤ ਹੈ ਸੰਸਾਰ ਪ੍ਰਤੀ ਮ੍ਰਿਤਕ ਵਾਂਗ ਉਦਾਸੀ। ਪ੍ਰੋ. ਪੂਰਨ ਸਿੰਘ ਸਿੱਖ ਜਗਤ ਦੇ ਪ੍ਰਸਿੱਧ ਵਿਦਵਾਨ, ਗੁਰੂ ਸਿੱਖ ਮਿਲਨ ਬਾਬਤ, ਬਹੁਤ ਭਾਵਨਾਤਮਕ ਰਿਸ਼ਤਿਆਂ ਨੂੰ ਉਜਾਗਰ ਕਰਦੇ ਹਨ।

"ਤੁਸੀਂ ਛੂਹਿਆ, ਮੈਨੂੰ ਕੰਬਨੀ ਆਈ। ਤੁਸੀਂ ਸੱਦਿਆ ਤੇ ਮੈਂ ਆਇਆ। ਤੁਸੀਂ ਚੁੱਕਿਆ ਜਦ ਉਤਾਂਹ ਨੂੰ ਤਾਂ ਸਹਿਮ ਜਿਹਾ ਸੀ ਛਾਇਆ। ਮੌਤ ਵਰਗੀ ਮਿੱਠੀ ਮਸਤੀ ਦਾ ਮੈਨੂੰ ਨਸ਼ਾ ਜਿਹਾ ਇਕ ਆਇਆ।"

ਪੂਰੇ ਗੁਰੂ ਦੀ ਇਕ ਛੋਹ, ਸਿੱਖ ਦੇ ਰੋਮ ਰੋਮ ਵਿਚ ਝਰਨਾਹਟ ਪੈਦਾ ਕਰ ਦਿੰਦੀ ਹੈ... ਸਿੱਖ ਸਾਗਰ ਵਿਚ ਸੁਨਾਮੀ ਜਿਹਾ ਜ਼ਲਜ਼ਲਾ ਲੈ ਕੇ ਆਉਂਦੀ ਹੈ, ਇਹ ਸਿੱਖ ਦੀ ਪਹਿਲੀ ਪਾਇਦਾਨ ਹੁੰਦੀ ਏ....।

# ਸਭੈ ਘਟ ਰਾਮ ਬੋਲੈ

ਹਰ ਪ੍ਰਾਣੀ ਵਿਚ ਪ੍ਰਮੇਸ਼ਰ ਦਾ ਵਾਸ, ਭਾਰਤੀ ਅਧਿਆਤਮ ਦੀ ਵਿਲੱਖਣਤਾ ਹੈ। ਹਜ਼ਾਰਾਂ ਸਾਲ ਪਹਿਲਾਂ ਵੈਦਿਕ ਕਾਲ ਵਿਚ 'ਬ੍ਰਹਮੈਵ ਇਦਮ ਸਰਵ' ਦੀ ਘੋਸ਼ਣਾ ਹੋਈ ਅਰਥਾਤ, ਇਹ ਸਭ ਬ੍ਰਹਮ ਹੈ... ਸਾਰੇ ਜੀਆਂ ਵਿਚ ਪ੍ਰਮਾਤਮਾ ਦਾ ਵਾਸ ਹੈ। ਇਸ ਸਿਧਾਂਤ ਨੇ ਸਮਾਜਿਕ ਸਮਰਸਤਾ ਦੀ ਪ੍ਰੋੜਤਾ ਕੀਤੀ ਤੇ ਧਰਮ ਨੂੰ ਵਸੀਲਾ ਬਣਾ ਕੇ ਮਨੁੱਖ ਨੂੰ ਮਨੁੱਖ ਨਾਲ ਜੋੜਨ ਦੀ ਬੇਸ਼ਕੀਮਤੀ ਭੂਮਿਕਾ ਅਦਾ ਕੀਤੀ। ਸਾਰਿਆਂ ਭਗਤਾਂ, ਗੁਰੂਆਂ ਨੇ ਹਰ ਪ੍ਰਾਣੀ ਦੇ ਅੰਦਰ ਇਕ ਪ੍ਰਮਾਤਮਾ ਦੀ ਘੋਸ਼ਣਾ ਕੀਤੀ। ਇਸੇ ਸਿਲਸਿਲੇ ਵਿਚ ਭਗਤ ਨਾਮਦੇਵ ਜੀ ਕਹਿੰਦੇ ਹਨ–

ਸਭੈ ਘਟ ਰਾਮ ਬੋਲੈ, ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ॥ (ਪੰ.-988)

ਹਰ ਪ੍ਰਾਣੀ ਵਿਚ ਪ੍ਰਮੇਸ਼ਰ ਦੀ ਮੌਜੂਦਗੀ ਦੇ ਸਮਾਨਤਾ-ਸਿਧਾਂਤ ਨੇ, ਸਮਾਜਿਕ ਸਮਾਨਤਾ ਅਤੇ ਸਮਰਸਤਾ ਦਾ ਭਾਵ ਪ੍ਰਤਿਪਾਦਿਤ ਕੀਤਾ। ਸੰਨ 1669 ਵਿਚ ਔਰੰਗਜ਼ੇਬ ਨੇ ਕਾਸ਼ੀ ਵਿਸ਼ਵਨਾਥ ਮੰਦਰ, ਬਨਾਰਸ ਤੁੜਵਾ ਦਿੱਤਾ। ਇੰਦੌਰ ਦੀ ਰਾਣੀ ਅਹਿਲਯਾ ਬਾਈ ਹੋਲਕਰ ਨੇ ਸੰਨ 1780 ਵਿਚ ਉਸੇ ਥਾਂ 'ਤੇ ਵਿਸ਼ਵਨਾਥ ਮੰਦਰ ਬਣਵਾਇਆ। ਇਸ ਮੰਦਰ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਸੰਨ 1802 ਵਿਚ ਨੌਂ ਕੁਇੰਟਲ ਸੋਨੇ ਦਾ ਛਤਰ ਚੜ੍ਹਾਇਆ। ਗਵਾਲੀਅਰ ਦੀ ਮਹਾਰਾਣੀ ਬੈਜਾ ਬਾਈ ਨੇ ਮੰਦਰ ਦੇ ਕੈਂਪਸ ਵਿਚ ਗਿਆਨਵਾਪੀ ਮੰਦਰ ਬਣਵਾਇਆ ਅਤੇ ਨੇਪਾਲ ਨਰੇਸ਼ ਨੇ ਨੰਦੀ ਦੀ ਪ੍ਰਤਿਮਾ ਬਣਵਾਈ। ਸਰਵ ਧਰਮ, ਸਮਭਾਵ ਦਾ ਇਹ ਸੋਹਣਾ ਪ੍ਰਮਾਣ ਹੈ। ਗੁਰੂ ਨਾਨਕ ਦੇਵ ਜੀ ਨੇ ਸਭ ਜੀਆਂ ਦੀ ਆਤਮਿਕ ਸਮਾਨਤਾ ਨੂੰ ਧਰਮ ਦਾ ਆਧਾਰ ਬਣਵਾਇਆ–

'ਆਤਮ ਚੀਨੁ ਪਰਾਤਮ ਚੀਨਹੁ, ਗੁਰ ਸੰਗਤ ਇਹ ਨਿਸਤਾਰਾ ਹੈ॥
(ਪੰਨਾ-1030)

ਆਪਣੀ ਆਤਮਾ ਅਤੇ ਪਰਆਤਮਾ ਅਰਥਾਤ ਦੂਸਰੇ ਜੀਆਂ ਦੀ ਆਤਮਾ ਦੀ ਸ਼ਿਨਾਖਤ ਕਰੋ। ਇਹ ਸਰਵ ਜੀਅ ਸਮਾਨਤਾ ਹੀ ਕਿਸੇ ਗੁਰੂ ਮਿਲਣ ਦਾ ਮੰਤਵ ਹੈ। ਸਮਾਨਤਾ ਦੇ ਇਸੇ ਬਿੰਦੂ ਨੂੰ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਦੇ ਸਾਰੇ ਗੁਰੂਆਂ ਨੇ ਉਜਾਗਰ ਕੀਤਾ। ਪੰਜਵੇਂ ਪਾਤਸ਼ਾਹ ਨੇ ਤਾਂ ਆਦਿ ਸ੍ਰੀ ਗੁਰੂ-ਗ੍ਰੰਥ ਸਾਹਿਬ ਜੀ ਦੇ ਸੰਕਲਨ ਸਮੇਂ ਵੱਖ-ਵੱਖ ਜਾਤੀਆਂ ਅਤੇ ਪ੍ਰਦੇਸ਼ਾਂ ਦੇ ਸੰਤਾਂ-ਭਗਤਾਂ ਦੀ ਬਾਣੀ ਨੂੰ ਸਮਾਨ ਰੂਪ ਵਿਚ ਦਰਜ ਕਰਕੇ ਸਮਸਤ ਸੰਪਰਦਾਵਾਂ ਅਤੇ ਪ੍ਰਦੇਸ਼ਕ ਸਮਾਨਤਾ ਦਾ ਪਰਿਚੈ ਦਿੱਤਾ। ਵਿੱਦਿਆ ਅਤੇ ਨਮਰਤਾਯੁਕਤ ਬ੍ਰਾਹਮਣ, ਗਊ, ਹਾਥੀ, ਕੁੱਤੇ ਅਤੇ ਚੰਡਾਲ ਨੂੰ ਸਮਾਨ ਦੇਖੇ, ਉਹ ਗਿਆਨੀ ਹੈ।

(ਸ਼੍ਰੀਮਦ ਭਾਗਵਤ ਗੀਤਾ 5:18)

ਸਵਾਮੀ ਵਿਵੇਕਾਨੰਦ ਲਿਖਦੇ ਹਨ—ਮੈਂ 20 ਸਾਲ ਦੀ ਉਮਰ ਵਿਚ ਸਾਧਨਾ ਦੇ ਮੁਢਲੇ ਸਮੇਂ ਗੁਰੂ ਸਵਾਮੀ ਰਾਮ ਕ੍ਰਿਸ਼ਨ ਪਰਮਹੰਸ ਲਈ ਪੂਜਾ ਦੇ ਫੁੱਲ ਲਿਆਉਣ ਲੰਬੇ ਰਸਤੇ ਤੋਂ ਜਾਂਦਾ ਸਾਂ ਅਤੇ ਤਕਰੀਬਨ ਰੋਜ਼ ਹੀ ਦੇਰ ਹੋ ਜਾਂਦੀ ਸੀ ਕਿਉਂਕਿ ਨਜ਼ਦੀਕ ਦੇ ਰਸਤੇ ਵਿਚ ਵੇਸਵਾਵਾਂ ਦੀ ਬਸਤੀ ਸੀ ਪਰ ਹੁਣ 30 ਸਾਲ ਦੀ ਉਮਰ ਵਿਚ ਗੁਰੂ ਕ੍ਰਿਪਾ ਨਾਲ ਮੇਰੀ ਨਜ਼ਰ ਪ੍ਰਪੱਕ ਹੋ ਗਈ ਹੈ। ਹੁਣ ਮੈਂ ਵੇਸਵਾਵਾਂ ਦੀ ਬਸਤੀ ਵਿਚ ਬੜੀ ਸਹਿਜਤਾ ਨਾਲ ਨਿਵਾਸ ਕਰ ਸਕਦਾਂ ਅਤੇ ਉਨ੍ਹਾਂ ਭੈਣਾਂ ਦੇ ਉਧਾਰ ਲਈ ਪ੍ਰਯਾਸ ਕਰ ਸਕਦਾਂ ਕਿਉਂਕਿ ਸਾਰੇ ਇਕ ਈਸ਼ਵਰ ਦੇ ਚੱਲਦੇ-ਫਿਰਦੇ ਮੰਦਰ ਹਨ। ਤਾਂ ਹੀ 1893 ਵਿਚ ਸ਼ਿਕਾਗੋ ਦੀ ਧਰਮ ਸੰਸਦ ਵਿਚ ਸਵਾਮੀ ਵਿਵੇਕਾਨੰਦ ਨੇ ਵੇਦਾਂਤ ਸੂਤਰ ਨਾਲ ਸੰਬੋਧਤ ਕੀਤਾ—

ਸੰਸਾਰ ਦੇ ਅੰਮ੍ਰਿਤ ਪੁੱਤਰੋ! ਤੁਸੀਂ ਸਾਰੇ ਜਨਮ-ਮਰਨ ਤੋਂ ਪਰ੍ਹੇ ਆਦਿ ਅਨਾਦਿ ਪ੍ਰਮਾਤਮਾ ਦੇ ਪ੍ਰਤੀਰੂਪ ਹੋ। ਬਾਹਰਲੀਆਂ ਸੰਸਾਰਕ ਆਸਕਤੀਆਂ ਤੋਂ ਸੰਕੋਚ ਕੇ ਆਪਣੇ ਅੰਤਸ ਵਿਚ ਬਿਰਾਜਮਾਨ ਹੋਵੋ ਜਿਥੇ ਪ੍ਰਮਾਤਮਾ ਦਾ ਦੈਵੀ ਰੂਪ ਬਿਰਜਾਮਾਨ ਹੈ।

5 ਮਾਰਚ 1947 ਨੂੰ ਸ੍ਰੀ ਅੰਮ੍ਰਿਤਸਰ 'ਚ ਹਿੰਦੂ-ਮੁਸਲਿਮ ਦੰਗੇ ਭੜਕ ਉੱਠੇ। ਹਿੰਦੂ-ਸਿੱਖ ਅਤੇ ਮੁਸਲਮਾਨ ਵੱਡੀ ਤਦਾਦ ਵਿਚ ਜ਼ਖਮੀ ਹੋਏ, ਕਈ ਮਾਰੇ ਗਏ। ਨਾਨਕ ਸਿੰਘ ਨਾਵਲਿਸਟ ਦੀ ਅਗਵਾਈ ਵਿਚ ਕਈ ਸਿੱਖ ਸੇਵਕ ਬਗੈਰ-ਵਿਤਕਰੇ ਦੇ ਹਿੰਦੂ ਸਿੱਖ ਅਤੇ ਮੁਸਲਮਾਨਾਂ ਨੂੰ ਗੁਰੂ ਰਾਮਦਾਸ ਸਰਾਂ ਵਿਚ ਲਿਆ ਕੇ ਜ਼ਖਮਾਂ ਦੀ ਮਲ੍ਹਮ-ਪੱਟੀ, ਇਲਾਜ ਕਰਦੇ-ਲੰਗਰ ਪਾਣੀ ਦੀ ਸੇਵਾ ਕਰਦੇ। 7 ਮਾਰਚ 1947 ਨੂੰ ਨਵਾਏ ਵਕਤ ਅਖਬਾਰ (ਲਾਹੌਰ) ਨੇ ਲਿਖਿਆ, "ਗਜ਼ਬ ਦਾ ਨਜ਼ਾਰਾ। ਸੌ ਗਜ਼ ਦੀ ਦੂਰੀ 'ਤੇ ਵੱਢ-ਕੱਟ ਅਤੇ ਗੁਰੂ ਰਾਮ ਦਾਸ ਸਰਾਂ ਵਿਚ ਖੁਦਾਈ ਖਿਦਮਤਗਾਰਾਂ ਦਾ ਜੰਨਤੀ ਨਜ਼ਾਰਾ ਸੀ। ਇਹ ਭਾਰਤੀ ਧਰਮ ਵਿਲੱਖਣਤਾ ਦਾ ਨਮੂਨਾ ਸੀ।

# ਦੇਹ-ਆਤਮਾ ਭੇਦ

ਰਾਜਾ ਜਨਕ ਨੇ ਇਕ ਵਾਰ ਗੁਰੂ ਅਸ਼ਟਾਵਕ੍ਰ ਜੀ ਤੋਂ ਪੁੱਛਿਆ, 'ਮਨੁੱਖ ਦੇ ਸੁਖੀ ਅਤੇ ਸ਼ਾਂਤ ਹੋਣ ਦਾ ਉਪਾਅ ਕੀ ਹੈ ? ਜੀਵਨ ਮੁਕਤ ਹੋਣ ਦਾ ਸਰਲ ਤਰੀਕਾ ਕੀ ਹੈ ? ਤਾਂ ਅਸ਼ਟਾਵਕਰ ਜੀ ਨੇ ਕਿਹਾ,

ਯਦੀ ਦੇਹ ਪ੍ਰਿਥਕ ਕ੍ਰਿਤਵਾ ਚਿੱਤ ਵਿਸ੍ਰਾਮੰ ਤਿਸਠਸੀ,
ਅਧੁਨੈਵ ਸੁਖੀ ਸ਼ਾਂਤਹ ਜੀਵਨ ਮੁਕਤੋ ਭਵਿਸਯਸੀ

(ਸ੍ਰੀ ਅਸ਼ਟਾਵਕ੍ਰ ਗੀਤਾ)

ਜੇ ਮਨੁੱਖ ਦੇਹ ਤੋਂ ਆਤਮਾ ਨੂੰ ਵੱਖਰਿਆਂ ਕਰ ਸਕੇ, ਤਾਂ ਹੁਣੇ ਇਸੇ ਖਿਣ, ਉਹ ਪ੍ਰਾਣੀ ਸੁਖੀ, ਸ਼ਾਂਤ ਅਤੇ ਜੀਵਨ ਮੁਕਤ ਹੋ ਸਕਦਾ ਹੈ। ਦੇਹ-ਆਤਮਾ ਭੇਦ ਦਾ ਪ੍ਰਯੋਗ ਭਾਰਤੀ ਅਧਿਆਤਮ ਦੀ ਬਹੁਤ ਵੱਡੀ ਉਪਲਬਧੀ ਹੈ। ਰਿਸ਼ੀਆਂ-ਮੁਨੀਆਂ, ਗੁਰੂਆਂ ਨੇ ਪ੍ਰਾਣੀ ਵਜੂਦ ਦੇ ਅੰਦਰ ਇਕ ਹੋਰ ਵਜੂਦ ਦੀ ਖੋਜ ਕਰ ਲਈ.... ਆਤਮਾ ਦੀ ਖੋਜ.... ਪ੍ਰਭੂ ਜੋਤ ਦੀ ਖੋਜ। ਪ੍ਰਾਣੀ ਦਾ ਇਹ ਵਜੂਦ ਅਜਰ, ਅਮਰ, ਅਵਿਨਾਸ਼ੀ ਸੀ... ਆਕਾਸ਼ ਦਾ ਅੰਸ਼। ਪਾਣੀ, ਹਵਾ, ਮਿੱਟੀ ਤੇ ਅਗਨ ਚਾਰੇ ਤੱਤ ਭੌਤਕ ਹਨ... ਮਰ ਕੇ ਸਾਰੇ ਤੱਤ ਆਪਣੇ-ਆਪਣੇ ਮੂਲ ਰੂਪ ਵਿਚ... ਪਾਣੀ ਪਾਣੀ ਵਿਚ, ਹਵਾ ਹਵਾ ਵਿਚ, ਮਿੱਟੀ ਮਿੱਟੀ ਵਿਚ ਅਤੇ ਅਗਨ-ਅਗਨ ਵਿਚ ਲੀਨ ਹੋ ਜਾਏਗੀ। ਪੰਜਵਾਂ ਤੱਤ ਪ੍ਰਮੇਸ਼ਰ ਦਾ ਹੈ ਭਗਵਾਨ ਕ੍ਰਿਸ਼ਨ ਨੇ ਅਰਜੁਨ ਨੂੰ ਕਿਹਾ ਇਸ ਰੱਬੀ ਤੱਤ ਨੂੰ ਸ਼ਸ਼ਤਰ ਕੱਟ ਨਹੀਂ ਸਕਦੇ, ਅੱਗ ਸਾੜ ਨਹੀਂ ਸਕਦੀ, ਹਵਾ ਇਸ ਨੂੰ ਸੁਕਾ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ... ਅਰਜਨ ਤੂੰ ਉਹ ਹੈਂ। ਹਰ ਪ੍ਰਾਣੀ, ਆਪਣੇ ਮੂਲ ਰੂਪ ਦੀ ਪਛਾਣ ਤੋਂ ਹੀਣ ਹੋਣ ਕਰਕੇ ਮੌਤ ਤੋਂ ਭੈਭੀਤ ਹੈ। ਰੂਹਾਨੀ ਵਜੂਦ ਤੇ ਜਿਸਮ, ਮਨ, ਬੁੱਧੀ ਅਤੇ ਇੰਦਰੀਆਂ ਦਾ ਅਧਿਆਸ ਹੈ... ਭਾਰ ਹੈ। ਇਸ ਭਾਰ ਨੂੰ ਚੁੱਕ ਕੇ ਆਤਮਾ ਨੂੰ ਆਜ਼ਾਦ ਕਰਨ ਦੀ ਲੋੜ ਹੈ। ਇਸੇ ਕਰਕੇ ਆਦਿ ਸ਼ੰਕਰਾਚਾਰੀਆ ਜੀ ਨੇ ਗਿਆਰਾਂ ਉਪਨਿਸ਼ਦਾਂ ਅਤੇ ਗੀਤਾ ਤੇ ਬ੍ਰਹਿਮ ਸੂਤ੍ਰ ਤੇ ਭਾਸ਼ਿਆ ਲਿਖਿਆ ਪਰ ਇਨ੍ਹਾਂ ਸਾਰਿਆਂ ਤੋਂ ਪਹਿਲਾਂ 'ਅਧਿਆਸ ਭਾਸਿਅ' ਲਿਖਿਆ, ਆਤਮਿਕ ਅਹਿਸਾਸ ਦਾ ਭਾਸਿਆ... ਆਤਮ ਅਨੁਭੂਤੀ ਦਾ ਭਾਸਿਆ ਉਪਨਿਸ਼ਦ ਕਹਿੰਦੇ ਹਨ।

"ਅਵਿਭਕਤਮ 'ਚ ਭੂਤੇਸੂ, ਵਿਭਕਤਮੇਵ 'ਚ ਸਥਿਤਮ" ॥

ਸਾਰਾ ਸੰਸਾਰ... ਦੇਹ ਆਤਮਾ ਇਕਮਿਕ ਹੈ, ਗੁੱਥਮ ਗੁੱਥਾ ਹੈ ਪਰ ਇਨ੍ਹਾਂ ਦੋਹਾਂ ਨੂੰ ਵੰਡ ਕੇ.... ਅਲੱਗ ਅਲੱਗ ਕਰਕੇ ਭਗਤੀ ਸਾਧਨਾ ਸੰਪੂਰਨ ਕੀਤੀ ਜਾ ਸਕਦੀ ਹੈ। ਇਕ ਸਾਧਕ ਨੂੰ ਦੇਹ-ਆਤਮਾ ਨੂੰ ਵੱਖ-ਵੱਖ ਕਰਨਾ ਹੁੰਦੈ ਇਹ ਪ੍ਰਯੋਗ ਨਿਹਾਇਤ ਗੁਪਤ ਅਤੇ ਅੰਦਰੂਨੀ ਹੁੰਦੈ। ਇਕ ਬੜਾ ਕਠਿਨ ਪਰ ਮਹੱਤਵਪੂਰਨ ਪ੍ਰਯੋਗ ਹੁੰਦੈ।

ਇਸ ਪ੍ਰਯੋਗ ਤੋਂ ਬਾਅਦ ਹੀ ਭਗਤ ਕਹਿ ਸਕੇ ਅਹਮ ਬ੍ਰਹਿਮ ਅਸਮੀ ਮੈਂ ਬ੍ਰਹਿਮ ਹਾਂ.... 'ਸੋਅਹਮ' ਉਹ ਜੋਤ ਮੈਂ ਹਾਂ। ਇਹ ਆਤਮ ਗਿਆਨ ਹੈ, ਬ੍ਰਹਿਮ ਗਿਆਨ ਹੈ। ਭਗਵਾਨ ਮਹਾਵੀਰ ਦਾ ਕੈਵਲਯ ਅਤੇ ਭਗਵਾਨ ਬੁੱਧ ਦਾ ਨਿਰਵਾਨ ਵੀ ਇਹੋ ਹੈ।

ਰਾਜਾ ਰਿਤੂਧਵਜ ਦੀ ਧਰਮਪਤਨੀ ਰਾਣੀ ਮਦਾਲਸਾ ਦੇ ਚਾਰ ਪੁੱਤਰ ਹੋਏ... ਚਾਰੇ ਬ੍ਰਹਮ ਗਿਆਨੀ। ਸੰਸਾਰ ਤੋਂ, ਪਰਿਵਾਰ ਤੋਂ, ਆਪਣੀ ਦੇਹ ਤੋਂ ਪੂਰਨ ਵਿਰਕਤ। ਜਿਸ ਬਾਲ ਉਮਰ ਵਿਚ ਮਾਤਾ-ਪਿਤਾ ਅਬੋਧ ਬਾਲਕ ਨੂੰ, ਸੰਸਾਰਕ ਵਸਤੂਆਂ ਨਾਲ ਪ੍ਰੀਚਤ ਕਰਵਾਉਂਦੇ ਹਨ, ਉਸ ਅਬੋਧ ਉਮਰ ਵਿਚ ਰਾਣੀ ਮਦਾਲਸਾ ਪੁੱਤਰਾਂ ਦੇ ਕੰਨ ਵਿਚ ਕਹਿੰਦੀ।

'ਸ਼ੁੱਧੋ ਅਸੀਂ, ਬੁੱਧੋ ਅਸੀ, ਤਤਵਮਅਸੀ'॥

ਤੂੰ ਨਿਰਵਿਕਾਰੀ ਹੈ, ਗਿਆਨੀ ਹੈ। ਤਤਵਮਅਸੀ ਦਾ ਅਰਥ ਹੈ, ਤਤ+ਤਵਮ+ ਅਸੀਂ ਤਤ=ਉਹ, ਤਵਮ=ਤੂੰ, ਅਸੀਂ=ਹੈਂ ਜਿਸ ਪਰਮ ਤੱਤ ਦੀ ਖੋਜ 'ਸਾਰਾ' ਸੰਸਾਰ ਕਰ ਰਿਹੈ, "ਉਹ ਤੂੰ ਹੈਂ।"

ਇਸੇ ਦੇਹ-ਆਤਮਾ ਬੋਧ ਲਈ ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਕਹਿੰਦੇ ਹਨ, "ਸੁਣਿਐ ਜੋਗ ਜੁਗਤਿ ਤਨਿ ਭੇਦ।" ਸੁਣ, ਉਸ ਮੌਨ ਨੂੰ... ਇਲਾਹੀ ਸ਼ਬਦ ਨੂੰ... ਅਨਹਦ ਨਾਦ ਨੂੰ। ਉਸ ਘਾਟੀ ਵਿਚ ਪ੍ਰਵੇਸ਼ ਕਰਦਿਆਂ, ਦੇਹ ਅਭਿਮਾਨ ਕਿਤੇ ਪਿਛੇ ਰਹਿ ਜਾਏਗਾ...., ਸਾਗਰ 'ਤੇ ਤਰਦਾ ਹੋਇਆ ਪਾਣੀ ਦਾ ਕੁੰਭ ਟੁੱਟ ਜਾਏਗਾ... ਪਾਣੀ... ਪਾਣੀ ਇਕ ਹੋ ਜਾਏਗਾ। ਪ੍ਰਮੇਸ਼ਰ ਦੇ ਉਸ ਸੰਦੇਸ਼ ਨੂੰ ਸੁਣਦਿਆਂ ਤੇਰੇ ਅੰਦਰ ਦੋ ਘਟਨਾਵਾਂ ਘਟਣਗੀਆਂ... ਪਹਿਲਾਂ ਤੇਰੀ ਆਤਮਾ, ਦੇਹ ਤੋਂ ਅਲੱਗ ਹੋ ਜਾਏਗੀ ਅਤੇ ਫਿਰ ਉਸ ਆਤਮਾ ਦਾ ਪ੍ਰਮਾਤਮਾ ਨਾਲ ਯੋਗ ਹੋ ਜਾਏਗਾ- ਸੁਣਿਐ ਜੋਗ ਜੁਗਤਿ ਤਨਿ ਭੇਦ।"

# ਬਿਰਹਾ ਤੂ ਸੁਲਤਾਨੁ

ਸ੍ਰਿਸ਼ਟੀ ਤੇ ਦੋ ਤਰ੍ਹਾਂ ਦੇ ਤੱਤ ਮੌਜੂਦ ਹਨ—ਸਥੂਲ ਅਤੇ ਸੂਖਮ। ਦ੍ਰਿਸ਼ਯ ਅਤੇ ਅਦ੍ਰਿਸ਼ਯ—ਇਕ ਜਿਸ ਨੂੰ ਅਸੀਂ ਆਪਨੀਆਂ ਅੱਖਾਂ ਨਾਲ ਦੇਖਦੇ ਹਾਂ ਅਤੇ ਦੂਸਰਾ ਤੱਤ, ਜਿਸਨੂੰ ਸਾਡੇ ਨੇਤ੍ਰ ਨਹੀਂ ਦੇਖ ਸਕਦੇ। ਬ੍ਰਿਖ ਦੇਖਦੇ ਹਾਂ, ਜੜ੍ਹਾਂ ਦਿਖਾਈ ਨਹੀਂ ਦਿੰਦੀਆਂ। ਹਿਲਦੇ ਹੋਏ ਪੱਤੇ ਤਾਂ ਦਿਖਾਈ ਦਿੰਦੇ ਹਨ, ਪਰ ਹਵਾ ਨੂੰ ਦੇਖਨਾ ਸੰਭਵ ਨਹੀਂ। ਬਿਜਲੀ ਦੀਆਂ ਤਾਰਾਂ ਤਾਂ ਦਿਖਾਈ ਦਿੰਦੀਆਂ ਹਨ, ਪਰ "ਬਿਜਲੀ ਊਰਜਾ" ਨੂੰ ਦੇਖਨਾ ਸੁਗਮ ਨਹੀਂ। ਸਰੀਰ ਤਾਂ ਦਿਖਾਈ ਦਿੰਦਾ ਹੈ, ਆਤਮਾ ਦ੍ਰਿਸ਼ਯਮਾਨ ਨਹੀਂ। ਸੰਸਾਰ ਦਿਖਾਈ ਦਿੰਦਾ ਹੈ, ਕਰਤਾਰ ਨੂੰ ਦੇਖਨਾ ਦੁਰਲਭ ਹੈ। ਫਿਰਦੀ ਹੋਈ ਮਾਲਾ ਨੂੰ ਤਾਂ ਸਾਰੇ ਦੇਖਦੇ ਹਨ, ਪਰ ਇਸ ਮਾਲਾ ਦੇ ਪਿਛੇ ਪਰੋਏ ਧਾਗੇ ਨੂੰ ਦੇਖਨਾ ਹੀ "ਦ੍ਰਸ਼ਟਾ" ਹੋਣ ਦਾ ਪਰਿਚਾਇਕ ਹੈ। ਬ੍ਰਿਖ ਦਾ ਦਿਖਨਾ ਸੁਭਾਵਕ ਹੈ, ਪਰ ਜੜ੍ਹਾਂ ਦਾ ਅਵਲੋਕਨ ਹੀ "ਭਗਤੀ ਵਿਗਿਆਨ" ਹੈ। ਸਰੀਰਕ, ਰੂਪ-ਸੌਂਦਰਯ ਤੇ ਮੋਹਿਤ ਹੋਨਾ ਮਨੁਖੀ ਸੁਭਾਅ ਹੈ, ਪਰ ਹੱਡ-ਮਾਸ, ਰਕਤ-ਮੱਜਾ ਦੇ ਪਿਛੇ ਆਤਮਾ ਦੇ ਅਦ੍ਰਿਸ਼ਯ ਵਜੂਦ ਦੀ ਖੋਜ ਹੀ, ਮਨੀਸ਼ਿਆਂ ਦਾ ਮਾਰਗ ਹੈ।

ਬਹੁਤ ਕਠਨ ਹੈ, ਅਦ੍ਰਿਸ਼ਯ ਦਾ ਅਵਲੋਕਨ। ਦੁਸ਼ਕਰ ਹੈ, ਗੁਪਤ ਦੀ ਖੋਜ ! ਸ਼ਾਸ਼ਤ੍ਰਾਂ, ਮਹਾਪੁਰਸ਼ਾਂ ਨੇ, 'ਸਿਮਰਨ' ਨੂੰ ਵਸੀਲਾ ਦਸਿਆ ਹੈ, ਇਸ ਸਾਹਸਿਕ। ਕਾਰਜ ਲਈ।

"ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ
ਬਿਲਾਵਲ ਮਹਲਾ-੫ (੮੧੬)

ਪ੍ਰਭੂ ਦਾ ਸਿਮਰਨ ਹੀ ਬੰਦਗੀ ਹੈ, ਜੀਵਨ ਕਾਰਜ ਦੀ ਸਫਲਤਾ ਦੀ ਇਕਮਾਤਰ ਕੂੰਜੀ ਹੈ। ਸਿਮਰਨ, ਸੰਸਕ੍ਰਿਤ ਦੇ 'ਸਮਰਣ' ਸ਼ਬਦ ਦਾ ਅਪਭ੍ਰੰਸ਼ ਹੈ। ਸਮਰਣ ਦਾ ਅਰਥ ਹੈ, ਯਾਦ। ਨਿਰੰਕਾਰ ਦੀ ਨਿਰੰਤਰ ਯਾਦ ਹੀ ਭਗਤਾਂ ਦੀ ਜੀਵਨ-ਚਰਯਾ ਰਹੀ ਹੈ ਅਤੇ ਉਸ 'ਪਿਆਰੇ' ਦੀ ਪੁਕਾਰ ਲਈ ਪ੍ਰਯੋਗ ਕੀਤੇ ਗਏ 'ਨਾਂ' ਹੀ ਅਗੇ ਚਲਕੇ 'ਨਾਮ' ਬਣ ਕੇ ਪ੍ਰਭੂ ਪ੍ਰਾਪਤੀ ਦਾ ਵਸੀਲਾ ਬਣ ਗਏ। ਅਕਾਲ, ਕ੍ਰਿਪਾਲ, ਦਿਆਲ, ਦਾਤਾ, ਪ੍ਰਤਿਪਾਲਕ, ਸਰਬ ਵਿਆਪੀ, ਮੋਹਨ, ਮੁਰਾਰੀ, ਅਜੀਤ, ਅਭੀਤ ਅਤੇ ਅਗੰਮ ਜੈਸੇ ਅਨਗਿਣਤ ਨਾਂ, ਪਰਮਾਤਮਾ ਦੇ ਵਖਰੇ-ਵਖਰੇ ਗੁਣ ਅਤੇ ਸੁਭਾਅ ਦੇ ਹੀ ਪਰਿਚਾਇਕ ਹਨ।

'ਤ੍ਵ ਸਰਬ ਨਾਮ ਕਥੈ ਕਵਨ,
ਕਰਮ ਨਾਮ ਬਰਨਤ ਸੁਮਤਿ'

ਦਸਮ ਪਾਤਿਸ਼ਾਹ (ਜਾਪ ਸਾਹਿਬ)

ਵਿਦੇਸ਼ ਪ੍ਰਵਾਸੀ ਇਸ ਜੀਵ ਨੂੰ ਜਦੋਂ ਭੀ 'ਆਪਨੇ ਘਰ' ਦੀ ਯਾਦ ਆਈ ਹੈ, ਕਿਸੇ ਨੇ ਪਿਤਾ ਜਾਣ ਤੇ ਕਿਸੇ ਨੇ ਪਤੀ ਜਾਣ ਤੇ ਕਿਸੇ ਨੇ ਮਿਤਰ ਤੇ ਕਿਸੇ ਨੇ ਮਹਿਬੂਬਾ (ਸੂਫੀਮਤ) ਦੇ ਰੂਪ ਵਿਚ ਵਿਯੋਗ ਦੇ ਹੰਝੂ ਭਰੇ ਨੇਤ੍ਰਾਂ ਨਾਲ ਮਿਲਨ ਦੀ ਕਲਪਨਾ ਕੀਤੀ ਹੈ। ਪਤੀ-ਵਿਯੋਗਿਨੀ, 'ਕਿਸੇ ਯੋਵਨਾ ਦਾ ਬਿਰਹਗਾਨ ਹੀ, ਭਗਤੀ-ਗੀਤ ਬਣਕੇ ਪ੍ਰਭੂ ਦੀ ਸੰਗੀਤਮਈ ਪੁਕਾਰ ਬਣੀ ਹੈ। ਸਿਮਰਨ ਦੀ ਪਹਿਲੀ ਸ਼ਰਤ, 'ਵਿਛੋੜੇ' ਦਾ ਗਿਆਨ ਹੋ ਜਾਣਾ। ਰਾਵਨ ਦੀ ਐਸ਼ਵਰਯ ਨਗਰੀ, ਲੰਕਾ ਦੀ 'ਅਸ਼ੋਕ-ਵਾਟਿਕਾ' ਵਿਚ ਬੈਠੀ ਸੀਤਾ ਦਾ ਰਾਮ-ਸਿਮਰਨ, ਭਗਤੀ ਦੀ ਉਪਚਾਰਿਕਤਾ ਨਹੀਂ, ਰਾਮ ਨੂੰ ਅਹਿਰਨਿਸ (ਰਾਤ-ਦਿਨ) ਵਾਜਾਂ ਮਾਰਦੀ ਇਕ 'ਵਿਯੋਗਨੀ' ਦੀ ਮੌਨ ਪੁਕਾਰ ਹੈ।

ਭਗਤ ਫਰੀਦ ਨੇ, ਜੀਵਿਆ ਹੈ, ਵਿਛੋੜੇ ਦੇ ਚਰਿਤ੍ਰ ਨੂੰ। ਆਪ ਹੰਢਾਇਆ ਹੈ, ਵਿਛੋੜੇ ਵਿਚ ਸੜਕੇ, 'ਭਗਤੀ-ਯੋਗ' ਨੂੰ। ਮਾਹੀ ਮਿਲਨ ਦੀ ਪ੍ਰਬਲ ਪਿਆਸ ਵਿਚ, ਜਲ (ਦਰਸ਼ਨ) ਦੀ ਇਕ ਬੂੰਦ ਲਈ ਤਰਸਦੇ ਹੋਇ ਫਰੀਦ ਜੈਸੇ ਚਾਤ੍ਰਿਕ ਲਈ, ਵਿਯੋਗ ਦਾ ਇਕ ਇਕ ਖਿਨ ਅਮੋਲਕ ਹੈ। ਬ੍ਰਿਹਾਗਿਨੀ ਵਿਚ ਤਪ ਕੇ ਕੁੰਦਨ ਹੋਇ, ਫਰੀਦ ਜੀ ਬਿਰਹਾ ਦਾ ਮਹਿਮਾ ਗਾਨ ਇਉਂ ਕਰਦੇ ਹਨ—

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ,
ਸੋ ਤਨੁ ਜਾਣੁ ਮਸਾਨੁ ॥

ਪੰਨਾ ੧੩੭੯

ਪਿਰ ਦੇਖਣ ਦੀ ਤਾਂਘ ਉੱਠੀ ਤਾਂ ਫ਼ਰੀਦ ਦਾ ਖਾਣਾ-ਪੀਣਾ ਛੁੱਟ ਗਿਆ। ਕਦੀ, ਜਦੋਂ ਭੁੱਖ ਬਹੁਤ ਸਤਾਏ, ਕਾਠ ਦੀ ਰੋਟੀ ਤੇ ਚੱਕ ਮਾਰ ਝੂਠੀ ਤਸੱਲੀ ਕਰ ਲੈਂਦੇ। ਸਰੀਰ ਸੁਕ ਕੇ ਪਿੰਜਰ ਹੋ ਗਿਆ। ਮਰਿਆ ਹੋਇਆ ਜਾਣ, ਕਾਵਾਂ ਨੇ ਟੁੰਬਣਾ ਸ਼ੁਰੂ ਕਰ ਦਿਤਾ। ਫ਼ਰੀਦ ਨੇ ਨਾ ਰੋਕਿਆ, ਪਰ ਚੁੰਝਾਂ ਮਾਰਦਾ ਕਾਂ ਜਦੋਂ ਪ੍ਰੀਤਮ ਦੀ ਰਾਹ ਤੱਕਦੀਆਂ ਅੱਖਾਂ ਤਕ ਪੁਜਿਆ ਤਾਂ ਪ੍ਰਭੂ ਵਿਯੋਗੀ ਫ਼ਰੀਦ ਕੂਕ ਉਠਿਆ :

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਣ ਕੀ ਆਸ ॥

***

ਭਗਵਾਨ ਸ੍ਰੀ ਕ੍ਰਿਸ਼ਨ ਬਿੰਦਾਬਨ ਛੱਡ ਮਥੁਰਾ ਚਲੇ ਗਏ। ਗਵਾਲ-ਬਾਲ, ਗੋਪੀਆਂ ਸਹਿਤ ਸਾਰਾ ਬ੍ਰਿਜ, ਗੋਪਾਲ-ਵਿਯੋਗ ਵਿਚ ਵਿਲਕ ਉਠਿਆ। ਸਮਾਂ ਬੀਤਦਾ ਰਿਹਾ। ਪਹਿਰ ਬਦਲੇ, ਦਿਨ ਬਦਲੇ, ਰੁੱਤ ਦੇ ਨਾਲ ਨਾਲ ਬ੍ਰਿੰਦਾਬਨ ਦੀ ਬਨਸਪਤੀ ਬਦਲੀ, ਪਰ ਗੋਪੀਆਂ ਦੇ ਦਿਲਾਂ ਤੋਂ ਗਿਰਧਰ ਦੀ ਯਾਦ ਨਾ ਬਦਲੀ। ਕੜਾਕੇ ਦੀ ਠੰਢ ਤੋਂ ਬਾਅਦ ਜਦੋਂ ਬਸੰਤ ਦੇ ਜੋਬਨ ਨੇ ਅੰਗੜਾਈ ਲਈ, ਤਾਂ

ਮਧੂਬਨ ਭੀ ਹਰਿਆਵਲ ਧਾਰ, ਰੰਗ-ਬਿਰੰਗੇ ਫੁੱਲਾਂ ਦਾ ਸ਼ਿੰਗਾਰ ਕਰ, ਕਿਸੇ ਸੱਜਰੀ ਵਿਆਹੀ ਮੁਟਿਆਰ ਵਾਂਗ, ਖਿੜ ਉਠਿਆ ਪਰ,

"ਜਬ ਸੇ ਪੀ ਪਰਦੇਸ ਗਏ,
ਪਤਝੜ ਮੇਰੇ ਪ੍ਰਾਨ ਬਸੇ।"

ਗੋਪੀਆਂ ਲਈ ਤਾਂ ਸ਼ਿਆਮ ਵਿਯੋਗੀ ਪਤਝੜ ਇਕ ਵਾਰ ਆਇਆ ਤਾਂ ਮੁੜ ਕੇ ਨਾ ਗਿਆ। ਕ੍ਰਿਸ਼ਨ ਦੀ ਯਾਦ ਵਿਚ ਰੋਂਦੀਆਂ ਕੁਰਲਾਂਦੀਆਂ ਗੋਪੀਆਂ ਲਈ ਜਿਵੇਂ ਸ਼ਿਆਮ ਵਿਯੋਗੀ ਖਿਣ, ਸਦਾ ਲਈ ਸਥਿਰ ਹੋ ਗਿਆ। ਸਮੇਂ ਦੀ ਸੂਈ ਸਦਾ ਲਈ ਰੁਕ ਗਈ। ਮਧੂਬਨ ਤੇ ਆਈ ਬਸੰਤੀ ਬਹਾਰ ਨੂੰ ਵੇਖ ਤੜਪ ਉਠੀਆਂ ਗੋਪੀਆਂ। ਇਸ ਨੂੰ ਅਕਿਰਤਘਣ ਜਾਣ ਤਾਹਨੇ ਦਿੰਦਿਆਂ ਹਨ :

ਮਧੂਬਨ ! ਤੁਮ ਕਰ ਰਹਤ ਹਰੇ...
ਬਿਰਹ ਵਿਯੋਗ ਸ਼ਿਆਮ ਸੁੰਦਰ ਕੇ
ਠਾਢੇ ਕਿਉਂ ਨ ਜਰੇ॥"...

ਹੇ ਅਕਿਰਤਘਣ ਮਧੂਬਨ ! ਤੂੰ ਕਿਵੇਂ ਹਰਾ ਹੋ ਗਿਆ ? ਤੇਰੇ ਇਸੇ ਬਣਖੰਡ ਵਿਚ, ਨਟਰਾਜ ਦਾ ਨ੍ਰਿਤਯ ਸੁਸ਼ੋਭਿਤ ਹੋਇਆ। ਤੇਰੇ ਰੁੱਖਾਂ ਦੀ ਛਾਂ ਹੇਠੋਂ ਗੂੰਜੀ ਹੋਈ ਮੁਰਲੀ ਦੀ ਮਨੋਹਰ ਤਾਨ ਨੇ ਸਾਨੂੰ ਬੇਚੈਨ ਕੀਤਾ। ਗਿਰਧਰ ਦੇ ਥਿਰਕਦੇ ਪੈਰਾਂ ਅਤੇ ਬਾਂਕੀ ਚਿਤਵਨ ਤੇ ਕਦੀ ਅਸੀਂ ਇਕੱਠੇ ਰੀਝੇ। ਤੇਰੇ ਇਕ ਇਕ ਬ੍ਰਿਖ, ਮੋਹਨ ਦੀ ਰਾਸ ਦੇ ਗਵਾਹ ਹਨ। ਤੂੰ ਕਿਵੇਂ ਉਹ ਸਭ ਕੁਝ ਭੁੱਲ ਗਿਆਂ ? ਤੂੰ ਨਵੇਂ ਬਸਤਰ (ਹਰਿਆਵਲ) ਧਾਰ ਅਤੇ ਫੁੱਲਾਂ ਦਾ ਸ਼ਿੰਗਾਰ ਕਰ ਕਿਸੇ ਨਿਰਲੱਜ ਵਾਂਗ ਕਿਵੇਂ ਖੜ੍ਹਾ ਹੈਂ ? ਸ਼ਿਆਮ ਸੁੰਦਰ ਦੀ ਵਿਯੋਗ ਅਗਨੀ ਵਿਚ ਜੀਂਵਦਾ ਕਿਉਂ ਨਾ ਸੜ ਗਿਓਂ ?

***

ਭਗਤ ਸੂਰਦਾਸ ਆਗਰਾ-ਮਥੁਰਾ ਦੇ ਵਿਚਾਲੇ, ਯਮੁਨਾ ਦੇ ਕੰਢੇ ਤੇ ਇਕ ਕੁਟੀਆ ਵਿਚ ਇਕਾਂਤਵਾਸ ਕਰਦੇ ਸਨ। ਕਹਿੰਦੇ ਹਨ, ਇਕ ਵਾਰ ਇਸ ਭਗਤ ਨੂੰ ਭਗਵਾਨ ਕ੍ਰਿਸ਼ਨ ਦੇ ਦੀਦਾਰ ਹੋਏ। ਅਲੌਕਿਕ ਸੁੱਖ ਦੇ ਉਸ ਖਿਣ ਨੂੰ ਸਦਾ ਲਈ ਅੱਖਾਂ ਵਿਚ ਕੈਦ ਕਰ ਲੈਣ ਦੀ ਲਲਕ ਵਿਚ ਅੱਖਾਂ ਵਿਚ ਤਿੱਖੇ ਕਾਨੇ ਪਾ, ਨੇਤਰ ਜੋਤੀ ਤਿਆਗ ਦਿਤੀ। ਸ਼ਿਆਮ ਦਾ ਇਹ ਸੋਹਣਾ ਭਗਤ ਸਦਾ ਲਈ "ਸੂਰਦਾਸ" ਬਣ ਗਿਆ। "ਸੁਰ ਸਾਹਿਤ" ਗਵਾਹ ਹੈ, ਸਾਰੀ ਜ਼ਿੰਦਗੀ ਜੋਤੀ-ਹੀਨ ਇਨ੍ਹਾਂ ਅੱਖਾਂ 'ਚੋਂ ਸ਼ਿਆਮ ਸੁੰਦਰ ਦੇ ਵਿਯੋਗ ਵਿਚ ਸਾਵਣ-ਭਾਦੋਂ ਦੀ ਝੜੀ ਲੱਗੀ ਰਹੀ।

ਭਾਦੋਂ ਦੀ ਇਕ ਭਿਆਨਕ ਰਾਤ ! ਅਮਾਵਸ ਦੇ ਸੱਨਾਟੇ ਵਿਚ, ਝੀਂਗਰ ਦੀ ਦੂਰ ਤਕ ਗੂੰਜਦੀ ਹੋਈ ਅੰਵਾਜ਼, ਡੱਡੂਆਂ ਦੀ ਭਿਆਨਕ ਟੱਰ-ਟੱਰ ਅਤੇ ਰੀਂਗਦੇ ਹੋਏ ਸੱਪਾਂ, ਡੱਡੂਆਂ ਦੇ ਵਿਚਾਲੇ, ਇਹ ਅੱਖਾਂ ਤੋਂ ਅੰਨ੍ਹਾ ਭਗਤ ਆਪਣੇ ਸਾਂਵਰੇ ਦੀ ਉਡੀਕ ਵਿਚ ਬੈਠਾ ਅੱਥਰੂ ਪ੍ਰਵਾਹ ਕਰ ਰਿਹਾ ਹੈ। ਅਜ ਯਮੁਨਾ ਵਿਚ ਭਿਆਨਕ ਹੜ੍ਹ ਆਇਆ ਹੋਇਆ ਹੈ। ਉੱਚੀਆਂ ਉਠਦੀਆਂ ਲਹਿਰਾਂ, ਕਿਨਾਰੇ ਦੇ ਪੱਥਰਾਂ

ਨਾਲ ਟਕਰਾ ਹਾਹਾਕਾਰ ਕਰਦੀ ਜਮੁਨਾ ਸੂਰਦਾਸ ਨੂੰ ਇਉਂ ਜਾਪਦੀ ਹੈ ਜਿਵੇਂ ਬ੍ਰਿਹਾ-ਵਿਆਕੁਲ ਕੋਈ ਵਿਯੋਗਣੀ ਪੱਥਰਾਂ ਤੇ ਸਿਰ ਮਾਰ ਮਾਰ ਆਪਣੇ ਪ੍ਰੀਤਮ ਨੂੰ ਪੁਕਾਰਦੀ ਦੌੜੀ ਜਾਂਦੀ ਹੋਵੇ—

"ਨਿਸ ਦਿਨ ਚਕਵੀ ਪੀਆ ਰਟਤ ਹੈ,
ਭਈ ਦਸਾ ਮਨੋਹਾਰੀ।
ਸੂਰਦਾਸ ਪ੍ਰਭੂ ਜੋ ਜਮੁਨਾਗਤਿ,
ਸੋ ਗਤਿ ਭਈ ਹਮਾਰੀ।

ਹੇ ਸਾਂਵਰੇ ! ਰਾਤ ਦਿਨ ਪੀਹੂ ਪੀਹੂ ਕਰਦੀ ਚਕਵੀ ਅਤੇ ਪੱਥਰਾਂ ਤੇ ਸਿਰ ਮਾਰਦੀ ਇਸ ਜਮੁਨਾ ਵਾਂਗ ਹੀ ਮੇਰੀ ਬ੍ਰਿਹਾ-ਵੇਦਨਾ ਭੀ ਹੁਣ ਅਸਹਿ ਹੋ ਗਈ ਹੈ।

ਗੁਰੂ ਨਾਨਕ ਨੇ ਭਾਈ ਲਹਿਣੇ ਨੂੰ ਗੁਰੂ ਅੰਗਦ ਬਣਾ ਦਿਤਾ, ਪਰ ਨਾਲ ਹੀ ਹੁਕਮ ਦਿਤਾ—"ਪੁਰਖਾ, ਹੁਣ ਕਰਤਾਰਪੁਰ ਛੱਡ ਜਾ ! ਆਪਣੇ ਪਿੰਡ ਖਡੂਰ ਜਾ, ਸਿੱਖੀ ਦੀ ਸੰਭਾਲ ਕਰ।" ਪਾਤਸ਼ਾਹ ਦਾ ਹੁਕਮ ਪ੍ਰਵਾਨ ਕਰ ਗੁਰੂ ਅੰਗਦ ਦੇਵ ਖਡੂਰ ਤਾਂ ਚਲੇ ਗਏ, ਪਰ ਜਲ ਭਰੇ ਨੇਤਰ ਅਤੇ ਵਿਯੋਗੀ ਹਿਰਦੇ ਨੂੰ ਲੈ ਕੇ ਆਪਣੇ ਘਰ ਨਾ ਜਾ ਸਕੇ। ਨਿਹਾਲੇ ਜੱਟ ਦੇ ਘਰ ਗੁਪਤਵਾਸ ਕੀਤਾ। ਕੋਠੇ ਤੇ ਇਕਾਂਤ ਕੋਠਰੀ ਵਿਚ ਡੇਰਾ ਲਾ ਲਿਆ। ਬਾਹਰੋਂ ਰੋੜੇ ਲਿਆ, ਵਿਛਾ ਲਏ ਤੇ ਉਹਨਾਂ ਉੱਪਰ ਆਸਣ ਲਾ, ਗੁਰੂ ਨਾਨਕ ਦੀ ਯਾਦ ਵਿਚ ਰਾਤ ਦਿਨ ਸਿਮਰਨ ਕਰਦੇ ਰਹਿੰਦੇ। ਇਕ ਦਿਨ ਨਿਹਾਲੇ ਜੱਟ ਤੋਂ, ਗੁਰੂ ਨਾਨਕ ਦੀ ਦੇਹ-ਤਿਆਗ ਦੀ ਖ਼ਬਰ ਸੁਣੀ, ਤਾਂ ਆਸਣ ਵਿਛਾ ਕੇ ਬੈਠ ਗਏ ਤੇ ਆਪ ਭੀ "ਸਰੀਰ ਤਿਆਗ" ਦਾ ਨਿਸਚਾ ਕਰ, ਇਹ ਬਾਣੀ ਉਚਾਰਨ ਕੀਤੀ :

"ਜਿਸੁ ਪਿਆਰੇ ਸਿਉਂ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ॥ (੮੩)

ਪ੍ਰੀਤ ਕਿਤਨੀ ਬੁਲੰਦ ਹੈ ? ਅੰਦਾਜ਼ਾ ਲਾਉਣ ਲਈ ਬਸ ਇਕੋ ਝਰੋਖਾ ਹੈ; ਵਿਯੋਗ ਦਾ ਭਾਵ ਕਿਤਨਾ ਗਹਿਰਾ ਹੈ ? ਵਿਛੋੜੇ ਦਾ ਦਰਦ ਕਿਤਨਾ ਡੂੰਘਾ ਹੈ ? 'ਦੀਦਾਰੇ-ਯਾਰ' ਨੂੰ ਤਰਸਦੇ ਪ ਵੇਂ ਪਾਤਸ਼ਾਹ ਬਿਨਤੀ ਕਰਦੇ ਹਨ—

"ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥" (ਪੰਨਾ ੧੦੯੪)

ਇਕ ਵਾਰ ਗੰਗਾ ਸਨਾਨ ਕਰ ਰਹੇ ਸਵਾਮੀ ਰਾਮਕ੍ਰਿਸ਼ਨ ਤੋਂ ਇਕ ਸ਼ਿਸ਼ ਨੇ ਪੁਛਿਆ—'ਹੇ ਭਗਵਾਨ ! ਪ੍ਰਭੂ ਮਿਲਨ ਕੈਸੇ ਹੋਗਾ ?' ਸਵਾਮੀ ਜੀ ਨੇ ਉਸ ਜਗਿਆਸੂ ਨੂੰ ਧੌਣੋਂ ਫੜ ਪਾਣੀ ਵਿਚ ਡੁਬੋ ਦਿਤਾ। ਅੱਧੇ ਮਿੰਟ ਵਿਚ ਹੀ ਸਾਹ ਦੀ ਵਿਆਕੁਲਤਾ ਵਿਚ ਛਟਪਟਾਉਣ ਲਗਾ ਤਾਂ ਬਾਹਰ ਕਢਿਆ ਪੁਛਿਆ ਪਾਣੀ ਅੰਦਰ ਤੇਰੀਆਂ ਕੀ ਕੁਝ ਮੰਗਾਂ ਸਨ ? ਉਸ ਸ਼ਿਸ਼ ਨੇ ਕਿਹਾ—ਭਗਵਾਨ ! ਸਿਰਫ਼ ਇਕ ਸਵਾਸ ਕੀ ਤੜਪ ਥੀ, ਔਰ ਕੁਛ ਨਹੀਂ। ਸਵਾਮੀ ਨੇ ਕਿਹਾ—"ਇਸ ਅਵਸਥਾ ਕੋ ਪ੍ਰਾਪਤ ਹੋਣਾ ਹੋਗਾ।" ਜਦੋਂ ਧਨ, ਸੰਪਤ, ਕੁਟੰਬ ਸਭ ਵਿਸਰ ਜਾਨ, ਬਸ

ਪਰਮੇਸਰ ਮਿਲਨ ਦੀ ਇਕ ਲਲਕ ਰਹਿ ਜਾਇ ਜਿਵੇਂ ਟੁਟਦੀ ਸਵਾਸ ਦੀ ਡੋਰ ਨੂੰ ਇਕ ਸਵਾਸ ਦੀ ਤੜਪ ਰਹਿ ਗਈ, ਸਮਝੋ ਮਾਹੀ ਮਿਲਨ ਦਾ ਖਿਣ ਆ ਗਿਆ। ਕਿਸੇ ਪ੍ਰਾਣੀ ਲਈ ਜਲ ਦੀ ਪਿਆਸ ਇਤਨੀ ਵਧ ਜਾਇ ਕਿ ਦੁਨੀਆਂ ਦੇ ਸਾਰੇ ਵੈਭਵਾਂ, ਸਾਰੇ ਭੌਤਿਕ ਸੁਖਾਂ ਤੋਂ ਵਧ, ਪਾਨੀ ਦੀ ਬੂੰਦ ਕੀਮਤੀ ਜਾਪਣ ਲਗੇ, ਸਮਝੋ, 'ਪ੍ਰਭੂ ਪ੍ਰਾਪਤੀ ਦਾ ਪਥ ਪ੍ਰਸਸਤ (ਬੇਰੋਕ) ਹੋ ਗਿਆ।" ਤਾਂ ਹੀ ੫ ਵੇਂ ਪਾਤਸ਼ਾਹ ਆਪ ਦੁਰਲਭ ਪਿਆਸ ਦੀ ਮੰਗ ਕਰਦੇ ਹਨ।

'ਕਰਿ ਕਿਰਪਾ ਪ੍ਰਭ ਆਪਣੀ,
ਤੇਰੇ ਦਰਸ਼ਨ ਹੋਇ ਪਿਆਸ
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀਂ,
ਨਾਨਕ ਕੀ ਅਰਦਾਸਿ॥' (੧੩੪)

ਪਿਤਾ, ਸ੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਨਾਲ, ਅੰਮ੍ਰਿਤਸਰ ਤੋਂ ਲਾਹੌਰ ਗਏ, ੫ ਵੇਂ ਪਾਤਸ਼ਾਹ ਲਈ, ਗੁਰੂ ਵਿਛੋੜੇ ਦਾ ਇਕ ਇਕ ਖਿਣ ਅਸਹਿ ਹੋ ਗਿਆ।

'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ'...
'ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ
ਚਿਰੁ ਹੋਆ ਦੇਖੇ ਸਾਰਿੰਗ ਪਾਣੀ'
ਅਤੇ
'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ'

ਜੈਸੀ ਵਿਛੋੜੇ ਦੀਆਂ ਚਿੱਠੀਆਂ, ਪਿਤਾ ਵਿਯੋਗ ਦੇ ਰੂਪ ਵਿਚ ਪਰਮਾਤਮਾ ਵਿਯੋਗੀ ਹਿਰਦੇ ਦਾ ਹੀ ਸਪਸ਼ਟ ਪ੍ਰਗਟਾਵਾ ਹੈ।

ਜਿਸ ਪ੍ਰਾਣੀ ਵਿਚ ਪ੍ਰਭੂ ਵਿਛੋੜੇ ਦਾ ਦਰਦ ਤਿੱਖਾ ਹੋਵੇ, ਸਮਝੋ, ਪਰਮਾਤਮਾ ਲਈ ਆਤਮਾ ਦਾ ਸਿਮਰਨ ਜੀਵੰਤ ਹੈ। 'ਵਿਛੋੜਾ ਨਾ ਕਿਸੇ ਦੇ ਪੇਸ਼ ਆਵੇ' ਜਾਂ ਸਾਰੀ ਸੰਗਤ ਉਡੀਕਦੀ ਏ, ਹੁਣ ਵਤਨਾ ਨੂੰ ਆ ਮਾਹੀ ਵੇ' ਜੈਸੇ ਬ੍ਰਿਹਾ-ਗੀਤ ਦੇ ਛਿੜਦਿਆਂ ਹੀ ਕਿਸੇ ਮਸਤਾਨੇ ਦੀ ਕੂਕ ਜਾਂ ਕਿਸੇ ਵਿਯੋਗਿਨੀ ਦਾ ਸੂਤਰ ਪ੍ਰਤੀਕ ਹੈ ਕਿ ਜੀਵ ਨੂੰ ਬ੍ਰਹਮ-ਵਿਯੋਗ ਦਾ ਸਮਰਨ ਹੋ ਰਿਹਾ ਹੈ। ਚਿਰ ਕਾਲ ਤੋਂ ਮਾਇਆ-ਮਮਤਾ ਦੀ ਬੇਹੋਸ਼ੀ ਵਿਚ ਪਏ ਕਿਸੇ ਮਰੀਜ (ਜੀਵ) ਦੇ ਮੂੰਹੋਂ ਹੋਸ਼ ਦੀ ਕਰਾਹ ਨਿਕਲਣੀ ਸ਼ੁਰੂ ਹੋ ਗਈ ਹੈ। ਗੁਰੂ ਨਾਨਕ ਦੇ ਪਰਲੋਕ ਗਮਨ ਦੀ ਖਬਰ ਤੇ ਗੁਰੂ ਅੰਗਦ ਦੇਵ ਦਾ ਤਤਕਾਲ ਸਰੀਰ ਤਿਆਗ ਦਾ ਸੰਕਲਪ ਕਰ ਲੈਣਾ, ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ ਗਮਨ ਤੋਂ ਬਾਦ ਸਤਿਗੁਰੂ ਹਰੀ ਸਿੰਘ ਜੀ ਦੀਆਂ ਭੁੱਬਾਂ ਦੀ ਗਵਾਹੀ ਦਿੰਦੇ ਭੈਣੀ ਦੇ ਟਿੱਬੇ, ਸਤਿਗੁਰੂ ਪ੍ਰਤਾਪ ਸਿੰਘ ਦੇ ਵਿਛੋੜੇ ਵਿਚ, 'ਭੈਣੀ-ਕਟਾਣੀ ਰੋਡ' ਤੇ ਰਹਿ ਰਹੇ ਮਸਤਾਨੇ ਦਾ ਅੱਖਾਂ ਵਿਚ ਅੱਕ ਦਾ ਦੁੱਧ ਪਾ ਸਦਾ ਸਦਾ ਲਈ ਆਪਨੇ ਆਪ ਨੂੰ ਨੇਤ੍ਰ-ਜੋਤੀ ਤੋਂ ਹੀਨ ਕਰ ਲੈਣਾ, ਭਾਈ ਵਜ਼ੀਰ

ਸਿੰਘੋਂ ਦਾ ਹੱਦ ਤੋਂ ਲੰਘਦਾ ਹੋਇਆ ਵਿਯੋਗ ਅਤੇ ਸੰਤ ਰਤਨ ਸਿੰਘੋ ਦੀਆਂ ਹੰਝੂ ਭਰੀਆਂ ਅੱਖਾਂ ਸਦਾ ਗਵਾਹੀ ਦਿੰਦੀਆਂ ਰਹੀਆਂ ਕਿ—

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ, ਜੀਐ ਤਾ ਬਉਰਾ ਹੋਇ॥ (੧੩੬੮)

ਮੀਰਾ ਆਪਨੀ ਵਿਥਿਆ ਵਿਅਕਤ ਕਰਦੀ ਹੈ—

'ਨਾ ਮੈਂ ਜਾਨੂ ਆਰਤੀ ਵੰਦਨ,
ਨਾ ਪੂਜਾ ਕੀ ਰੀਤ
ਸਖੀ, ਮੈਂ ਤੋ ਪ੍ਰੇਮ ਦੀਵਾਨੀ,
ਮੇਰਾ ਦਰਦ ਨ ਜਾਨੈ ਕੋਇ॥"

ਗਲੀ-ਗਲੀ ਕ੍ਰਿਸ਼ਨ ਨੂੰ ਵਾਜਾਂ ਮਾਰਦੀ ਮੀਰਾਂ ਦਾ ਦਰਦ ਪ੍ਰਮਾਨ ਹੈ ਕਿ 'ਸਿਆਮ-ਸਿਮਰਨ' ਦੀ ਤਾਰ ਜੁੜ ਚੁਕੀ ਹੈ। ਜਿਵੇਂ ਕਿਸੇ ਬਾਲਕ ਦਾ ਜਨਮ, ਮਾਤਾ ਦੀ ਪ੍ਰਸਵ-ਪੀੜਾ ਤੋਂ ਪਹਿਲਾਂ ਨਹੀਂ ਹੋ ਸਕਦਾ ਉਸੇ ਤਰ੍ਹਾਂ ਭਗਤ-ਹਿਰਦੈ ਦੀ ਪੀੜਾ ਤੋਂ ਬਾਦ ਪ੍ਰਕਾਸ਼ ਹੂੰਦੈ—ਪਰਮੇਸ਼ਵਰ ਦਾ।

ਪ੍ਰੇਮ ਲੋਕਿਕ ਹੋਵੇ ਜਾਂ ਅਲੋਕਿਕ, ਵਿਯੋਗੀ-ਮਨ ਦੀ ਪੁਕਾਰ ਹੀ, ਪ੍ਰੇਮੀ ਤਕ ਪਹੁੰਚਣ ਦੀ ਸਮਰਥਾ ਰਖਦੀ ਹੈ। ਇਸ਼ਕ ਹਕੀਕੀ ਹੋਵੇ ਜਾਂ ਮਜ਼ਾਜੀ, ਬਿਰਹਾ ਦੀ 'ਸੁਲਤਾਨੀ' ਸ਼ਾਸ਼ਵਤ ਹੈ।

# ਬੁੱਲਾ ਕੀ ਜਾਨਾ ਮੈਂ ਕੌਣ ?

ਬੁੱਲਾ ਸਾਧਨਾ ਦੀ ਗਹਿਨਤਮ ਅਵਸਥਾ ਵਿਚ ਹੈ... ਸਾਰੇ ਕਰਮ ਕਾਂਡ ਡਿੱਗ ਪਏ। ਤਸਬੀ, ਮੁਸੱਲਾ ਅਤੇ ਸੋਟਾ ਛੁੱਟ ਗਏ... ਰੋਜ਼ੇ, ਹੱਜ ਨਿਮਾਜ਼ ਬੇਮਾਨੀ ਹੋ ਗਏ। ਬਾਹਰੀ ਸੰਸਾਰ, ਰਿਸਤੇ-ਨਾਤੇ, ਧਨ-ਦੌਲਤ ਫਿੱਕੇ ਪੈ ਗਏ.... ਆਪਣੀ ਦੇਹ ਭੀ ਬੇਗਾਨੀ ਹੋ ਗਈ। ਆਪਣੇ ਮੂਲ ਦੀ..... ਆਪਣੇ ਨਿਜ ਦੀ ਭਾਲ ਵਿਚ, ਅੰਤਸ ਦੀ ਗਹਿਰਾਈ 'ਚੋਂ, ਬੁੱਲੇ ਦੀ ਬਿਹਬਲਤਾ ਗੂੰਜਦੀ ਹੈ "ਬੁੱਲਾ ਕੀ ਜਾਨਾ ਮੈਂ ਕੌਣ ?"

ਕਸੂਰ ਦੇ ਨੇੜੇ ਪਾਂਡੋਕੇ (ਜ਼ਿਲ੍ਹਾ ਲਾਹੌਰ) ਵਿਚ, ਵਲੀ ਮੁਹੰਮਦ ਦਰਵੇਸ਼ੀ ਦੇ ਘਰ ਜੰਮੇ ਬੁੱਲੇ ਨੂੰ ਫਕੀਰੀ-ਸੁਆਦ ਵਿਰਸੇ ਵਿਚ ਮਿਲਿਆ। ਬਚਪਨ ਤੋਂ ਹੀ ਸ੍ਰਿਸ਼ਟੀ ਦੇ ਰਚਨਹਾਰ ਨੂੰ, ਉਸ ਦੇ ਸੱਤ ਸਰੂਪ ਨੂੰ ਜਾਨਣ ਦਾ ਜਨੂਨ ਸੀ... ਪ੍ਰਭੂ ਮਿਲਾਪ ਦੀ ਤੜਪ ਸੀ। ਉਸ ਅਦ੍ਰਿਸ਼ ਨੂੰ ਕਸੂਰ-ਲਾਹੌਰ ਤੋਂ ਹਜ਼ਾਰੇ ਤਕ ਭਾਲਿਆ... ਮੰਦਿਰ-ਮਸੀਤ ਤੋਂ ਠਾਕੁਰ ਦਵਾਰੇ ਤੱਕ ਭਾਲਿਆ। ਸਾਰੀ ਖੁਦਾਈ ਵਿਚ ਵਿਆਪਤ ਉਸ ਨੂਰ ਨੂੰ ਲੱਭਦਾ ਹੋਇਆ ਬੁੱਲਾ, ਸ਼ਾਲਾਮਾਰ ਬਾਗ (ਲਾਹੌਰ) ਵਿਚ ਆਇਆ, ਤਾਂ ਉਸ ਦਾ ਚਿਤ ਅੰਬ ਖਾਣ ਨੂੰ ਕੀਤਾ। ਅੰਬ ਦੇ ਉੱਚੇ ਦਰਖਤਾਂ ਵੱਲ ਵੇਖ ਕੇ ਹਸਰਤ ਨਾਲ ਮੂਹੋਂ ਨਿਕਲਿਆ, "ਅੱਲਾਹ ਗਨੀ।" ਇਹ ਸ਼ਬਦ ਉਚਾਰਨ ਨਾਲ ਹੀ ਇਕ ਅੰਬ ਬੁੱਲੇ ਦੇ ਹੱਥ ਉੱਤੇ ਆ ਪਿਆ। ਉਸ ਨੇ ਜਗਿਆਸਾ ਅਤੇ ਉਤਸ਼ਾਹ ਵਿਚ ਕਈ ਵਾਰ ਇਸ ਸ਼ਬਦ ਦਾ ਉਚਾਰਨ ਕੀਤਾ, ਕਈ ਅੰਬ ਉਸ ਦੇ ਸਾਹਮਣੇ ਡਿੱਗ ਪਏ। ਬਾਗ ਦਾ ਮਾਲੀ, ਅਨਾਇਤ ਸ਼ਾਹ ਆਇਆ ਅਤੇ ਕਿਹਾ, 'ਜੁਆਨਾਂ' ਸ਼ਬਦ ਦਾ ਸਹੀ ਉਚਾਰਨ ਨਹੀਂ ਕਰਦਾ। ਉਸ ਨੇ ਇਕ ਵਾਰ ਪੂਰੀ ਚੇਤਨਾ ਨਾਲ ਪੂਰੀ ਸੰਪੂਰਨਤਾ, ਪੂਰੀ ਸਮਗ੍ਰਤਾ ਨਾਲ ਉਚਾਰਨ ਕੀਤਾ, "ਅੱਲਾਹ ਗਨੀ।" ਬਾਗ ਦੇ ਸਾਰੇ ਫਲ ਥੱਲੇ ਡਿੱਗ ਪਏ। ਦੂਸਰੀ ਵਾਰ ਫੇਰ ਇਹੀ ਸ਼ਬਦ ਉਚਾਰਨ ਕੀਤਾ, ਸਾਰੇ ਫੱਲ, ਮੁੜ ਰੁੱਖਾਂ ਨਾਲ ਜਾ ਲੱਗੇ। ਪਾਕਿਸਤਾਨ ਦੇ ਕਬਾਈਲੀ ਟੋਲਿਆਂ ਵਿਚ ਬੈਠ, ਲੋਕ ਗੀਤਾਂ ਰਾਹੀਂ ਇਹ ਸਾਖੀ ਸੁਨਾਉਂਦੇ ਹਨ, ਬੁੱਲੇ ਨੂੰ ਅੱਜ ਮੁਰਸ਼ਦ ਮਿਲ ਗਿਆ।

ਕਹਿੰਦੇ ਹਨ, ਪ੍ਰਮਾਤਮਾ ਦੇ ਅੰਦਰ, ਸ੍ਰਿਸ਼ਟੀ ਰਚਨਾ ਦਾ ਫੁਰਨਾ ਉੱਠਿਆ। ਨਦੀ-ਨਾਲੇ, ਝਰਨੇ ਬਣਾਏ। ਉੱਚੇ ਪਹਾੜ, ਗਹਿਰੇ ਸਮੁੰਦਰ ਬਣਾਏ। ਪਸ਼ੂ-ਪੰਖੀ ਭਾਂਤ-ਭਾਂਤ ਦੇ ਜੀਵ ਬਣਾਏ। ਸ੍ਰਿਸ਼ਟੀ ਦੀ ਰਚਨਾ ਹੁੰਦੀ ਰਹੀ, ਰੱਬ ਵਿਗਸਦਾ ਰਿਹਾ। ਪਰ, ਜਦ ਮਨੁੱਖ ਬਣਾਇਆ, ਰੱਬ ਪ੍ਰੇਸ਼ਾਨ ਹੋ ਗਿਆ। ਏਨ੍ਹਾਂ ਚੰਚਲ, ਏਨ੍ਹਾ ਜਗਿਆਸੂ, ਮਹਤਵਾਕਾਂਖੀ, ਕਦੀ ਨਾ ਰੱਜਣ ਵਾਲਾ ਜੀਅ। ਇਸ ਨੇ ਤਾਂ ਕਿਸੇ ਵੇਲੇ ਸੁੱਖ ਦਾ ਸਾਹ ਵੀ ਨਹੀਂ ਲੈਣਾ ਦੇਣਾ। ਹੁਣ ਕੀ ਕਰਾਂ ? ਇਸ ਅਨੋਖੇ ਜੀਅ,

ਮਨੁੱਖ ਤੋਂ ਦੂਰ ਕਿੱਥੇ ਛੁਪ ਜਾਵਾਂ। ਚਿੰਤਾ ਗਹਿਰੀ ਸੀ। ਸਮਾਧਾਨ ਲਈ, ਸਾਰੇ ਦੇਵਤਿਆਂ ਦੀ ਇਕੱਤਰਤਾ ਕੀਤੀ। ਪ੍ਰਮਾਤਮਾ ਨੇ ਆਪਣੀ ਸਮੱਸਿਆ ਦੱਸੀ ਅਤੇ ਸਮਾਧਾਨ ਲਈ ਸੁਝਾਅ ਮੰਗੇ। ਕਿਸੇ ਕਿਹਾ, ਗਹਿਰੇ ਸਾਗਰ ਵਿਚ ਛੁਪ ਜਾਓ, ਪਰ ਤਰਕ ਆਇਆ ਕਿ ਗੋਤਾਖੋਰ ਮਨੁੱਖ ਬਹੁਤ ਜਲਦ ਉੱਥੇ ਪੁੱਜ ਜਾਣਗੇ। ਕਿਸੇ ਸਲਾਹ ਦਿੱਤੀ, ਮਾਊਂਟ ਐਵਰੈਸਟ ਜਿਹੇ ਉੱਚੇ ਪਹਾੜ ਦੀ ਚੋਟੀ ਤੇ ਬੈਠ ਜਾਓ। ਤਰਕ ਆਇਆ, ਛੇਤੀ ਹੀ ਪਰਵਤ ਆਰੋਹੀ, ਲਾਈਨਾਂ ਲਾ ਕੇ ਉੱਥੇ ਪੁੱਜਣਾ ਸ਼ੁਰੂ ਕਰ ਦੇਣਗੇ। ਕਿੱਥੇ ਛੁਪੀਏ... ਕੋਈ ਥਾਂ, ਸ਼੍ਰਿਸ਼ਟੀ ਤੇ, ਬੰਦੇ ਤੋਂ ਦੂਰ ਨਹੀਂ ਰਹਿਣੀ। ਕਹਿੰਦੇ ਹਨ, ਇਕ ਬਜ਼ੁਰਗ ਜਿਹੇ ਦੇਵਤੇ ਨੇ ਰੱਬ ਦੇ ਕੰਨ ਵਿਚ ਫੁਸਫੁਸਾ ਕੇ ਕਿਹਾ, ਪ੍ਰਮੇਸ਼ਰ ਜੀ, ਤੁਸੀਂ ਇਸ ਮਨੁੱਖ ਦੇ ਅੰਦਰ ਹੀ ਛੁੱਪ ਜਾਓ। ਇਹ ਸਭ ਥਾਂ ਦੌੜੇਗਾ, ਪਹਾੜਾਂ ਤੇ ਚੜ੍ਹੇਗਾ-ਸਾਗਰ ਵਿਚ ਜਾਇਗਾ, ਦੇਸ਼-ਵਿਦੇਸ਼, ਗ੍ਰਿਹਾਂ-ਨਛੱਤਰਾਂ ਤੱਕ ਜਾਏਗਾ, ਪਰ ਆਪਨੇ ਅੰਦਰ ਕਦੀ ਨਹੀਂ ਜਾਏਗਾ। ਬਾਹਿਰਮੁਖੀ ਮਨੁੱਖ ਸਾਰੇ ਸੰਸਾਰ ਵਿਚ, ਕਾਇਨਾਤ ਵਿਚ ਤੈਨੂੰ ਭਾਲੇਗਾ, ਪਰ ਆਪਣੇ ਅੰਤਸ ਵਿਚ ਝਾਤ ਨਹੀਂ ਮਾਰੇਗਾ। ਜੇ ਕੋਈ ਨਾਨਕ, ਕੋਈ ਕਬੀਰ, ਰੈਦਾਸ ਜਾਂ ਕੋਈ ਬੁੱਲਾ ਆਪਣੇ ਆਪ ਨੂੰ ਲੱਭਦਾ ਤੇਰੇ ਤੱਕ ਪੁੱਜਿਆ, ਤਾਂ ਉਹ ਤੇਰਾ ਹੀ ਆਪਣਾ... ਤੇਰਾ ਭਗਤ... ਤੇਰਾ ਪਿਆਰਾ ਹੋਵੇਗਾ, ਜਿਸ ਨੂੰ ਵੇਖ ਕੇ, ਹੇ ਪ੍ਰਭੂ ਤੇਰੇ ਸ਼ਾਂਤ ਚਿਤ ਵਿਚ ਵੀ, ਖ਼ੁਸ਼ੀਆਂ ਖੇੜੇ ਦੀਆਂ ਤਰੰਗਾਂ ਤੈਨੂੰ ਆਹਲਾਦਤ ਕਰ ਦੇਣਗੀਆਂ। ਕਹਿੰਦੇ ਹਨ, ਪ੍ਰਮੇਸ਼ਰ ਇਸ ਪਰਾਮਰਸ਼ ਤੇ ਖ਼ੁਸ਼ ਹੋ ਗਿਆ। ਉਦੋਂ ਦਾ ਰੱਬ ਬੰਦੇ ਦੇ ਅੰਦਰ ਬੈਠਾ ਹੈ, ਬੰਦਾ ਬਾਹਰ ਢੂੰਡ ਰਿਹੈ। ਅੰਤਸ ਵਿਰਾਜਮਾਨ ਇਸੇ ਪਰਮਾਤਮ ਤੱਤ ਨੂੰ, ਸ਼ਾਸਤ੍ਰਾਂ ਨੇ ਪ੍ਰਾਣ ਕਿਹਾ। ਸੱਤ, ਊਰਜਾ, ਸ਼ਬਦ, ਆਕਾਸ਼, ਬ੍ਰਹਮ, ਆਤਮਾ, ਪੁਰਸ਼ ਆਦਿ ਕਈ ਨਾਵਾਂ ਨਾਲ ਸੰਬੋਧਤ ਕੀਤਾ ਗਿਆ। ਬਾਹਰੀਂ ਸਥੂਲ ਦੀ ਖੋਜ ਬਹੁਤ ਸਉਖੀ ਹੈ। ਕਰਮ ਇੰਦ੍ਰੀਆਂ ਨਾਲ ਜਾਂ ਗਿਆਨ ਇੰਦ੍ਰੀਆਂ ਨਾਲ ਕਿਸੇ ਭੌਤਕ ਪਦਾਰਥ ਦਾ ਨਿਰੀਖਨ ਪ੍ਰੀਖਨ ਹੋ ਸਕਦਾ ਹੈ ਜਾਂ ਮਨੁੱਖ ਦੇ ਹੀ ਆਵਿਸ਼ਕਾਰਤ ਯੰਤ੍ਰਾਂ ਨਾਲ ਦੂਰ ਦੂਰ ਤੱਕ, ਨਖੱਤ੍ਰ ਮੰਡਲ ਦੇ ਗ੍ਰਿਹ ਉਪਗ੍ਰਿਹ ਅਤੇ ਤਾਰਕਾ ਮੰਡਲ ਦੀ ਵਿਸਤ੍ਰਿਤ ਜਾਣਕਾਰੀ ਅੱਜਕੱਲ ਹਰ ਵਿਕਸਤ ਅਤੇ ਵਿਕਾਸਸ਼ੀਲ ਮੁਲਕ ਕਰ ਰਹੇ ਹਨ। ਪਰ, ਅੰਤਰਮੁਖੀ ਹੋਣ ਦਾ ਕੋਈ ਵਸੀਲਾ ਨਹੀਂ। ਪੁਸਤਕਾਂ, ਧਰਮਗ੍ਰੰਥਾਂ ਵਿਚ ਪੜ੍ਹਿਆ ਹੈ, ਸੰਤਾਂ, ਕਥਾਕਾਰਾਂ-ਪ੍ਰਵਚਨਕਰਤਾਵਾਂ ਤੋਂ ਸੁਣਿਆ ਹੈ, "ਘਟਿ-ਘਟਿ-ਮਹਿ ਹਰਿਜੂ ਬਸੈ" ਪਰ ਪ੍ਰੀਚੈ ਨਹੀਂ.... ਪ੍ਰਤੀਤ ਨਹੀਂ। ਸਾਡੇ ਜਿਹਿਆਂ ਲਈ ਪ੍ਰਵੇਸ਼ ਦੀ ਕੋਈ ਰਾਹ ਨਹੀਂ, ਦਹਿਲੀਜ਼ ਨਹੀਂ। ਕਿੱਥੋਂ ਪ੍ਰਵੇਸ਼ ਕਰੀਏ ? ਇਸ ਵੇਲੇ ਕਿ ਜਦੋਂ ਉਸ ਅਦ੍ਰਿਸ਼ ਤਕ ਪੁੱਜਣ ਦੀ ਪਿਆਸ ਹੋਵੇ.... ਤਾਂਘ ਹੋਵੇ.... ਆਪਣੇ ਹੀ ਮੂਲ ਨਾਲ ਸਾਖਿਆਤਕਾਰ ਲਈ ਸਮਰਪਨ ਹੋਵੇ। ਤੜਪ ਦੀ ਇਸੇ ਅਵਸਥਾ ਵਿਚ..... ਤਪ ਦੇ ਸਿਖਰ ਤੇ,.... ਕੋਈ ਪੂਰਨ ਸਤਿਗੁਰੂ.... ਮੁਰਸ਼ਿਦੇ ਕਾਮਿਲ ਦੀ ਤਲਾਸ਼, ਜੀਅ ਦੀ ਜ਼ਰੂਰਤ ਬਣ ਜਾਂਦੀ ਹੈ। ਸਤਿਗੁਰੂ ਦੀ ਕਿਰਪਾ ਨਾਲ ਆਪਣੇ ਅੰਤਸ ਦੇ ਗੁਪਤ ਕੋਸਠ ਤੱਕ.... ਗਰਭਗ੍ਰਿਹ ਤੱਕ... ਨਿਜ ਥਾਂਵ ਤੱਕ ਪੁੱਜੇ ਭਗਤ ਕਬੀਰ ਕਹਿੰਦੇ ਹਨ :—

ਮੇਰੇ ਸਤਿਗੁਰ ਦੀਨੀ ਏਕ ਜੜੀ
ਏਹ ਜੜੀ ਮੋਹੇਂ ਨੀਕੀ ਲਾਗੇ, ਅਮ੍ਰਿਤ ਰਸਨ ਭਰੀ॥
ਕਾਇਆ ਨਗਰ ਅਜੀਬ ਇਖ ਬੰਗਲਾ,
ਤਾ ਮਹਿ ਗੁਪਤ ਧਰੀ।
ਪਾਂਚੋ ਨਾਗ, ਪਚੀਸੋ ਨਾਗਿਨ, ਸੂੰਘਤ ਤੁਰਤ ਮਰੀ॥
ਇਸ ਕਾਰੇਂ ਨੇ ਸਭਿ ਜਗ ਖਾਇਆ,
ਮੇਰੇ ਸਤਿਗੁਰ ਦੇਖ ਡਰੀ।
ਕਹੈਂ ਕਬੀਰ ਸੁਨੋ ਭਾਈ ਸਾਧੋ, ਲੈ ਪਰਿਵਾਰ ਤਰੀ॥

ਸਤਿਗੁਰ ਪ੍ਰੀਚਤ ਹੈ, ਉਸ ਧਰਮ ਤੱਤ ਨਾਲ..... ਜਾਣੂੰ ਹੈ ਆਤਮ-ਮਾਰਗ ਦਾ।

ਕਬੀਰ ਕਹਿੰਦੇ ਹਨ, ਗੁਰੂ ਕ੍ਰਿਪਾ ਨਾਲ ਅੰਤਰਮੁਖੀ ਹੋ ਗਿਆ... ਤੁਰ ਪਿਆ ਰਹੱਸਭਰੀਆਂ ਰਾਹਾਂ ਤੇ... ਪੁੱਜ ਗਿਆ, ਧਰਮ ਧਾਮ ਤੱਕ।

ਬੁੱਲਾ, ਅੱਜ ਦੁਬਿਧਾ ਦੀ, ਦਹਿਲੀਜ਼ ਤੇ ਹੈ। ਦੋ ਦਰਵਾਜ਼ੇ ਸਾਹਮਣੇ ਹਨ। ਇਕ ਦੇਹ ਦੁਆਰ, ਜਿਸ ਨੂੰ ਅੱਜ ਤੱਕ "ਮੈਂ" ਸਮਝਦਾ ਰਿਹਾ। ਦੂਸਰਾ... ਜਯੋਤੀ ਦੁਆਰ... ਆਤਮਾ ਦੁਆਰ... ਸੂਖਮ... ਅਦ੍ਰਿਸ਼... ਨਿਰਾਕਾਰ ਨਿਰਵੈਰ.. ਅਵਿਨਾਸ਼ੀ ਅਸਤਿਤਵ। ਇਨ੍ਹਾਂ ਵਿਚੋਂ, ਮੈਂ ਕੌਣ ? ਬੁੱਲਾ ਕੀ ਜਾਣਾ ਮੈਂ ਕੌਣ ? ਇਹ, ਭਗਤੀ ਦੀ ਵਿਕਸਤ ਅਵਸਥਾ ਹੈ, ਸਰੀਰ ਕਰਕੇ ਸੰਸਾਰ ਨਾਲ ਜੁੜੀਆਂ ਮਾਨਤਾਵਾਂ ਟੁੱਟਦੀਆਂ ਹਨ.... ਪ੍ਰੰਪਰਾਵਾਂ ਛੁੱਟਦੀਆਂ ਹਨ.... ਰੀਤੀ ਰਿਵਾਜਾਂ, ਕਰਮਕਾਂਡ ਦੀਆਂ ਦਿਵਾਰਾਂ ਡਿੱਗਦੀਆਂ ਹਨ। ਇਨ੍ਹਾਂ ਤੁਕਾਂ ਨੂੰ ਗਾਉਣ ਤੱਕ, ਬੁੱਲਾ, ਨਿਰੋਲ, ਨੂਰ ਰਹਿ ਗਿਆ। ਹੁਣ ਬੁੱਲੇ ਨੂੰ ਮਸਜਿਦਾਂ, ਮੰਦਰਾਂ ਵਿਚ ਵੀ ਪ੍ਰੰਪਰਾਵਾਂ ਨਾਲ ਬੱਧੇ ਹੋਇ ਖੁਸ਼ਕ ਕਮਰਕਾਂਡ ਨਜ਼ਰ ਆਉਂਦੇ ਹਨ। ਜਿਨ੍ਹਾਂ ਤੋਂ ਆਤਮਾ ਹੁਲਾਸਿਤ ਨਹੀਂ ਹੁੰਦੀ...... ਅੰਤਸ਼ ਆਹਲਾਦਿਤ ਨਹੀਂ ਹੁੰਦਾ। ਰਮਜ਼ਾਨ ਦਾ ਮਹੀਨਾ ਸੀ। ਲਾਹੌਰ ਸ਼ਹਿਰ ਨਿਵਾਸੀਆਂ ਵਿਚ ਰੋਜ਼ਿਆਂ ਦਾ ਉਤਸ਼ਾਹ ਹੈ... ਨਿਯਮਿਤ ਪੰਜ ਨਮਾਜ਼ਾਂ ਦੀ ਅਜ਼ਾਨ ਹੋ ਰਹੀ ਹੈ। ਬੁੱਲਾ, ਆਪਣੀ ਧੁੰਨ ਵਿਚ ਮਸਲਤ, ਦੋਹੜੇ, ਸੀਹਰਫੀਆਂ ਅਤੇ ਕਾਫੀਆਂ ਰਾਹੀਂ, ਪੀਆ-ਪੀਆ ਕਰਦਾ ਆਪ "ਪੀਆ" ਹੋਣ ਨੂੰ ਤਿਆਰ ਹੈ। ਜਾਮਾ ਮਸਜਿਦ ਦਾ ਮੌਲਵੀ ਕਹਿੰਦੇ, "ਬੁੱਲਿਆ ! ਰਮਜ਼ਾਨ ਦਾ ਮੁਕੱਦਸ ਮਹੀਨਾ ਹੈ, ਰੋਜ਼ੇ ਰੱਖ, ਪੰਜ ਵਕਤੀ ਨਮਾਜ਼ਾਂ ਅਦਾ ਕਰ। ਖੁਦਾ ਦੀ ਕੁਝ ਖਿਦਮਤ ਕਰ ਲੈ... ਜਨਮ ਸੁਆਰ ਲੈ।" ਬੁੱਲੇ ਨੇ ਕਿਹਾ,

"ਭੱਠ ਨਮਾਜ਼ਾਂ ਚਿੱਕੜ ਰੋਜ਼ੇ, ਕਲਮੇ ਤੇ ਫਿਰ ਗਈ ਸਿਆਹੀ।
ਬੁੱਲਾ ਸ਼ਾਹ ਸਹੁ ਅੰਦਰੋਂ ਮਿਲਿਆ, ਭੁਲੀ ਫਿਰੇ ਲੁਕਾਈ॥"

(ਕੱਟੜ ਮੁਸਲਮਾਨ, ਬੁੱਲ੍ਹੇ ਦੀਆਂ ਇਨ੍ਹਾਂ ਕਾਵਿ-ਤੁਕਾਂ ਤੋਂ ਉਸ ਨੂੰ ਕਾਫਰ ਆਖਦੇ ਹਨ।)

ਮਜ਼ਹਬ ਦੀਆਂ ਦੀਵਾਰਾਂ ਅੰਦਰ ਸੀਮਤ ਲੋਗ, ਮਜ਼੍ਹਬੀ ਪ੍ਰੰਪਰਾਗਤ ਧਾਰਮਿਕ ਪੂਜਾ ਪੱਧਤੀ ਦੀ ਗੱਲ ਕਰਨਗੇ। ਬੁੱਲਾ ਮਜ਼ਹਬ ਦੀਆਂ ਤੰਗ ਦੀਵਾਰਾਂ ਨੂੰ ਢਾਅ ਚੁੱਕਿਆ ਹੈ, "ਨਾ ਮੈਂ ਮੋਮਨ ਵਿਚ ਮਸੀਤਾਂ ਨਾ ਮੈਂ ਵਿਚ ਕੁਫਰ ਦੀਆਂ ਰੀਤਾਂ ਨਾ ਮੈਂ ਪਾਕਾਂ ਵਿਚ ਪਲੀਤਾਂ, ਨਾ ਮੈਂ ਮੂਸਾ ਨਾ ਫਰਔਨ॥"

ਬੁੱਲੇ ਦੀ ਏਸ ਅਵਸਥਾ ਵਿਚ, "ਮਿਲਨ" ਤੋਂ ਪਹਿਲਾਂ ਦੀ ਬਿਹਬਲਤਾ ਹੈ... ਹਿਰਦੈ ਦੀ ਸਰਲ ਸਪੰਦਨ (ਧੜਕਨ) ਹੈ। ਸਾਰੇ ਭਗਤਾਂ ਨੇ ਸੰਤਾਂ-ਪੀਰਾਂ ਨੇ ਇਸ ਦਹਿਲੀਜ਼ ਨੂੰ ਟੱਪਿਆ ਹੈ। ਪ੍ਰੀਤ ਦਾ ਉਹ ਮੁਕਾਮ ਜਦੋਂ ਸੰਸਾਰ ਦਾ ਸਬੰਧ ਟੁੱਟਦਾ ਹੈ.... ਮੋਹ ਦਾ ਗੁਰਤਵਾਕਰਖਨ ਨਿਸ਼ਕ੍ਰਿਯ ਹੋਣ ਲਗਦੈ ਰਿਸ਼ਤੇ ਨਾਤਿਆਂ ਦੇ ਸਾਰੇ ਅਵਰੋਧ ਉੱਠਨ ਲਗਦੇ ਹਨ।

ਅੱਧੀ ਰਾਤ ਬੀਤ ਗਈ ਹੈ। ਸਾਰਾ ਸ਼ਹਿਰ ਸੌਂ ਰਿਹੈ। ਗੁਰੂ ਨਾਨਕ, ਪ੍ਰਭੂ ਸਿਮਰਨ ਵਿਚ, ਅੰਤਸ਼ ਵਿਚ ਉਤਰ ਰਹੇ ਹਨ। ਮਾਂ ਦੀ ਮਮਤਾ ਪੁਕਾਰਦੀ ਹੈ, ਵੇ ਨਾਨਕ! ਅੱਧੀ ਰਾਤ ਲੰਘ ਗਈ।

ਦੂਰੋਂ ਕਿਤੋਂ ਪਪੀਹੇ ਦੀ ਬ੍ਰਿਹਾ ਗੂੰਜ ਉੱਠੀ, "ਪੀਹੂ ਪੀਹੂ"।

ਮਾਂ ! ਜਨਮਾਂ-ਜਨਮਾਂ ਤੋਂ ਦੂਰ ਹਾਂ; ਅੱਜ ਮਿਲ ਲੈਣ ਦੇ। ਅਜੇ ਤਾਂ ਲੌਕਿਕ ਪ੍ਰੇਮ ਵਾਲਾ ਇਹ ਪੰਖੀ ਵੀ ਨਹੀਂ ਸੁੱਤਾ... ਮੇਰੀ ਪ੍ਰੀਤ ਤਾਂ, ਅਲੌਕਿਕ ਨਾਲ, ਅਵਿਨਾਸ਼ੀ ਨਾਲ ਹੈ।

ਕੇਰਲ, ਪੂਰਨਾ ਨਦੀ ਦੇ ਕੰਡੇ ਕਾਲਿੰਦੀ ਪਿੰਡ ਦੀ ਝੌਂਪੜੀ ਵਿਚ, ਪੁਰਾਨੀ ਸੱਫ ਤੇ, ਪੱਟੇ ਹੋਏ ਕੰਬਲ ਵਿਚ ਲਿਪਟਿਆ ਸੱਤ ਵਰ੍ਹੇ ਦਾ ਬਾਲਕ ਅੱਧੀ ਰਾਤ ਅਚਾਨਕ ਉੱਠਦਾ, ਕਹਿੰਦਾ, ਕੋ ਅਹਮ ? ਮੈਂ ਕੌਣ ਹਾਂ। ਕੋਲ ਸੁੱਤੀ ਮਾਤਾ ਕਹਿੰਦੀ, "ਸ਼ੰਕਰ, ਸੋ ਜਾ... ਅਭੀ ਆਧੀ ਰਾਤ ਹੂਈ ਹੈ।" ਨੌਂ ਸਾਲ ਦੀ ਉਮਰ ਵਿਚ ਇਸ ਪ੍ਰਸ਼ਨ ਦਾ ਜਵਾਬ ਭਾਲਦਾ, ਸ਼ੰਕਰ ਘਰੋਂ ਨਿਕਲ ਪਿਆ। ਕਈ ਵਰ੍ਹਿਆਂ ਤਕ ਚੌਹਾਂ ਦਿਸ਼ਾਵਾਂ ਵਿਚ ਫਿਰਦਾ ਰਿਹਾ..... ਆਪਣੇ ਗਵਾਚੇ ਅਦ੍ਰਿਸ਼ ਵਜੂਦ ਨੂੰ ਭਾਲਦਾ ਰਿਹਾ। ਜਦੋਂ ਪੁੱਜ ਗਿਆ.... ਪਛਾਣ ਹੋ ਗਈ, ਤਾਂ ਕਿਹਾ "ਅਹਮ ਬ੍ਰਹਮ ਅਸਮੀ।" ਮੈਂ ਬ੍ਰਹਮ ਹਾਂ। ਇਹ ਆਦਿ ਸੰਕਰਾਚਾਰੀਆ ਬਣ ਮਸ਼ਹੂਰ ਹੋਇ।

ਪੰਜ ਤੱਤ ਦਾ ਇਹ ਸਰੀਰ ! ਚਾਰ ਤੱਤ ਸੰਸਾਰਕ—ਮਿੱਟੀ, ਪਾਣੀ, ਹਵਾ ਅਤੇ ਅੱਗ। ਪੰਜਵਾਂ ਤੱਤ ਅਲੌਕਕ ਹੈ, ਬ੍ਰਹਮ ਤੱਤ। ਇਨ੍ਹਾਂ ਸਾਰੇ ਤੱਤਾਂ ਦਾ ਅੰਤਿਮ ਮੁਕਾਮ ਆਪਣੇ ਆਪਣੇ ਮੂਲ ਰੂਪ ਵਿਚ ਆਤਮਸਾਤ ਹੋਣਾ ਹੈ। ਸਰੀਰ ਚੜ੍ਹਾਈ ਕਰ ਗਿਆ... ਸਸਕਾਰ ਹੋਇਆ। ਚਾਰ ਤੱਤ ਸੰਸਾਰਕ ਆਪਣੇ ਮੂਲ ਰੂਪ ਵਿਚ ਲੀਨ ਹੋ ਗਏ। ਮਿੱਟੀ, ਮਿੱਟੀ ਵਿਚ, ਹਵਾ ਹਵਾ ਵਿਚ, ਪਾਣੀ ਪਾਣੀ ਵਿਚ ਅਤੇ ਅੱਗ ਅੱਗ ਵਿਚ ਲੈਅ ਹੋ ਗਈ। ਪਰ ਪੰਜਵਾਂ ਤੱਤ ? ਆਤਮਾ ਦਾ ਮੂਲ ਸ੍ਰੋਤ ਤਾਂ ਪਰਮਾਤਮਾ ਹੈ। ਸਾਰਾ ਜੀਵਨ ਤਾਂ ਦੇਹ ਨਾਲ, ਸਰੀਰ ਨਾਲ ਜੜੇ ਰਹੇ। ਇਸ ਦੀਆਂ ਲੋੜਾਂ-ਚਾਹਤਾਂ ਵਿਚ ਹੀ ਰੁੱਝੇ ਰਹੇ....। ਪੰਜਵੇਂ ਤੱਤ ਦੀ ਸੁੱਧ ਨਾ ਲਈ। ਉਸ ਅਦ੍ਰਿਸ਼ ਸਰੂਪ ਲਈ, ਜਿਸ ਨੇ ਪਰਮ ਤੱਤ ਨੂੰ ਨਿਰਵਾਨ ਨੂੰ... ਕੈਵਲਯ ਨੂੰ ਪ੍ਰਾਪਤ ਹੋਣਾ ਹੈ ; ਕਦੀ

ਅਹਿਸਾਸ ਨਾ ਕੀਤਾ। ਉਸ ਸੂਖਮ "ਮੈਂ" ਨਾਲ ਪ੍ਰੀਚੇ ਨਾ ਹੋਇਆ। ਅੱਜ ਬੁੱਲਾ ਆਪਣੇ ਆਪ ਨੂੰ ਪ੍ਰਾਪਤ ਹੋ ਰਿਹੈ। ਧਿਆਨ ਦੇਣਾ, ਭਗਤੀ, ਕੁਝ ਜਾਨਣਾ ਨਹੀਂ... ਕੁਝ ਪਾਉਣਾ ਨਹੀਂ। ਭਗਤੀ ਤਾਂ "ਮੈਂ" ਹੋਣ ਦੀ ਘਟਨਾ ਹੈ। ੧੮੯੩, ਸ਼ਿਕਾਗੋ ਦੀ ਧਰਮ ਸੰਸਦ ਵਿਚ, ਸੁਆਮੀ ਵਿਵੇਕਾਨੰਦ ਨੇ ਕਿਹਾ, "ਮੈਂ ਤੁਹਾਨੂੰ ਕੋਈ ਬਾਹਰ ਦੀ ਗੱਲ, ਕੋਈ ਬਾਹਰ ਦਾ ਗਿਆਨ ਦੇਣ ਨਹੀਂ ਆਇਆ। ਮੈਂ ਤੁਹਾਨੂੰ, ਤੁਹਾਡੇ ਹੀ ਅੰਦਰਲੇ ਪ੍ਰਕਾਸ਼ ਨਾਲ... ਤੁਹਾਡੇ ਅੰਦਰਲੇ ਸੱਤ ਨਾਲ ਮਿਲਾਉਣ ਆਇਆ।"

ਇਸਲਾਮ ਦਾ ਰਹੱਸ ਪੱਖ ਸੂਫੀਵਾਦ ਹੈ। ਸੂਫੀ ਸ੍ਰਿੰਖਲਾ ਵਿਚ ਵਾਸਤਵ ਵਿਚ ਜੁਨੈਦ ਤੋਂ ਤਕਰੀਬਨ ਤੇਰਾਂ ਸੌ ਸਾਲ ਬਾਅਦ, ਸ਼ਾਹ ਅਨਾਇਤ ਦੀ ਦੱਸੀ, "ਤਰੀਕਤ" ਤੇ ਚੱਲਕੇ ਬੁੱਲੇ ਨੇ ਨਾ ਸਿਰਫ ਬੰਦੇ ਔਰ ਖੁਦਾ ਵਿਚਲੇ ਰਿਸ਼ਤਿਆਂ ਦੀ ਸ਼ਨਾਖਤ ਕੀਤੀ, ਸਗੋਂ ਇਸਲਾਮ ਦੀ ਬਾਹਰਮੁਖੀ ਵਿਚਾਰਧਾਰਾ ਵਿਚ ਜਵਾਰਭਾਟਾ ਲੈ ਆਂਦਾ। ਸ਼ਰੀਅਤ ਦੀਆਂ ਖੁਸ਼ਕ ਲਕੀਰਾਂ ਤੋਂ ਆਕੀ ਹੋਇਆ ਬੁੱਲਾ, ਮਨੁੱਖਤਾ ਦਾ ਮਾਰਗਦਰਸ਼ਕ ਹੋ ਨਿਤਰਿਆ।

# ਧਰਮ ਦਾ ਰੂਪਾਂਤਰਣ

ਧਰਮ ਦਾ ਰੂਪ ਤਬਦੀਲ ਹੁੰਦਾ ਰਹਿੰਦਾ ਹੈ। ਧਰਮ ਕਦੀ ਸਨਾਤਨ (ਪ੍ਰਾਚੀਨ) ਹੋ ਹੀ ਨਹੀਂ ਸਕਦਾ ਕਿਉਂਕਿ ਧਰਮ ਦੇ ਅਨੁਯਾਈ, ਪੁਰਾਣੇ ਮਰ ਰਹੇ ਹਨ, ਨਵੇਂ ਜਨਮ ਲੈ ਰਹੇ ਹਨ। ਵਕਤ ਅਤੇ ਮਨੁੱਖੀ ਜ਼ਰੂਰਤਾਂ ਅਨੁਸਾਰ, ਧਰਮ ਰੂਪਾਂਤਰਿਤ ਹੁੰਦਾ ਰਹਿੰਦਾ ਅਤੇ ਹੁੰਦਾ ਰਹਿਣਾ ਵੀ ਚਾਹੀਦੈ। ਹਜ਼ਾਰਾਂ ਸਾਲ ਪਹਿਲਾਂ, ਅੱਗ, ਪਾਣੀ, ਸੂਰਜ, ਚੰਦ, ਪਿੱਪਲ ਦਾ ਦਰਖਤ ਸਭ ਦੇਵਤੇ ਮੰਨੇ ਜਾਂਦੇ ਸਨ। ਬੱਦਲਾਂ ਦੀ ਗਰਜ, ਜੰਗਲ ਦੀ ਅੱਗ, ਦਰਿਆਵਾਂ ਦਾ ਹੜ, ਬਿਜਲੀ ਦੀ ਕੜਕ ਦੇਵਤਿਆਂ ਦੀ ਨਾਰਾਜ਼ਗੀ ਦੇ ਪ੍ਰਤੀਕ ਸਨ। ਅੱਜ ਦਾ ਮਨੁੱਖ ਇਹ ਸਮਝਦਾ ਹੈ ਕਿ ਪੰਜ ਹਜ਼ਾਰ ਸਾਲ ਪਹਿਲਾਂ ਕਹਿੰਦੇ ਪਿੱਪਲ ਦੀ ਪੂਜਾ ਕਰੋ ਕਿਉਂਕਿ ਇਹ ਆਕਸੀਜਨ ਦਿੰਦੈ ਤਾਂ ਉਦੋਂ ਆਕਸੀਜਨ ਦੀ ਪ੍ਰਚੂਰਤਾ ਅਤੇ ਪ੍ਰਦੂਸ਼ਣ ਜਿਹੀ ਸਮੱਸਿਆ ਤੋਂ ਅਨਜਾਣ ਲੋਕਾਂ ਨੇ ਨਹੀਂ ਸਮਝਦਾ ਸੀ। ਜੇ ਕਿਹਾ ਗਿਆ ਕਿ ਪਿੱਪਲ ਦੇਵਤਾ ਹੈ, ਇਸ ਦੀਆਂ ਜੜਾਂ ਵਿਚ ਜਲ ਪਾਓ, ਇਸ ਦੀ ਰੱਖਿਆ ਕਰੋ, ਤਾਂ ਇਹ ਸਹਿਜੇ ਸਵੀਕਾਰ ਹੋਇਆ। ਵਕਤ ਬਦਲਿਆ, ਵਕਤ ਦੇ ਨਾਲ ਮਨੁੱਖ ਦੀਆਂ ਜ਼ਰੂਰਤਾਂ, ਪ੍ਰਾਥਮਿਕਤਾਵਾਂ ਬਦਲੀਆਂ, ਧਰਮ ਦੀ ਮਾਨਤਾ ਬਦਲੀ।

ਧਰਮ ਦੀ ਇਸ ਵਿਚਾਰ ਯਾਤਰਾ ਤੇ ਤੁਰਨ ਤੋਂ ਪਹਿਲਾਂ, ਇਕ ਗੱਲ ਬੜੀ ਸਪੱਸ਼ਟ ਸਮਝ ਲੈਣੀ ਚਾਹੀਦੀ ਏ ਕਿ ਸਾਰੇ ਧਰਮ (ਜਾਂ ਧਰਮ ਸੰਸਥਾ) ਮਨੁੱਖ ਮਾਤਰ ਦੀ ਖੁਸ਼ਹਾਲੀ ਲਈ ਬਣੇ। ਧਰਮ ਨਾਲ ਜਾਂ ਇਸ ਦੇ ਤੱਤਾਂ, ਸੱਤ, ਅਹਿੰਸਾ, ਦਇਆ, ਖਿਮਾਂ, ਦਮ, ਅਸਤੇਯੰ, ਪ੍ਰੋਪਕਾਰ, ਅਪਰਿਗ੍ਰਿਹ ਨਾਲ ਪ੍ਰਮੇਸ਼ਰ ਨੂੰ ਕੋਈ ਲਾਭ ਜਾਂ ਲੋਭ ਨਹੀਂ। ਆਪਣਾ ਨਾਮ ਸ੍ਰਿਸ਼ਟੀ ਤੇ ਜਪਾਉਣ ਦੀ ਲਾਲਸਾ ਵੀ ਨਹੀਂ। ਧਰਮ ਤੱਤਾਂ ਦੇ ਨਿਰਵਾਹ ਨਾਲ ਮਨੁੱਖੀ ਭਾਈਚਾਰੇ ਵਿਚ ਮਿਲਵਰਤਣ ਅਤੇ ਸੇਵਾ ਦਾ ਭਾਵ ਆਏਗਾ ਅਤੇ ਨਾਮ ਜੱਪ ਕੇ, ਪ੍ਰਭੂ ਸਿਮਰਨ ਦਾ ਭਾਵ ਆਏਗਾ। ਸੇਵਾ, ਸਰੀਰ ਦਾ ਪੱਖ ਹੈ, ਅਤੇ ਸਿਮਰਨ ਆਤਮਾ ਦਾ ਪੱਖ ਹੈ। ਦੋਵੇਂ ਜਾਗ੍ਰਿਤ ਹੋਣ ਤਾਂ 'ਲੋਕ ਸੁਖੀ ਪਰਲੋਕ ਸੁਹੇਲੇ' ਦੀ ਲੋਕ ਹਿਤ ਕਲਪਨਾ ਸਾਕਾਰ ਹੋਵੇਗੀ। ਨੂਰੀ ਅਤੇ ਖਾਕੀ, ਮਨੁੱਖ ਦੇ ਦੋਵਾਂ ਵਜੂਦਾਂ ਦੇ ਵਿਕਾਸ ਲਈ ਸਮੇਂ ਸਮੇਂ ਧਰਮ ਸਿਧਾਂਤ (ਨਿਯਮਾਵਲੀ) ਬਣੇ, ਬਦਲਦੇ ਸਮੇਂ ਅਨੁਸਾਰ ਇਨ੍ਹਾਂ ਨਿਯਮਾਂ ਵਿਚ ਸੰਸ਼ੋਧਨ ਹੁੰਦੇ ਰਹੇ ਅਤੇ ਜਦੋਂ ਵੀ ਇਹ 'ਤਥਾਕਥਤ ਧਰਮ' ਜੀਅ ਮਾਤਰ ਜਾਂ ਮਨੁੱਖ ਮਾਤਰ ਦੀ ਖੁਸ਼ਹਾਲੀ ਦੇ ਆਪਣੇ ਦਾਇਤਵ ਨਿਰਵਾਹ ਤੋਂ ਪਰੇ ਹੋਏ, ਵਾਂਝੇ ਹੋਏ, ਉਦੋਂ-ਉਦੋਂ ਕੁਦਰਤ ਨੇ ਆਮ ਜਨ ਮਾਨਸ ਵਿਚੋਂ ਹੀ, ਬਗਾਵਣ ਸਰੂਪ, ਮਨੋਬਲੀ, ਮਹਾਂਬਲੀ, ਮਹਾਂਪੁਰਖ ਪੈਦਾ ਕੀਤਾ ਜਿਸ ਨੂੰ ਨਰ-ਅਵਤਾਰ ਦੇ ਰੂਪ ਵਿਚ ਸ੍ਰਿਸ਼ਟੀ ਨੇ ਨਮਨ ਕੀਤਾ।

ਚਾਰ ਪੁਰਸ਼ਾਰਥ, ਧਰਮ, ਅਰਥ, ਕਾਮ ਅਤੇ ਮੋਖ ਵਿਚੋਂ ਧਰਮ ਨੂੰ ਪ੍ਰਾਥਮਿਕਤਾ ਦਿੱਤੀ ਗਈ ਕਿਉਂਕਿ ਬਾਕੀ ਦੇ ਤਿੰਨੇ ਤੱਤਾਂ ਦੇ ਨਾਲ, ਧਨ, ਕਾਮ ਅਤੇ ਮੋਖ ਦੇ ਨਾਲ ਧਰਮ ਮਿਲ ਜਾਏ ਤਾਂ ਸ੍ਰਿਜਣ ਚਲਦਾ ਹੈ ਜੇ ਇਨ੍ਹਾਂ ਵਿਚੋਂ ਧਰਮ ਨਿਕਲ ਜਾਏ ਤਾਂ ਵਿਨਾਸ਼ ਹੁੰਦਾ ਹੈ। ਮਹਿਖਾਸੁਰ, ਬਕਾਸੁਰ, ਰਾਵਣ, ਕੰਸ ਅਤੇ ਭਸਮਾਸੁਰ ਜਿਹੇ ਮਹਾ ਤਪੀਸਵਰਾਂ' ਤੋਂ ਬਸ ਥੋੜੀ ਜਿਹੀ ਚੂਕ, ਛੋਟੀ ਜਿਹੀ ਭੁੱਲ ਨੇ ਉਨ੍ਹਾਂ ਨੂੰ ਦੇਵ ਦੀ ਥਾਂ ਦੈਂਤ ਬਣਾ ਦਿੱਤਾ। ਉਨ੍ਹਾਂ ਨੇ ਤੱਪ ਕਰਦਿਆਂ ਧਰਮ ਦੀ ਥਾਂ, ਕਾਮਨਾ ਨੂੰ ਸ਼ਾਮਿਲ ਕਰਿ ਲਿਆ ਅਤੇ ਇਸ ਕਾਮਨਾ ਨੇ ਤੱਪ ਦੇ ਭਾਵ ਨੂੰ ਕਰਤਾਰ ਤੋਂ ਮੋੜ ਕੇ ਸੰਸਾਰ ਵੱਲ ਕਰ ਦਿੱਤਾ। ਸਭ ਕੁਝ ਨਸ਼ਟ ਹੋ ਗਿਆ। ਇਸੇ ਦੁਰਘਟਨਾ ਤੋਂ ਬਚਣ ਲਈ ਸੰਤਾਂ, ਗੁਰੂਆਂ ਨੇ, ਮਨੁੱਖ ਦੀ ਹਰ ਸ਼ਕਤੀ, ਭਾਵੇਂ ਸਰੀਰ ਦੀ ਸ਼ਕਤੀ ਹੋਵੇ, ਪ੍ਰਭੁਤਾ ਦੀ ਜਾਂ ਧਨ ਦੀ, ਲੋਕ ਹਿਤ ਨੂੰ, ਸਮਾਜ ਸੇਵਾ ਨੂੰ ਸਮਰਪਤ ਕਰਨ ਲਈ ਪ੍ਰੇਰਿਆ ਅਤੇ ਆਤਮਾ ਨੂੰ ਪ੍ਰਭੂ ਦੀ ਜੋਤ ਬਣਾ ਕੇ ਬ੍ਰਹਮ ਲੀਣਤਾ ਦਾ ਮਾਰਗ ਰੌਸ਼ਨ ਕੀਤਾ।

ਤ੍ਰੇਤਾ ਯੁੱਗ ਤਕ, ਹਵਨ, ਯੱਗ, ਤੱਪ ਦੀ ਪ੍ਰਧਾਨਤਾ ਸੀ। ਆਰਥਕ ਪਹੁੰਚ ਤੋਂ ਬਾਹਰ ਹੋਣ ਕਰਕੇ ਖਰਚੀਲੇ ਯੱਗ ਅਤੇ ਗ੍ਰਹਿਸਥੀ ਨੂੰ ਤਿਆਗ ਜੰਗਲਾਂ-ਪਹਾੜਾਂ ਵਿਚ ਕੀਤਾ ਜਾਣ ਵਾਲਾ ਕਠਿਨ ਤੱਪ ਦੋਨੋਂ, ਆਮ ਆਦਮੀ ਤੋਂ ਦੂਰ ਹੋ ਗਿਆ। ਵੈਦਿਕ ਸੰਸਕ੍ਰਿਤ ਵਿਚ ਲਿਖੇ ਗਏ ਧਰਮ ਗ੍ਰੰਥ, ਬ੍ਰਾਹਮਣਾਂ-ਪੰਡਿਤਾਂ ਦਾ ਏਕਾਧਿਕਾਰ ਹੋਣ ਕਰਕੇ ਜਨ ਸਾਧਾਰਨ ਦੀ ਸਮਝ ਤੋਂ ਬਾਹਰ ਹੋ ਗਏ। ਨਤੀਜਾ.....ਯੱਗ ਦਾ ਸਮਰਥਵਾਨ ਰਾਜਾ ਘਮੰਡੀ ਅਤੇ ਵੇਦਾਂ ਸ਼ਾਸਤ੍ਰਾਂ ਦਾ ਗਿਆਤਾ ਪੰਡਿਤ, ਪਖੰਡੀ ਬਣ ਗਿਆ। ਕੰਸ ਦੇ ਕਾਰਾਗਾਰ ਵਿਚ ਸੰਗਲਾਂ ਵਿਚ ਬੱਧੀ ਦੇਵਕੀ ਦੀ ਕੁੱਖ ਤੋਂ ਕੁਦਰਤ ਨੇ, ਕ੍ਰਿਸ਼ਨ ਰੂਪ ਵਿਚ ਦਵਾਪਰ-ਅਵਤਾਰ ਪੈਦਾ ਕਰ ਦਿੱਤਾ। ਕ੍ਰਿਸ਼ਨ ਨੇ, ਧਨ ਅਤੇ ਧਰਮ ਦੋਵਾਂ ਸੱਤਾ ਦੇ ਵਿਰੁੱਧ ਬਗਾਵਤ ਕਰ ਦਿੱਤੀ। ਜਿਹੜਾ ਦੁੱਧ, ਘਿਓ ਅਤੇ ਪਸ਼ੂਧਨ ਮਥੁਰਾ ਨਰੇਸ਼ ਨੂੰ ਰਾਜ ਕਰ ਦੇ ਰੂਪ ਵਿਚ ਹਰ ਰੋਜ਼ ਜਾਂਦਾ ਸੀ, ਉਹ ਬਿੰਦ੍ਰਾਵਨ ਦੇ ਜ਼ਰੂਰਤਮੰਦ ਲੋਕਾਂ ਵਿਚ ਹੀ ਵੰਡਣ ਦੀ ਘੋਸ਼ਨਾ ਕੀਤੀ। ਜੋ ਰਾਜਾ ਪ੍ਰਜਾ ਦੀ ਪਾਲਨਾ ਨਹੀਂ ਕਰ ਸਕਦਾ। ਉਸ ਨੂੰ ਟੈਕਸ ਲੈਣ ਦਾ ਅਧਿਕਾਰ ਨਹੀਂ ਰਹਿੰਦਾ। ਦੂਸਰੀ ਬਗਵਾਤ, ਕੁਰਾਹੇ ਪਏ ਧਰਮ ਦੇ ਮਾਰਗ ਵਿਚ ਵਿਸਫੋਟ ਕਰ ਕੇ, ਮਾਰਗ ਤੇ ਲਿਆਉਣ ਦਾ ਉਪਰਾਲਾ ਕੀਤਾ। ਇੰਦਰ ਦੀ ਪੂਜਾ ਵਿਚ ਖਰਚੀਲੇ ਆਯੋਜਨ ਦੀ ਥਾਂ ਖੇਤਾਂ ਦੀ ਉਪਜ ਨੂੰ ਜੰਗਲ (ਮਧੂਬਨ) ਦੇ ਦਰਖਤਾਂ ਨੂੰ, ਬਿੰਦ੍ਰਾਬਨ ਦੀ ਸੁਰੱਖਿਆ ਅਤੇ ਪਸ਼ੂਆਂ ਦੇ ਚਾਰਾਗਾਹ, ਗਿਰਧਰ ਪਰਬਤ ਨੂੰ ਪੂਜਨ ਯੋਗ ਘੋਸ਼ਿਤ ਕੀਤਾ। ਕਾਮਨਾ ਤੋਂ ਰਹਿਤ ਕਰਮ ਨੂੰ ਯੋਗ ਅਤੇ ਮਨ ਦੇ ਖੇੜੇ ਨੂੰ, ਸਰਲਤਾ ਸਾਦਗੀ ਨੂੰ, ਤਿਆਗ ਨੂੰ ਅਤੇ ਭਾਵ ਦੀ ਸ਼ੁੱਧੀ ਨੂੰ ਤੱਪ ਦਾ ਦਰਜਾ ਦਿੱਤੀ।

"ਮਨਹ ਪ੍ਰਸਾਦ, ਸੋਮਯਤਵੰ, ਮੋਨੰ ਆਤਮ ਨਿਗਰਹ
ਭਾਵਾਂਸੂ ਸ਼ੁੱਧੀ ਇਤਯੇਦ, ਤਪੋ-ਮਾਨਸਮ ਊਚਯਤੈਂ॥'

ਸ੍ਰੀ ਮਦਭਗਵਤ ਗੀਤਾ

ਸਨ ਈਸਵੀ ਤੋਂ ਕੁਝ ਸ਼ਤਾਬਦੀਆਂ ਪਹਿਲਾਂ, ਵੈਦਿਕ ਧਰਮ ਸੰਚਾਲਕਾਂ ਦੀ ਏਕਾਧਿਕਾਰੀ ਪ੍ਰਵਿਰਤੀ ਦੇ ਵਿਰੁੱਧ ਬਗਾਵਤ ਸਰੂਪ, ਜੈਨ ਅਤੇ ਬੋਧ ਮਤ ਦਾ ਉਦੈ ਹੋਇਆ। ਇਨ੍ਹਾਂ ਮਤਾਂ ਵਿਚ ਜਨ ਸਾਧਾਰਨ ਦੀ ਧਾਰਮਿਕ ਭਾਵਨਾ ਨੂੰ ਆਦਰ ਦਿੱਤਾ ਗਿਆ ਸੀ। ਨਾ ਜਾਤੀ ਵਰਗ ਭੇਦ ਨਾ ਆਡੰਬਰ। ਸੱਚਾਈ, ਸਾਦਗੀ ਅਤੇ ਸਦਾਚਾਰ ਤੇ ਅਧਾਰਤ ਧਰਮ ਦੀ ਰੂਪ-ਰੇਖਾ, ਅੱਗੇ ਚਲਕੇ ਬੋਧ ਧਰਮ ਵਿਚ ਮਹਾਯਾਨ ਸ਼ਾਖਾ ਦਾ ਉਦੈ ਹੋਇਆ ਜਿਸ ਤੋਂ ਪ੍ਰਭਾਵਿਤ ਹੋ ਕੇ ਸਿੱਧ ਅਤੇ ਨਾਥ ਸੰਪਰਦਾ ਦਾ ਜਨਮ ਹੋਇਆ, ਜਿਨ੍ਹਾਂ ਨੇ ਵਰਨ ਅਤੇ ਵਰਗਭੇਦ ਮਿਟਾ ਕੇ ਪੂਰੀ ਤਰ੍ਹਾਂ ਮਨੁੱਖ ਮਾਤਰ ਦੀ ਵਕਾਲਤ ਕੀਤੀ। ਭਾਵੇਂ ਛੇ ਸੌ ਸਾਲਾਂ ਬਾਅਦ ਇਹ ਸਿੱਧ ਅਤੇ ਨਾਥ ਵੀ ਆਪਣੇ ਮੰਤਵ ਤੋਂ ਦੂਰ ਹੋ ਗਏ ਅਤੇ ਗੁਰੂ ਨਾਨਕ ਨੇ ਆਪਣੇ ਉਪਦੇਸ਼ਾਂ ਰਾਹੀਂ ਇਨ੍ਹਾਂ ਨੂੰ ਮੁੜ, ਮਨੁੱਖੀ ਸੇਵਾ ਨਾਲ ਜੋੜਨ ਦਾ ਉਪਰਾਲਾ ਕੀਤਾ।

ਅਠਵੀਂ ਸ਼ਤਾਬਦੀ ਵਿਚ ਆਰਿਆ ਵਰਤ (ਭਾਰਤ) ਦੇ ਉੱਤਰ ਪੂਰਬ ਵਿਚ ਪ੍ਰਿਵਰਤਨ ਹੋ ਰਿਹਾ ਸੀ। ਦੱਖਣ ਵਿਚ ਚਲੀ ਆ ਰਹੀ "ਆਲਵਾਰ" ਭਗਤੀ ਪ੍ਰੰਪਰਾ ਵਿਚ, ਆਮ ਆਦਮੀ ਵਾਸਤੇ ਭਗਤੀ ਦੀ ਨਵੀਂ ਰੂਪ ਰੇਖਾ ਤੇ ਮੰਥਨ ਚੱਲ ਰਿਹਾ ਸੀ। ਉਨ੍ਹਾਂ ਦਿਨਾਂ ਵਿਚ ਆਦਿ ਸ਼ੰਕਰਾਚਾਰਿਆ (ਸਨ ੭੮੮-੮੨੦) ਨੇ "ਮਾਇਆਵਾਦ" ਦੇ ਸਿਧਾਂਤ ਦੀ ਰਚਨਾ ਕੀਤੀ। ਇਸ "ਮਾਇਆਵਾਦ" ਰਾਹੀਂ ਬ੍ਰਾਹਮਨ ਜਾਤੀ ਦੀ ਧਰਮ ਪ੍ਰਮੁੱਖਤਾ ਨੂੰ ਪ੍ਰਤਿਪਾਦਤ ਕੀਤਾ ਪਰ ਸਿਰਫ ਢਾਈ ਸੌ ਸਾਲ ਬਾਅਦ ਆਲਵਾਰ ਸੰਤ ਸ਼੍ਰਿੰਖਲਾ ਦੇ ਹੀ ਸ੍ਰੀ ਰਾਮਾਨੁਜ (੧੦੩੭-੧੧੩੭) ਨੇ ਵਿਸ਼ਨੂੰ ਭਗਤੀ ਦਾ ਆਸ਼ਰਾ ਲੈ ਕੇ ਫਿਰ ਤੋਂ ਨੀਵੀਂ ਜਾਤੀ ਨੂੰ ਉੱਪਰ ਉਠਾਇਆ ਅਤੇ ਮਾਇਆਵਾਦ ਨੂੰ ਮਨੁੱਖ ਵਿਰੋਧੀ ਕਰਾਰ ਦਿੱਤਾ।

ਮਥੁਰਾ ਨਰੇਸ਼ ਉਗ੍ਰਸੇਨ (ਭਗਵਾਨ ਕ੍ਰਿਸ਼ਨ ਦੇ ਨਾਨਾ) ਨੇ ੧੭ ਵਾਰ ਮਹਾਂਚੰਡੀ ਯੱਗ ਕਰਵਾਇਆ। ਹਰ ਯੱਗ ਵਿਚ ਅਸ਼ਵ ਬਲੀ ਦੀ ਪਰੰਪਰਾ ਸੀ। ੧੮ਵੀਂ ਵਾਰ ਦੇ ਮਹਾਂਚੰਡੀ ਯੱਗ ਵੇਲੇ ਬਲੀ ਦਿੱਤੇ ਜਾਣ ਵਾਲੇ ਘੋੜੇ ਨੂੰ ਭੈ ਨਾਲ ਚੰਗਾੜਦਿਆਂ, ਰੱਸਾ ਤੋੜਨ ਲਈ ਉੱਛਲਦਿਆਂ ਵੇਖ ਕੇ ਰਾਜਾ ਉਗ੍ਰਸੇਨ ਦਾ ਹਿਰਦਾ ਕੰਬ ਗਿਆ। ਭਰੇ ਦਰਬਾਰ ਵਿਚ ਘੋੜੇ ਨੂੰ ਮੁਕਤ ਕਰਨ ਦਾ ਹੁਕਮ ਦਿੱਤਾ। ਪੰਡਤਾਂ, ਵੇਦ ਪਾਠੀਆਂ ਨੇ ਯੱਗ ਦੇ ਖੰਡਤ ਹੋਣ ਨਾਲ ਭਾਵੀ, ਅਨਿਸਟ, ਅਪਸਗਨ ਦੀ ਆਸ਼ੰਕਾ ਕੀਤੀ। ਰਾਜੇ ਨੇ ਕਿਹਾ "ਜੇ ਵੇਦ ਪੁਰਾਣ ਸੱਚੇ ਹਨ..... ਜੇ ਗੁਰੂ ਸੰਤ ਸੱਚੇ ਹਨ.... ਜੇ ਸਭ ਜੀਆਂ ਵਿਚ ਰੱਬ ਵਸਦੈ ਤਾਂ ਅੱਜ ਇਸ ਯੱਗ ਦੇ ਖੰਡਨ ਦਾ ਸਾਰਾ ਦੋਸ਼ ਮੈਂ ਆਪਣੇ ਸਿਰ ਲੈਂਦਾਂ। ਅੱਜ ਤੋਂ ਕਿਸੇ ਯੱਗ ਵੇਲੇ, ਮੇਰੇ ਰਾਜ ਵਿਚ, ਕਿਸੇ ਜੀਅ ਦੀ ਬਲੀ-ਪ੍ਰਥਾ ਬੰਦ ਹੁੰਦੀ ਹੈ।

ਤੇਰ੍ਹਵੀਂ ਸਦੀ ! ਰਾਮਾਨੰਦ ਅਚਾਰੀਆ ਦਾ ਸਮਾਂ ਰਾਜਨੀਤਕ ਅਤੇ ਸੱਭਿਆਚਾਰਕ ਸੰਕ੍ਰਮਣ ਦਾ ਸਮਾਂ ਸੀ। ਮੁਲਕ ਉਤੇ ਕਾਬਜ਼ ਮੁਗਲ ਹਕੂਮਤ ਦੀ ਬਬਰਤਾ ਦੂਜੇ ਪਾਸੇ ਜਾਤ-ਪਾਤ ਊਚ ਨੀਚ ਵਿਚ ਵੰਡਿਆ ਭਾਰਤਵਾਸੀ। ਆਚਾਰੀਆ ਰਾਮਾਨੰਦ ਭਾਰਤ ਭ੍ਰਮਣ ਤੇ ਨਿਕਲੇ। ਆਮ ਆਵਾਮ ਦੀ ਮਨੋਦਸ਼ਾ ਨੂੰ ਪੜ੍ਹਦੇ ਰਹੇ, ਦਿਲ ਦੀਆਂ ਡੂੰਘਾਈਆਂ ਵਿਚ ਮਹਿਸੂਸ ਕਰਦੇ ਰਹੇ। ਜਦੋਂ ਵਾਪਸ ਆਏ ਤਾਂ ਆਪਣੇ ਹੀ ਸਾਥੀਆਂ ਤੇ ਗੁਰਭਾਈਆਂ ਨੇ ਇਹ ਆਖ ਕੇ ਉਨ੍ਹਾਂ ਦਾ ਵਿਰੋਧ ਕੀਤਾ ਕਿ ਦੇਸਾਰਟਨ ਦੇ ਸਮੇਂ ਵਰਣਾਸ਼੍ਰਮ (ਛੂਆ ਛੂਤ) ਦੀ ਪਰਹੇਜ਼ ਨਹੀਂ ਰਹੀ ਹੋਣੀ ਕਈ ਥਾਵਾਂ 'ਤੇ ਅਛੂਤਾਂ ਨਾਲ ਸਪਰਸ਼ ਹੋਇਆ ਹੋਣਾ ਏ ਇਹ ਦੋਸ਼ ਲਾ ਕੇ ਰਾਮਾਨੰਦ ਦਾ ਵਹਿਸ਼ਕਾਰ ਕੀਤਾ ਗਿਆ। ਇਸ ਘਟਨਾ ਤੋਂ ਆਚਾਰਿਆ ਰਾਮਾਨੰਦ ਦਾ ਮਨ ਬਹੁਤ ਛੋਭਿਤ ਹੋਇਆ।

ਉਹਨਾਂ ਨੇ ਧਰਮ ਵਿਚ ਵਿਆਪਕ ਰੂੜੀਵਾਦੀ ਪ੍ਰੰਪਰਾ ਦੇ ਵਿਰੁੱਧ ਭਗਤੀ ਦੀ ਨਵੀਂ ਲਹਿਰ ਚਲਾਈ, ਜਿਸ ਵਿਚ ਜਾਤ-ਪਾਤ, ਛੂਆ-ਛੂਤ ਦਾ ਭੇਦ ਉਡਾ ਦਿੱਤਾ। ਇਹੀ ਉਹ ਵੇਲਾ ਸੀ ਜਦੋਂ ਖਿਆਲਾਂ ਵਿਚ ਡੁੱਬੇ ਰਾਮਾਨੰਦ ਬਨਾਰਸ ਦੇ ਗੰਗਾਘਾਟ ਤੇ ਭੋਰ ਦੇ ਝੁਟਪੁਟੇ ਵਿਚ ਇਸ਼ਨਾਨ ਲਈ ਜਾਂਦਿਆਂ ਹੋਇਆਂ, ਮਾਰਗ ਵਿਚ ਲੇਟੇ ਕਬੀਰ ਨੂੰ 'ਬੋਲ ਰਾਮ' ਦਾ ਮੰਤ੍ਰ ਦੇ ਕੇ ਪਹਿਲਾ ਤਥਾਕਥਿਤ "ਅਛੂਤ ਸ਼ਿੱਸ਼" ਧਾਰਣ ਕੀਤਾ। ਪ੍ਰਮੇਸ਼ਰ ਨੂੰ ਹਰ ਜੀਅ ਵਿਚ ਜ਼ਰੇ-ਜ਼ਰੇ ਵਿਚ ਮੌਜੂਦ ਦੱਸਿਆ। ਨਿਰਗੁਣ ਭਗਤੀ ਧਾਰਾ ਦਾ ਪ੍ਰਾਰੰਭ ਹੋਇਆ। ਭਗਤ ਨਾਮਦੇਵ, ਰੈਦਾਸ, ਧਰਮਦਾਸ, ਦਾਦੂ ਅਤੇ ਭਗਤ ਕਵੀ ਸੁੰਦਰਦਾਸ ਤੋਂ ਇਲਾਵਾ ਮਲੂਕਦਾਸ, ਰੱਜਬ ਆਦਿ ਕਈ ਭਗਤਾਂ ਨੇ ਈਸ਼ਵਰ ਦੀ ਇਸੇ ਸਰਬ ਵਿਆਪਕਾ ਦਾ ਪ੍ਰਚਾਰ ਕੀਤਾ। ਇਨ੍ਹਾਂ ਕਈ ਸੰਤਾਂ ਭਗਤਾਂ ਦੇ ਪ੍ਰਵਰਤਨਕਾਰੀ ਵਿਚਾਰਾਂ ਤੋਂ ਪ੍ਰਭਾਵਿਤ ਹੋ ਵੱਖਰੇ ਧਰਮ ਮਤ ਚਲੇ, ਜੋ ਅੱਜ ਵੀ ਚੱਲ ਰਹੇ ਹਨ।

ਮੱਧ ਕਾਲ ਦੇ ਗੁਰੂ ਨਾਨਕ (੧੪੬੯-੧੫੩੯) ਨੇ, ਲੋਧੀ ਦਾ ਅੱਤਿਆਚਾਰ ਵੇਖਿਆ, ਬਾਬਰ ਦੀ ਬਰਬਰਤਾ ਵੇਖੀ। ਬੇਕਸੂਰਾਂ ਮਜ਼ਲੂਮਾਂ ਤੇ ਮੁਗਲ ਸ਼ਾਸਕਾਂ ਵੱਲੋਂ ਹੋਣ ਵਾਲੇ ਜ਼ੁਲਮ ਵੇਖੇ। ਕਰਮਕਾਂਡ ਦੇ ਸੰਵੇਦਨਹੀਨ, ਅਰਥਹੀਨ, ਪ੍ਰੰਪਰਾਵਾਂ ਨੂੰ ਵੇਖਿਆ.... ਰੋਟੀ ਤੋਂ ਵਾਂਜਿਆਂ ਮਨੁੱਖ ਨੂੰ ਵੇਖਿਆ... ਪਰਵਰਿਸ਼ ਦੀ ਖੁਰਾਕ ਤੋਂ ਵਾਂਝਿਆਂ ਉਲਾਦ ਨੂੰ ਵੇਖਿਆ, ਕੁਪੋਸ਼ਨ ਦੀ ਸ਼ਿਕਾਰ ਨਵੀਂ ਪਨੀਰੀ ਨੂੰ ਵੇਖਿਆ। ਗੁਰੂ ਨਾਨਕ ਦਾ ਰਿਦਾ ਚੌਤਰਫੇ ਵਿਦਰੋਹ ਨਾਲ ਭਰ ਗਿਆ। ਸਭ ਤੋਂ ਪਹਿਲਾਂ ਆਪਣੇ ਤੇ ਹੋਣ ਵਾਲੇ ਜ਼ੁਲਮ-ਅਨਿਆਂ ਦਾ ਪ੍ਰਤੀਕਾਰ ਭਾਵੇਂ ਰੱਬ ਨਾਲ ਵੀ ਰੋਸ ਕਰਨਾ ਪਵੇ, ਉਹ ਵੀ ਕੀਤਾ।

("ਏਤੀ ਮਾਰ ਪਈ ਕੁਰਲਾਣੇ
ਤੈਂ ਕੀ ਦਰਦੁ ਨ ਆਇਆ॥")

ਜੀਓਣ ਦਾ ਮੌਲਿਕ ਹੱਕ, ਅਧੀਨਤਾ ਦਾ ਵਿਰੋਧ ਅਤੇ ਮਨੁੱਖੀ ਜ਼ਰੂਰਤਾਂ ਨੂੰ ਪੂਰਾ ਕਰਨਾ ਵਾਲਿਆਂ ਦੀ ਮਹੱਤਤਾ ਦੱਸੀ—

ਅੱਜ ਤੋਂ ਸਵਾ ਪੰਜ ਸੌ ਸਾਲ ਪਹਿਲਾਂ, ਸਮਾਜਕ ਸਮਾਨਤਾ ਅਤੇ ਸਮਰਸਤਾ ਦਾ ਹੈਰਤਅੰਗੇਜ ਕਰਿਸ਼ਮਾ ਦ੍ਰਿਸ਼ਟੀ ਗੋਚਰ ਕੀਤਾ।

"ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥" (੧੨੪੫)

ਧਰਮ ਮਨੁੱਖ ਮਾਤਰ ਦੀ ਖੁਸ਼ਹਾਲੀ ਦਾ ਵਸੀਲਾ ਹੁੰਦੈ। ਵਹਿਮਾਂ ਭਰਮਾਂ-ਮਸਿਆ, ਪੂਰਨਮਾਸ਼ੀ ਅਤੇ ਗ੍ਰਹਿਣਾਂ ਦੇ ਕਰਮਕਾਂਡੀ ਵਤੀਰਿਆਂ ਦੀ ਥਾਂ ਆਪਸ ਵਿਚ ਪ੍ਰੇਮ ਪਿਆਰ ਨਾਲ ਰਹੇ। ਵੰਡ ਛਕੋ ਦਾ ਅਰਥ, ਜਿਸ ਘਰ ਬਹੁਤੀ ਹੈਂ, ਉਹ ਥੋੜ੍ਹਾ ਵਾਲੇ ਦੇ ਘਰ ਤੱਕ ਕੁਝ ਹਿੱਸਾ ਪੁਚੌਣ। ਪੂੰਜੀ ਦੀ ਵੰਡ.... ਸਮਾਨਤਾ ਦਾ ਸੰਦੇਸ਼... ਸਮਾਜਕ ਵਿਕਾਸ ਵਿਚ ਸਭ ਦੀ ਭਾਗੀਦਾਰੀ, ਗੁਰੂ ਨਾਨਕ ਦਾ ਆਦਰਸ਼ ਬਣਿਆ। ਦਵੈਤ ਅਤੇ ਅਦਵੈਤ ਵਿਚ ਉਲਝੇ ਹੋਇਆਂ ਨੂੰ ਗੁਰੂ ਨਾਨਕ ਨੇ ਇਕ ਨਵੇਂ ਭਗਤੀ ਦਰਸ਼ਨ ਨਾਲ ਪ੍ਰੀਚਤ ਕਰਵਾਇਆ। ਉਹ ਸੀ, "ਵਿਸਿਸਟ ਅਦਵੈਤ ਦਰਸ਼ਨ।" ਪ੍ਰਮੇਸਰ ਤਾਂ ਨਿਸੰਦੇਹ ਨਿਰਾਕਾਰ ਹੈ.... ਸਰਵ ਵਿਆਪੀ ਹੈ ਪਰ ਉਸ ਨੂੰ ਵੇਖਣ ਵਾਲੀ, ਵਿਖਾਉਣ ਵਾਲੀ ਸੱਤਾ ਹੁੰਦੀ ਹੈ, "ਗੁਰੂ-ਸੱਤਾ"। ਗੁਰੂ ਕ੍ਰਿਪਾ ਨਾਲ ਉਸ ਅਦ੍ਰਿਸ ਦਾ ਦਰਸ਼ਨ ਹੋ ਸਕਦਾ ਹੈ।

ਘਟਿ ਘਟਿ ਰਵਿ ਰਹਿਆ ਬਨਵਾਰੀ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ,
ਗੁਰ ਸਬਦੀ ਦੇਖਿ ਨਿਹਾਰੀ ਜੀਉ (੫੯੭)

ਹੁਣ ਤੱਕ ਉਪਲਬਧ ਨਿਰਾਕਾਰ ਭਗਤੀ ਸਾਹਿਤ ਵਿਚੋਂ, ਇਤਨਾ ਸਪੱਸ਼ਟ ਧਰਮ-ਦਰਸ਼ਨ ਹੋਰ ਕਿਤੇ ਨਹੀਂ ਦਿਸਦਾ।

ਧਰਮ ਇਕ ਜਨ ਉਪਯੋਗੀ ਜਲ ਪ੍ਰਵਾਹ ਹੈ, ਇਸ ਨੂੰ ਸ਼ੁੱਧ ਰੱਖਣਾ... ਨਿਰਮਲ ਰੱਖਣਾ, ਪਵਿੱਤਰ ਰੱਖਣਾ, ਸਾਰੇ ਧਰਮ ਅਵਲੰਬੀਆਂ ਦਾ ਫਰਜ਼ ਹੈ। ਇਸ ਫਰਜ਼ ਦਾ ਨਿਰਵਾਹ ਸੱਤਾਧਾਰੀਆਂ ਤੋਂ ਲੈ ਕੇ ਸੇਵਾਧਾਰੀਆਂ ਤੱਕ ਸਭ ਨੂੰ ਪਹਿਲੀ ਤਰਜੀਹ ਦੇ ਬਤੌਰ ਕਰਨਾ ਚਾਹੀਦਾ ਹੈ। ਜਾਂ ਕਾਲ ਦੀ ਕੁੱਖ ਤੋਂ ਕਿਸੇ 'ਕ੍ਰਾਂਤੀ' ਦੇ ਜਨਮ ਲਈ ਤਿਆਰ ਰਹਿਣਾ ਚਾਹੀਦੈ।

# ਅਵਰੋਧ

"ਧਨ ਪਿਰ ਏਕੈ ਸੰਗਿ ਬਸੇਰਾ, ਸੇਜ ਏਕ ਪੈ ਮਿਲਨ ਦੁਹੇਲਾ।" ਬਹੁਤ ਗਹਿਰੇ ਭੇਤ ਦੀ ਗੱਲ ਪੰਜਵੇਂ ਪਾਤਸ਼ਾਹ ਨੇ ਦੱਸੀ ਹੈ। ਸਰੀਰ ਔਰ ਆਤਮਾ, ਦੁਹਾਂ ਦਾ ਸੁਮੇਲ ਹੈ ਮਨੁੱਖੀ ਵਜੂਦ। ਦੁਹਾਂ ਦੀ ਹਿੱਸੇਦਾਰੀ ਲਾਜ਼ਮੀ ਹੈ। ਜੇ ਸਿਰਫ ਆਤਮਾ ਹੋਵੇ... ਸਰੀਰ ਨਾ ਹੋਵੇ, ਤਾਂ ਉਸਨੂੰ ਭੂਤ-ਪ੍ਰੇਤ, ਭਟਕਦੀ ਆਤਮਾ ਕੁਝ ਵੀ ਕਹਿ ਕੇ ਸੰਬੋਧਿਤ ਕਰ ਲਈਏ... ਮਨੁੱਖ ਨਹੀਂ ਕਹਿ ਸਕਦੇ। ਜੇ ਮਨੁੱਖ ਦੀ ਦੇਹ ਮੌਜੂਦ ਹੈ, ਵਿਚ ਆਤਮਾ ਨਹੀਂ, ਤਾਂ ਉਹ ਸਿਰਫ ਲਾਸ਼ ਹੈ... ਮਨੁੱਖ ਨਹੀਂ ਹੈ। ਦੁਹਾਂ ਦੀ ਸਾਂਝੀ ਮੌਜੂਦਗੀ ਮਨੁੱਖ ਦਾ ਪਰਚਾਇਕ ਹੈ। ਪਰ ਬਹੁਤ ਰਹੱਸਮਈ ਹੈ... ਬਹੁਤ ਭੇਤਪੂਰਨ ਗੱਲ ਹੈ। ਇਕ ਸੇਜ 'ਤੇ ਸਾਰਾ ਜੀਵਨ ਪਤੀ-ਪਤਨੀ ਰੂਪ ਵਿਚ ਬਤੀਤ ਕਰਨ ਪਰ ਇਕ-ਦੂਜੇ ਤੋਂ ਬੇਖ਼ਬਰ ਅਪ੍ਰਿਚਿਤ। ਮਾਤ ਗਰਭ 'ਚੋਂ ਦੇਹ ਅਤੇ ਆਤਮਾ ਦਾ ਸਾਂਝਾ ਸਰੂਪ ਸੰਸਾਰ ਵਿਚ ਜਨਮ ਲਿਆ... ਜੀਵਨ ਦੀ ਲੰਬੀ ਯਾਤਰਾ ਕੀਤੀ... ਵਿਕਾਸ ਦੀਆਂ ਸੰਭਾਵਨਾਵਾਂ ਤਲਾਸ਼ ਕੀਤੀਆਂ... ਸੰਘਰਸ਼ ਕੀਤਾ... "ਦੁਖਿ ਸੁਖਿ ਸਭ ਸਾਂਝੇ ਝੱਲੇ... ਪਰ" ਇਕ-ਦੂਜੇ ਤੋਂ ਨਿਤਾਂਤ ਬੇਖ਼ਬਰ।

ਅਹੰਕਾਰ, ਅਵਰੋਧ ਹੈ... ਮੈਂ ਦਾ ਬੋਧ! ਹਉਮੈ ਰੁਕਾਵਟ ਹੈ ਮਿਲਣ ਵਿਚ। ਸਾਰੇ ਜੀਵਨ ਦਾ ਜਪ-ਤਪ, ਪੂਜਾ-ਅਰਚਨਾ 'ਮੈਂ' ਕਰਦਾ ਰਿਹਾ... ਦੇਹ ਰੂਪ ਮੇਰੀ ਪਛਾਣ ਬਣੀ। ਅੰਦਰਲੀ ਆਤਮਾ ਕਿਸੇ ਸਭਾ-ਸਮਾਰੋਹ ਤੇ ਕਿਸੇ ਅਵਸਰ 'ਤੇ ਮੇਜ਼ਬਾਨ ਨਾ ਬਣ ਸਕੀ... ਚਤੁਰ ਮਨ, ਬੁੱਧੀ ਹਰ ਸ਼ੁਭ ਕਾਰਜ ਦਾ ਸ਼੍ਰੇਅ ਆਪ ਲੈਂਦੀਆਂ ਰਹੀਆਂ। ਇਹ ਹੰਕਾਰ ਹੈ। ਅਹਮ ਦਾ ਅਰਥ ਹੈ ਮੈਂ ਅਤੇ ਕਾਰ ਦਾ ਅਰਥ ਹੈ ਕਰਨ ਵਾਲਾ। ਅਹੰਕਾਰ... ਮੈਂ ਕਰਤਾ। ਇਹ ਮੋੜ ਭਟਕਾ ਗਿਆ। ਗੁਰੂਆਂ-ਭਗਤਾਂ ਨੇ ਭਗਤੀ ਸ਼ਾਸਤਰ ਵਿਚ ਇਸ ਭਿਆਨਕ ਘਾਟੀ ਤੋਂ ਸਾਵਧਾਨ ਕੀਤਾ ਹੈ। ਵੱਡੇ-ਵੱਡੇ ਗਿਆਨੀ-ਧਿਆਨੀ, ਰਿਸ਼ੀ-ਮੁਨੀ ਵੀ ਪਰਿਵਾਰ, ਜਾਤਿ, ਵਿੱਦਿਆ, ਗਿਆਨ ਦੇ ਹੰਕਾਰ ਵਿਚ ਲੀਹ ਤੋਂ ਭਟਕਦੇ ਵੇਖੇ ਗਏ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

"ਰਾਜੁ ਮਾਲੁ ਰੂਪੁ ਜਾਤ ਜੋਬਨ ਪੰਜੇ ਠੱਗ।
ਏਨੀ ਠਗੀ ਜਗ ਠਗਿਆ, ਕਿਨੈ ਨ ਰੱਖੀ ਲੱਜ॥" (ਪੰ—1288)

ਹੰਕਾਰ ਦੇ ਇਹ ਪੰਜ ਮੁੱਖ ਦਲਾਲ ਹਨ, ਜਿਸਨੂੰ ਮਨੁੱਖ ਆਪਣੀ ਪ੍ਰਾਪਤੀ ਰੂਪ ਵਿਚ ਸਦਾ ਪੇਸ਼ ਕਰਦੈ... ਆਪਣੀ ਪਛਾਣ... ਪਰਿਚੈ ਰੂਪ ਵਿਚ ਵਰਤਦੈ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—ਇਹ ਠੱਗ ਹਨ.... ਇਨ੍ਹਾਂ ਵੱਡਿਆਂ-ਵੱਡਿਆਂ ਨੂੰ ਠੱਗ ਲਿਆ... ਧਰਮ ਦੀ ਪ੍ਰਭੂ-ਉਪਾਸਨਾ ਦੀ ਲੀਹ ਤੋਂ ਪਰ੍ਹੇ ਵਗ੍ਹਾ ਸੁੱਟਿਆ।

ਹੰਕਾਰ ਕਿ ਇਹ ਸਿਮਰਨ, ਇਹ ਪਾਠ, ਸੇਵਾ, ਦਾਨ 'ਮੈਂ' ਕੀਤੈ। ਇਹ ਵਿੱਦਿਆ, ਧਨ, ਸੋਭਾ, ਸ਼ੋਹਰਤ, ਸਨਮਾਨ ਮੈਂ ਅਰਜਿਤ ਕੀਤੈ। ਮੈਂ ਅਰਥਾਤ ਸਰੀਰ ਰੂਪ ਪਛਾਣ... ਦੇਹ ਆਸਕਤੀ ਰੂਪ ਪਰਿਚੈ। ਇਹ ਅਹੰਕਾਰ ਬੋਧ, ਸਾਰੇ ਜੀਵਨ ਦੀ ਘਾਲਣਾ-ਕਮਾਈ ਵਿਅਰਥ ਕਰ ਗਿਆ। ਪ੍ਰਭੂ ਦਰਗਾਹ ਵਿਚ ਪ੍ਰਵੇਸ਼ ਵਰਜਿਤ ਹੋ ਗਿਆ। ਧਰਮ ਸ਼ਾਸਤਰ ਅਨੁਸਾਰ—ਯਾਤਰੂ, ਜੀਵਾਤੱਮਾ ਹੈ। ਸਰੀਰ ਜਾਂ ਇਸਦੇ ਵਕੀਲ, ਮਨ-ਬੁੱਧੀ ਇੰਦਰੀਆਂ ਤਾਂ ਯਾਤਰੂ ਦੇ ਪੜਾਅ ਲਈ... ਰਾਤ ਗੁਜ਼ਾਰਨ ਲਈ—ਧਰਮਸ਼ਾਲਾ ਅਤੇ ਉਸਦੇ ਕਰਮਚਾਰੀ ਤੋਂ ਵੱਧ ਨਹੀਂ। ਧਰਮਸ਼ਾਲਾ ਵਿਚ ਠਹਿਰੇ ਹੋਏ ਯਾਤਰੀ ਦਾ ਨਿਜ ਪਰਿਚੈ ਹੁੰਦੈ। ਉਸਦੇ ਆਚਾਰ-ਵਿਚਾਰ, ਸੰਸਕਾਰ ਨਾਲ ਉਸਦੀ ਪਛਾਣ ਹੁੰਦੀ ਹੈ... ਇਹ ਉਸਦਾ ਨਿਜ ਸਰੂਪ ਹੁੰਦੈ। ਸਰੀਰ ਦਾ ਦੇਹ ਰੂਪ ਦਾ ਸੰਬੋਧਨ—ਧਰਮਸ਼ਾਲਾ ਬਾਹਰਲੇ ਢਾਂਚੇ ਰੂਪ, ਨਿਵਾਸ ਸਥਾਨ ਰੂਪ ਵਿਚ ਕੀਤਾ ਜਾ ਸਕਦੈ। ਇਸ ਹੰਕਾਰ-ਬੋਧ ਤੋਂ ਬਾਹਰ ਆਉਣ ਲਈ ਗੁਰੂ ਨਾਨਕ ਪਾਤਸ਼ਾਹ ਸੂਤਰ ਦਿੰਦੇ ਹਨ—"ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ।" —(ਰਹਿਰਾਸ)

ਹੇ ਪ੍ਰਭੂ ! ਸਭ ਕੁਝ ਤੇਰਾ ਕੀਤਾ ਹੋ ਰਿਹਾ। ਮਨੁੱਖ ਤਾਂ ਨਿਮਿਤ ਮਾਤਰ ਹੈ... ਬਹਾਨਾ ਹੈ।

ਅਹੰਕਾਰ-ਰੋਗ ਤੋਂ ਮੁਕਤਿ ਹੋਣ ਲਈ ਚੈਤਨਯ ਮਹਾਪ੍ਰਭੂ ਬਹੁਤ ਸੁੰਦਰ ਟਿਪਸ ਦਿੰਦੇ ਹਨ—"ਤ੍ਰਿਣਾਦੀਪ ਸੁਨੀਚੇਨ, ਤਰੋਰ ਅਪਿ ਸਹਿਸ਼ਨੂਨਾ।"

ਬਨਸਪਤੀ ਦਾ ਸਭ ਤੋਂ ਨਿਰਮਾਣ ਸਭ ਤੋਂ ਨੀਵਾਂ ਬੂਟਾ ਘਾਹ ਦਾ ਹੁੰਦੈ—ਧਰਤੀ ਦੇ ਤਲ 'ਤੇ... ਮਨੁੱਖ ਤੂੰ ਘਾਹ ਵਾਂਗ ਨੀਵਾਂ ਹੋ ਜਾ। ਦਰੱਖਤ 'ਤੇ ਫਲ ਲੱਗਦੈ—ਸਾਰੇ ਪੱਥਰ ਮਾਰਦੇ ਹਨ, ਫਲ ਪ੍ਰਾਪਤੀ ਲਈ... ਔਰ ਸਹਿਣਸ਼ੀਲ ਦਰੱਖਤ ਪੱਥਰ ਦੀ ਮਾਰ ਤੋਂ ਮੱਥੇ 'ਤੇ ਵੱਟ ਪਾਏ ਬਗੈਰ ਬਦਲੇ ਵਿਚ ਫਲ ਦੇਂਦੈ। ਮਨੁੱਖ ਤੂੰ ਦਰੱਖਤ ਵਾਂਗ ਸਹਿਣਸ਼ੀਲ ਹੋ ਜਾ।

ਵਿਸ਼ਵ ਪ੍ਰਸਿੱਧ ਦਾਰਸ਼ਨਿਕ ਬੇਂਜਾਮਿਨ ਫਰੈਂਕਲਿਨ ਨੇ ਲਿਖਿਐ—ਬਚਪਨ ਤੋਂ ਮੈਨੂੰ ਮੋਕਸ਼ ਪ੍ਰਤੀ ਜਗਿਆਸਾ ਸੀ। ਹਮੇਸ਼ਾ ਸੋਚਦਾ ਕਿਵੇਂ ਮੋਕਸ਼ ਮਿਲੇ ? ਸੰਤਾਂ-ਮਹਾਪੁਰਖਾਂ ਦੇ ਦੱਸੇ ਅਨੁਸਾਰ ਸ਼ੀਲ, ਸੰਤੋਖ, ਦਾਨ, ਪਾਠ, ਪੂਜਾ, ਇਸ਼ਨਾਨ, ਧਿਆਨ, ਆਲਸ ਦਾ ਤਿਆਗ—ਸਾਰੇ ਨਿਯਮ ਪਾਲਣ ਕੀਤੇ। 70 ਦੀ ਉਮਰ ਵਿਚ ਲੱਗਾ ਸਾਰੇ ਨਿਯਮ ਸਾਧ ਲਏ... ਪੂਰਨ ਹੋ ਗਿਆ। ਆਪਣੇ ਗੁਰੂ ਕੋਲ ਗਿਆ। ਮਿਰਤੂ ਛਈਆ 'ਤੇ ਪਏ ਗੁਰੂ ਨੇ ਮੁਸਕਰਾ ਕੇ ਕਿਹਾ, "ਸਭਿ ਕੁਝ ਉਵੇਂ ਦਾ ਉਵੇਂ ਹੈ, ਸਿਰਫ ਰੂਪ ਬਦਲ ਗਏ ਹਨ। ਪਹਿਲਾਂ ਵਿੱਦਿਆ, ਧਨ, ਕਾਬਲੀਅਤ ਦਾ ਹੰਕਾਰ ਸੀ, ਹੁਣ ਤਿਆਗ ਦਾ, ਸੰਜਮ ਦਾ ਹੰਕਾਰ ਹੋ ਗਿਆ... ਕਰਤਾ "ਮੈਂ ਸੂਖ਼ਮ ਹੋ ਕੇ ਹੋਰ ਗਹਿਰੇ ਬੈਠ ਗਿਆ।" ਸੁਕਦੇਵ ਜੀ ਨੂੰ ਮਹਾਨ ਬ੍ਰਾਹਮਣ ਰਿਸ਼ੀ ਵਿਆਸ ਜੀ ਦੇ ਪੁੱਤਰ ਹੋਣ ਦਾ... ਜਾਤ ਦਾ ਹੰਕਾਰ ਸੀ। ਮੇਰੇ ਪਿਤਾ ਦੇਵ ਲੋਕ ਜਾਂਦੇ ਹਨ ਤਾਂ ਦੇਵਤੇ ਆਸਨ ਛੱਡ ਉੱਠ ਖਲੋਂਦੇ ਹਨ। ਹੰਕਾਰ ਦੇ ਇਸੇ ਭਾਵ

ਵਿਚ ਵਿਸ਼ਨੂ ਪੁਰੀ ਚਲੇ ਗਏ। "ਹਰਜੂ ਹੰਕਾਰ ਨ ਭਾਵਈ"... ਪ੍ਰਮੇਸ਼ਰ ਨੂੰ ਹੰਕਾਰ ਪਸੰਦ ਨਹੀਂ। ਨਰ ਔਰ ਨਰਾਇਣ ਮਿਲਣ ਵਿਚ ਅਵਰੋਧ ਬਣੇ ਰੋਗ ਨੂੰ ਕੱਢਣ ਲਈ... ਸਬਕ ਸਿਖਾਉਣ ਲਈ... ਮਿਲਣ ਤੋਂ ਨਾਂਹ ਕਰ ਦਿੱਤੀ—ਹੰਕਾਰ ਦਾ ਲੱਕ ਟੁੱਟ ਗਿਆ। ਪਿਤਾ ਕੋਲ ਆ ਕੇ ਸਾਰੀ ਵਿਥਿਆ ਸੁਣਾਈ।

ਅਨੁਭਵੀ ਪਿਤਾ ਨੇ ਸਾਰਾ ਮਰਮ ਸਮਝ ਲਿਆ। ਰੋਗ ਮੁਕਤਿ ਹੋਣ ਲਈ ਗੁਰੂ ਧਾਰਨ ਹਿੱਤ ਜਨਕ ਜੀ ਕੋਲ ਭੇਜਿਆ। ਜਨਕ ਜੀ ਨੇ ਮਿਥਿਲਾ ਵਿਚ ਬਹੁਤ ਵੱਡਾ ਯੱਗ ਰੱਖਿਆ ਸੀ। ਪੂਰਨ ਆਹੂਤੀ ਤੋਂ ਬਾਅਦ ਲੰਗਰ ਵਰਤ ਰਿਹਾ ਸੀ। ਬ੍ਰਹਮਗਿਆਨੀ ਜਨਕ ਜੀ ਨੇ ਸੁਕਦੇਵ ਨੂੰ ਨਵੇਂ ਖੱਡ ਵਿਚ ਖਲੋ ਕੇ ਇੰਤਜ਼ਾਰ ਲਈ ਕਿਹਾ।

ਹੁਕਮ ਅਨੁਸਾਰ ਸੁਕਦੇਵ ਦੱਸੇ ਹੋਇ ਨੀਵੇਂ ਥਾਂ 'ਤੇ ਹੱਥ ਜੋੜ ਉਡੀਕ ਕਰਨ ਲੱਗ ਪਏ। ਉਹ ਖੱਡ ਜੂਠੇ ਪੱਤਲ ਸੁੱਟਣ ਦੀ ਥਾਂ ਸੀ। ਲੰਗਰ ਛਕ ਕੇ ਲੋਕੀਂ ਜੂਠੇ ਪੱਤਲ ਸੁੱਟੀ ਗਏ। ਸੁਕਦੇਵ ਦੇ ਸਿਰ 'ਤੇ ਪੱਤਲ ਪੈਂਦੇ ਗਏ.... ਪੱਤਲਾਂ ਦੇ ਜੂਠ ਵਿਚ ਦੱਬ ਗਏ... ਮਨ ਵਿਚ ਇਕ ਖਿਣ ਲਈ ਗਲਾਨੀ ਨਹੀਂ ਹੋਈ। ਹੰਕਾਰ ਔਰ ਹੀਣਤਾ ਇਕੋ ਭਾਵ ਦੇ ਪ੍ਰਤੀਰੂਪ ਹਨ। ਹੰਕਾਰ ਚਲਾ ਗਿਆ ਤਾਂ ਹੀਣਤਾ ਵੀ ਨਾ ਰਹੀ... ਰਾਹ ਦੀ ਰੁਕਾਵਟ ਹਟ ਗਈ... ਅਵਰੋਧ ਸਮਾਪਤ ਹੋ ਗਿਆ।

ਜਨਕ ਜੀ ਨੇ ਆਪ ਹੱਥ ਫੜਿ ਬਾਹਰ ਲਿਆਂਦਾ... ਗਲ ਨਾਲ ਲਾ ਲਿਆ... ਗੁਰੂ-ਸਿਸ਼ ਦਾ ਮਿਲਨ ਹੋ ਗਿਆ। ਚਉਥੇ ਪਾਤਸ਼ਾਹ ਇਸ ਪ੍ਰਸੰਗ ਨੂੰ ਬੜਾ ਸੋਹਣਾ ਲਿਖਿਐ—

"ਜਾਤ ਨਿਜਾਤ ਦੇਖ ਮਤਿ ਭਰਮਹੁ ਸੁਕ ਜਨਕ ਪਗੀਂ ਲਗ ਧਿਆਵੈਗੋ।
ਜੂਠਨਿ ਜੂਠਿ ਪਰੀ ਸਿਰ ਉਪਰ, ਖਿਣ ਮਨੂਆ ਤਿਲ ਨਾ ਡੋਲਾਵੈਗੋ।"

—(ਪੰ.—1308)

ਇਕ ਖਿਣ ਲਈ ਵੀ... ਤਿਲ ਮਾਤਰ ਵੀ, ਸੁਕਦੇਵ ਦਾ ਮਨ ਨਹੀਂ ਡੋਲਿਆ... ਅਵਰੋਧ ਸਮਾਪਤ ਹੋ ਗਿਆ... ਭਗਤ ਔਰ ਨਾਰਾਇਣ ਇਕ ਹੋ ਗਏ...।

# ਪਾਰਬ੍ਰਹਮ ਨਾਨਕ ਗੁਰਦੇਵ

ਬੱਚਾ ਜਨਮ ਦੇ ਛੇ ਮਹੀਨੇ ਤੋਂ ਬਾਅਦ, ਥੋੜ੍ਹੀ ਸੰਭਾਲ ਹੁੰਦਿਆਂ ਹੀ ਆਪਣੇ ਆਪ ਨੂੰ ਜਾਣਨ ਦੀ ਕੋਸ਼ਿਸ਼ ਆਰੰਭ ਕਰਦੈ। ਪ੍ਰਸਿੱਧ ਮਨੋਵਿਗਿਆਨੀ ਡਾ. ਲਾਂਕਾ ਕਹਿੰਦੇ ਹਨ, "ਛੇ ਮਹੀਨੇ ਤੋਂ ਅਠਾਰਾਂ ਮਹੀਨੇ ਤਕ ਉਹ ਆਪਣੇ ਰੰਗ ਰੂਪ, ਚਿਹਰੇ ਤੋਂ ਵਾਕਿਫ਼ ਹੋ ਜਾਂਦੈ। ਇਹ ਉਸ ਦੀ ਬਾਹਰੀ ਪਛਾਣ ਹੁੰਦੀ ਹੈ, ਭੌਤਿਕ ਸਰੀਰ ਦੀ ਪਛਾਣ।" ਧਰਮ ਸ਼ਾਸਤਰ ਕਹਿੰਦੇ ਹਨ, "ਆਪਣੇ ਮੂਲਿ ਦੀ, ਆਪਣੀ ਜੋਤਿ ਦੀ, ਨਿਰਾਕਾਰ ਆਤਮ ਸਰੂਪ ਦੀ ਪਛਾਣ ਜੀਵਨ ਦਾ ਮੁੱਖ ਮੰਤਵ ਹੈ।"

ਮਨੁੱਖ ਮਾਤਰ ਦੇ ਵਿਕਾਸ ਦੇ ਨਾਲ ਹੀ ਇਹ ਪ੍ਰਸ਼ਨ ਵੀ ਜ਼ਿਹਨ 'ਚ ਨਿਰੰਤਰ ਚਲਦਾ ਰਿਹਾ ਕਿ ਮਨੁੱਖ ਕੌਣ ਹੈ ? ਜਿਊਂਦੈ ਤਾਂ ਕੌਣ ? ਮਰਦੈ ਤਾਂ ਕੌਣ ? ਮਨੁੱਖ ਦੀ ਦੇਹ ਹੀ ਪ੍ਰਾਣੀ ਹੈ ? ਜਾਂ, ਇਹ ਮਿੱਟੀ, ਪਾਣੀ, ਹਵਾ, ਅਗਨੀ ਦਾ ਸੰਯੁਕਤ ਤੱਤ ਹੈ, ਜਿਹੜੇ ਤੱਤ, ਸਸਕਾਰ ਜਾਂ ਦਫਨ ਤੋਂ ਬਾਅਦ ਮਿੱਟੀ, ਮਿੱਟੀ 'ਚ, ਪਾਣੀ, ਪਾਣੀ 'ਚ, ਹਵਾ, ਹਵਾ 'ਚ ਅਤੇ ਅਗਨੀ, ਅਗਨੀ 'ਚ ਸਮਾਹਿਤ ਹੋ ਜਾਂਦੇ ਹਨ ਜਾਂ ਇਸਦਾ ਪੰਜਵਾਂ ਤੱਤ ਅਦਿੱਖ ਅਰੂਪ ਆਕਾਸ਼ ਤਕ ਆਪ ਬ੍ਰਹਮ ਹੈ, ਜੋ ਆਪਣੇ ਸ੍ਰੋਤ 'ਚ ਸ਼ਾਮਲ ਹੋਣ ਦੀ ਉਡੀਕ 'ਚ ਰਹਿੰਦੈ। ਤਾਂ ਧਰਮ ਸ਼ਾਸਤਰੀਆਂ ਨੇ ਹਜ਼ਾਰਾਂ ਸਾਲਾਂ ਦੀ ਤਪੱਸਿਆ ਤੋਂ ਬਾਅਦ ਆਪਣੇ ਅੰਦਰ ਉਹ 'ਨਿੱਜ ਥਾਂਵ' ਦੀ ਖੋਜ ਕਰ ਲਈ, ਜਿਥੇ ਬ੍ਰਹਮ ਜੋਤ ਬਿਰਾਜਮਾਨ ਹੈ। ਜਦੋਂ ਤੱਤ ਉਹ ਜੋਤ ਹੈ, ਮਨੁੱਖ 'ਚ ਜੀਵਨ ਦੇ ਲੱਛਣ ਹਨ, ਜਦੋਂ ਉਹ ਜੋਤ ਬੁਝੀ ਤਾਂ ਲਾਸ਼ ਬਣ ਜਾਂਦੀ ਏ। ਹਜ਼ਾਰਾਂ ਸਾਲ ਪਹਿਲਾਂ ਰਿਸ਼ੀਆਂ ਮੁਨੀਆਂ ਨੇ ਰਹੱਸ ਉਦਘਾਟਨ ਕੀਤਾ, "ਬ੍ਰਹਮ ਅਤੇ ਮਾਇਆ ਦਾ ਸੰਯੁਕਤ ਸ੍ਰਿਜਨ ਜੀਵ ਹੈ। ਇਹ ਦੋਵੇਂ ਲਾਜ਼ਮੀ ਹਨ। ਜੇ ਆਤਮਾ ਹੋਵੇ ਪਰ ਦੇਹ ਨਹੀਂ ਤਾਂ ਉਹ ਭਟਕਦੀ ਆਤਮਾ ਜਾਂ ਭੂਤ ਜਿਹੇ ਸ਼ਬਦਾਂ ਨਾਲ ਸੰਬੋਧਿਤ ਹੁੰਦੀ ਹੈ। ਜੇ ਦੇਹ ਹੈ, ਆਤਮਾ ਨਹੀਂ ਤਾਂ ਉਹ ਮਾਤਰ ਇਕ ਲੋਥ ਹੈ...ਲਾਸ਼!

ਪਦਾਰਥ ਦਾ ਸੂਖਮਤਮ ਅਣੂ ਬ੍ਰਹਮ ਹੈ। ਇਹ ਬ੍ਰਹਮ ਦਾ ਵਿਸਥਾਰ ਹੀ ਬ੍ਰਹਿਮੰਡ ਹੈ। ਭਾਰਤੀ ਅਧਿਆਤਮ ਦੀ ਵਿਸ਼ੇਸ਼ਤਾ ਹੈ ਕਿ ਹਜ਼ਾਰਾਂ ਸਾਲ ਪਹਿਲਾਂ ਜੀਵ-ਜਗਤ 'ਚ ਪ੍ਰਾਣ ਦੇ ਰੂਪ 'ਚ ਪ੍ਰਮੇਸ਼ਰ ਦੀ ਸ਼ਿਨਾਖਤ ਕੀਤੀ–

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।
ਪੀਪਾ ਪ੍ਰਣਵੈ-ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ॥ (ਪੰ-695)

ਸਾਰੇ ਬ੍ਰਹਿਮੰਡ ਦਾ ਸਿਰਜਣ ਜਿਨ੍ਹਾਂ ਤੱਤਾਂ ਦੇ ਸੁਮੇਲ ਨਾਲ ਹੋਇਆ, ਉਹ ਸਾਰੇ ਤੱਤ ਇਕ ਪ੍ਰਾਣੀ ਪਿੰਡ 'ਚ ਜਾਂ ਪਦਾਰਥ 'ਚ ਮੌਜੂਦ ਹਨ। ਬ੍ਰਹਮ ਆਪ ਅਤੇ

ਉਸਦੀ ਸਿਰਜੀ ਮਾਇਆ ਹਰ ਪਦਾਰਥ, ਪਿੰਡ ਜਾਂ ਪ੍ਰਾਣੀ 'ਚ ਮੌਜੂਦ ਹੈ। ਇਸ ਰਹੱਸ ਦੀ ਖੋਜ ਧਰਮ ਸ਼ਾਸਤਰੀਆਂ ਲਈ ਚੁਣੌਤੀ ਸੀ ਤਾਂ ਭਗਤ ਕਬੀਰ ਜੀ ਨੇ ਇਸ ਗੁੰਝਲ ਨੂੰ ਖੋਲ੍ਹਿਆ ਤੇ ਘੋਸ਼ਿਤ ਕੀਤਾ—

ਧਨ ਪਿਰ ਏਕੈ ਸੰਗਿ ਬਸੇਰਾ।
ਸੇਜ ਏਕ ਪੈ ਮਿਲਨੁ ਦੁਹੇਰਾ॥ (ਪੰ., 483)

ਇਕੋ ਸੇਜ, ਇਕੋ ਦੇਹ, ਬ੍ਰਹਮ ਅਤੇ ਮਾਇਆ, ਆਤਮਾ ਅਤੇ ਦੇਹ ਦੋਵੇਂ ਇਕੱਠੇ। ਸਾਰਾ ਜੀਵਨ ਇਕ ਦੂਜੇ ਤੋਂ ਨਾਵਾਕਫ ਗੁਜ਼ਾਰ ਦਿੰਦੇ ਹਨ। ਇਨ੍ਹਾਂ ਦਾ ਆਪਸ 'ਚ 'ਮੇਲ' ਨਹੀਂ ਹੁੰਦਾ। ਉਸ ਪਤੀ ਉਸ ਸਾਈਂ ਦੇ ਸਹਿਵਾਸ ਤੋਂ ਪਤਨੀ ਰੂਪ ਦੇਹ ਵਾਂਝਿਆਂ ਹੀ ਮਰ ਜਾਂਦੀ ਏ... ਮਨੁੱਖੀ ਜੀਵਨ ਦੀ ਇਹੋ ਵਿਡੰਬਨਾ ਹੈ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਇਹ ਖੋਜ ਜਾਰੀ ਰਹਿਣੀ ਚਾਹੀਦੀ ਏ। ਇਹ ਤਲਾਸ਼ 'ਨਿਜ ਰੂਪਿ' ਦੀ ਹੈ... ਤੇਰੀ ਤਲਾਸ਼ ਹੈ, ਤੂੰ ਕੌਣ ਹੈਂ ? ਪੰਜਵੇਂ ਪਾਤਸ਼ਾਹ ਖੋਜ ਲਈ ਪ੍ਰੇਰਦੇ ਹਨ

"ਨਿਹਫਲੇ ਤਸਯ ਜਨਮਸਯ, ਜਾਵਦ ਬ੍ਰਹਮ ਨ ਬਿੰਦਤੇ।
ਸਾਗਰੰ ਸੰਸਾਰਸਯ, ਗੁਰ ਪਰਸਾਦੀ ਤਰਹਿ ਕੇ॥" ਸਲੋਕ ਸਹਸਕ੍ਰਿਤੀ।

ਮਨੁੱਖ ! ਤੂੰ ਕਈ ਜੀਵਾਂ-ਜੂਨਾਂ 'ਚ ਜਨਮਿਆ, ਮਰਿਆ । ਸਾਰੇ ਜੀਵਨ ਵਿਅਰਥ ਗਏ... ਬ੍ਰਹਮ ਰੂਪ, ਨਿਜ ਰੂਪ ਦੀ ਪਛਾਣ ਨਹੀਂ ਕਰ ਸਕਿਆ। ਹੁਣ ਇਕ ਪ੍ਰਯੋਗ ਕਰ, ਪੂਰਨ ਗੁਰੂ ਦਾ ਹੱਥ ਸਿਰ ਤੇ ਰਖਵਾ ਲੈ। ਕਈ ਇਸ ਪ੍ਰਯੋਗ ਨਾਲ ਤਰ ਗਏ... ਮੁਕਤਿ ਹੋ ਗਏ। ਗੁਰੂ ਨਾਨਕ ਇਕ ਜੋਤਿ ਹੈ। ਗੁਰੂ ਦੇਹ 'ਚ ਵੀ ਬਿਦੇਹ ਹੁੰਦੈ... ਮਾਇਆ 'ਚ ਦਿਸਦਿਆਂ ਵੀ ਬ੍ਰਹਮ ਦੇ ਸੰਗਿ-ਸੰਗਿ ਹੁੰਦੈ। 'ਸਤਿਗੁਰੂ ਦੇਹ ਤੋਂ ਬ੍ਰਹਮ' ਤਕ ਬਿਖਮ ਯਾਤਰਾ ਦਾ ਅੰਤਿਮ ਪੜਾਅ ਹੁੰਦੈ। ਉੱਚੇ ਐਵਰੈਸਟ ਦਾ ਸਿਖਰ। ਇਸ ਤੋਂ ਅੱਗੇ ਕੋਈ ਜ਼ਮੀਨ ਨਹੀਂ—ਪੈਰ ਅੱਗੇ ਰੱਖਣ ਲਈ ਥਾਂ ਨਹੰ। ਬਸ ਇਕ ਕਦਮ ਚੁੱਕਿਆ, ਤਾਂ "ਅਨੰਤ ਬ੍ਰਹਮ" 'ਚ ਲੀਨ। ਗੁਰੂ ਨਾਨਕ ਤੋਂ ਇਕ ਛਲਾਂਗ ਪਿੱਛੇ, ਨਿਰੰਕਾਰ ਆਪਿ, ਨਾਨਕ 'ਚ ਪ੍ਰਵੇਸ਼ ਕੀਤਾ। ਗੁਰੂ ਨਾਨਕ ਤੋਂ ਅਗਲੀ ਗੁਰੂ ਪ੍ਰੰਪਰਾ ਰੰਗ ਰੂਪ ਨਾਮ ਬਦਲਦੇ ਰਹੇ ਗੁਰੂ ਨਾਨਕੀ "ਬ੍ਰਹਮ ਜੋਤ" ਬਲਦੀ ਰਹੀ... ਗੁਰੂ ਪ੍ਰੰਪਰਾ ਚਲਦੀ ਰਹੀ।

ਪਾਰਬ੍ਰਹਮ ਨਾਨਕ ਗੁਰਦੇਵ! ਵਡੈ ਭਾਗਿ ਪਾਇਐ ਹਰਿ ਸੇਵ।

ਵਡੇ ਭਾਗਿ ਹੋਣ, ਹਰੀ ਪ੍ਰਸੰਨ ਹੋਵੈ, ਤਾਂ ਗੁਰੂ ਮਿਲਾ ਦਿੰਦੈ... ਗੁਰੂ ਮੇਹਰ ਕਰਦੈ, ਤਾਂ ਹਰੀ ਮਿਲਾ ਦਿੰਦੈ।"

# ਪੰਜ ਖੰਡ

ਗੁਰੂ ਨਾਨਕ ਪਾਤਸ਼ਾਹ ਨੇ ਇਸ ਗੁਪਤ ਮਾਰਗ ਦੇ ਪੰਜ ਪੜਾਅ, ਪੰਜ ਸਟੇਸ਼ਨ ਰੇਖਾਂਕਿਤ ਕਰ ਲਏ ਅਤੇ ਸਪੱਸ਼ਟ ਨਿਰਦੇਸ਼ ਦਿੱਤਾ ਕਿ ਸਰੀਰ ਨਾਲ ਨਹੀਂ, ਸੁਰਤਿ ਨਾਲ ਇਸ ਬਿਖਮ ਮਾਰਗ ਦੀ ਯਾਤਰਾ ਸੰਭਵ ਹੈ...।

"ਸ਼ਬਦ ਸੁਰਤਿ ਧੁਨਿ ਅੰਤਰਿ ਜਾਗੀ।" ਸੁਰਤਿ ਸੰਸਾਰ ਦੀਆਂ ਵਿਸ਼ੈ ਵਾਸਨਾਵਾਂ ਵੱਲ ਖਿੰਡਰੀ ਹੋਈ ਹੈ। ਜਦੋਂ ਸਤਿਗੁਰੂ ਦੀ ਕਿਰਪਾ ਨਾਲ ਸਾਧਕ ਜਾਂ ਸਿੱਖ ਸੁਰਤਿ ਨੂੰ... ਚਿਤ ਨੂੰ, ਸੰਸਾਰ ਤੋਂ ਬਾਹਰ ਦੀ ਦੌੜ ਤੋਂ ਮੋੜ ਕੇ ਅੰਤਰਮੁਖੀ ਮਾਰਗ 'ਤੇ ਆਤਮ-ਪਥ 'ਤੇ ਤੋਰ ਦਿੰਦਾ ਹੈ ਤਾਂ ਯਾਤਰਾ ਜੇ ਨਿਰਵਿਘਨ ਪੂਰੀ ਹੋ ਜਾਏ ਤਾਂ ਮਾਰਗ ਦੇ ਸਿਖਰ 'ਤੇ ਸ਼ਬਦ... ਆਤਮਾ ਨਾਲ ਮੇਲ ਹੋ ਜਾਂਦੈ ਔਰ ਦੋਹਾਂ ਦੇ ਮਿਲਦਿਆਂ... ਰੱਬੀ ਨਾਦ... ਅਨਹਦ ਧੁਨੀ, ਗੁੰਜਾਇਮਾਨ ਹੋਣ ਲੱਗਦੀ ਹੈ। ਇਸ ਰਾਹ ਦੇ ਪੰਜ ਪੜਾਅ ਹਨ—

## ਧਰਮ ਖੰਡ

"ਧਰਮ ਖੰਡ ਕਾ ਏਹੋ ਧਰਮੁ। ਗਿਆਨ ਖੰਡ ਕਾ ਆਖਹੁ ਕਰਮੁ।"

ਯਾਤਰਾ ਦਾ ਆਰੰਭ ਇਸ ਸਟੇਸ਼ਨ ਤੋਂ। ਇਸ ਪਹਿਲੇ ਪੜਾਅ 'ਤੇ ਸਾਧਕ ਦੀ ਕਰਮਸ਼ੁੱਧੀ ਲਾਜ਼ਮੀ ਹੈ। ਮਨੁੱਖ ਦੇ ਕਰਮ, ਆਤਮ-ਗਿਆਨ ਨਾਲ ਪੁਣ ਛਾਣ ਕੇ ਹੋਣੇ ਚਾਹੀਦੇ ਹਨ... ਇਸ ਦੇ ਦੋ ਉਪਾਲੰਬ ਹਨ—1. ਮੇਰੇ ਕਰਮਾਂ ਕਰਕੇ ਕਿਸੇ ਜੀਅ, ਬਨਸਪਤੀ, ਸ੍ਰਿਸ਼ਟੀ ਦੇ ਕਿਸੇ ਅਣੂ 'ਤੇ ਮਾੜਾ ਪ੍ਰਭਾਵ ਤਾਂ ਨਹੀਂ ਪੈਂਦਾ ? ਕਿਸੇ ਦਾ ਮਨ ਤਾਂ ਨਹੀਂ ਦੁਖਦਾ ? 2. "ਕਰਮ ਕਰਤ ਹੋਵੈ ਨਿਹਕਰਮ। ਤਿਸੁ ਬੈਸਨੋ ਕਾ ਨਿਰਮਲ ਧਰਮ।"

ਇਹ ਖੰਡ ਬਹੁਤ ਵੱਡਾ ਹੈ। ਇਸੇ ਖੰਡ ਵਿਚ ਪਵਨ ਦੇਵਤਾ, ਜਲ ਦੇਵਤਾ, ਅਗਨੀਦੇਵ, ਭਗਵਾਨ ਕ੍ਰਿਸ਼ਨ ਅਤੇ ਸ਼ਿਵਜੀ ਦੇ ਲੋਕ ਹਨ। ਇਸ ਖੰਡ 'ਚੋਂ ਲੰਘਦਿਆਂ ਬ੍ਰਹਮਲੋਕ ਦੇ ਦੀਦਾਰੇ ਹੁੰਦੇ ਹਨ, ਜਿਥੇ ਬ੍ਰਹਮਾ ਜੀ ਅਨੇਕ ਰੂਪ-ਰੰਗ ਦੀਆਂ ਮੂਰਤਾਂ ਸਿਰਜ ਰਹੇ ਹਨ। ਇਥੇ ਹੀ ਚੰਦ੍ਰ ਮੰਡਲ, ਸੂਰਜ ਮੰਡਲ ਅਤੇ ਇੰਦਰ ਲੋਕ ਵੀ ਵਿਖਾਈ ਦਿੰਦੇ ਹਨ। ਅਨੇਕਾਂ ਸਿੱਧ, ਬੁੱਧ, ਨਾਥ ਅਤੇ ਦੇਵੀ-ਦੇਵਤਿਆਂ ਦੇ ਪ੍ਰਦੇਸ਼ 'ਚੋਂ ਯਾਤਰਾ ਅੱਗੇ ਵਧਦੀ ਹੈ।

## ਗਿਆਨ ਖੰਡ

ਇਹ ਦੂਜਾ ਪੜਾਅ ਹੈ। ਇਹ ਆਤਮ-ਗਿਆਨ ਦਾ ਲੋਕ ਹੈ। ਇਥੇ ਪਹੁੰਚ ਕੇ ਮਨੁੱਖੀ ਸੁਰਤਿ ਕਰੋੜਾਂ ਆਨੰਦ ਮਾਣਦੀ ਹੈ। ਇਥੇ ਪੁੱਜ ਕੇ ਬ੍ਰਹਿਮੰਡੀ ਨਾਦ ਦੀ ਹਲਕੀ ਧੁਨੀ ਆਰੰਭ ਹੋ ਜਾਂਦੀ ਹੈ।

### ਸਰਮ ਖੰਡ

ਇਹ ਤੀਸਰਾ ਪੜਾਅ ਪ੍ਰਮੇਸ਼ਰੀ ਕਰਮਸ਼ਾਲਾ ਦਾ ਖੰਡ ਹੈ। ਤਿਥੈ ਘੜੀਐ ਸੁਰਤਿ ਮਤਿ ਮਨਿ ਬੁੱਧਿ। ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ। ਇਥੇ ਦੇਵਤਿਆਂ, ਸਿੱਧਾਂ, ਪ੍ਰਬੁੱਧਾਂ ਦੀ ਮਤਿ ਮੁਰੰਮਤ ਹੁੰਦੀ ਏ। ਜ਼ਰੂਰਤ ਅਨੁਸਾਰ ਨਵ-ਸਿਰਜਣ ਵੀ ਹੁੰਦੈ।

### ਕਰਮ ਖੰਡ

ਸੁਰਤਿ ਪਥਿ ਦਾ ਚੌਥਾ ਪੜਾਅ। ਇਹ ਭਗਤੀ ਮਾਰਗ ਦਾ ਬਹੁਤ ਮਹੱਤਵਪੂਰਨ ਖੰਡ ਹੈ। ਇਥੇ ਪੁੱਜਿਆ ਸਾਧਕ ਪੂਰੀ ਤਰ੍ਹਾਂ ਨਿਸ਼ਕਾਮ ਹੋ ਜਾਂਦੈ। ਸਾਰੇ ਕਰਮ ਅਨਾਸਕਤ ਭਾਵ ਨਾਲ ਹੋਣ ਲੱਗਦੇ ਹਨ। ਆਪਣੇ ਨਿੱਜ-ਹਿੱਤ ਲਈ ਕੁਝ ਨਹੀਂ ਹੁੰਦਾ। ਹਰ ਕਰਮ ਪ੍ਰਭੂ ਨੂੰ ਸਮਰਪਿਤ। ਲੰਗਰ ਵੀ ਛਕਦੈ ਤਾਂ ਇਸ ਪ੍ਰੀਤ ਨਾਲ ਕਿ ਮੇਰੇ ਅੰਦਰ ਦਾ ਪ੍ਰਮਾਤਮਾ ਛਕ ਰਿਹੈ... ਮੈਂ ਬਸ ਨਿਮਿਤ ਮਾਤਰ ਰਹਿ ਗਿਆਂ। ਮੇਰਾ ਇਹ ਵਜੂਦ, 'ਹਰੀ ਨਿਵਾਸ' ਬਣ ਗਿਆ... ਰੱਬ ਦੀ ਮਹਿਮਾ 'ਚ ਪਿਰੋਇਆ ਗਿਆ।

### ਸਚ ਖੰਡ

ਇਹ ਯਾਤਰਾ ਦਾ ਸਿਖਰ ਹੈ... ਨਿਰੰਕਾਰ ਦਾ ਪ੍ਰਦੇਸ਼। ਇਹੀ ਥਾਂ ਹੈ, ਜਿਸ ਲਈ ਗੁਰੂ ਨਾਨਕ ਪਾਤਸ਼ਾਹ ਕਿਹਾ—

"ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ।"

ਇਹੀ ਥਾਂ, ਇਹੋ ਪ੍ਰਦੇਸ਼ ਜਿਸ ਦਾ ਨਾਮਕਰਨ ਗੁਰੂ ਨਾਨਕ ਪਾਤਸ਼ਾਹ 'ਸਚਖੰਡਿ' ਕਰਦੇ ਹਨ, ਇਥੋਂ ਹੀ ਸ੍ਰਿਸ਼ਟੀ ਦੇ ਸਾਰੇ ਮੰਡਲ-ਸਾਰੇ ਲੋਕ ਸੰਚਾਲਿਤ ਤੇ ਨਿਰਦੇਸ਼ਿਤ ਹੁੰਦੇ ਹਨ। ਇਹ ਸੱਚਖੰਡ ਹੈ। ਸੱਚ ਦਾ ਅਰਥ ਹੈ, ਪ੍ਰਮਾਤਮਾ। ਸਿਰਫ ਪ੍ਰਮਾਤਮਾ ਸੱਚ ਹੈ ਹੋਰ ਸਭਿ ਝੂਠ... ਨਾਸ਼ਵਾਨ। ਇਹ ਖੰਡ ਪ੍ਰਮਾਤਮਾ ਦਾ ਲੋਕ ਹੈ। ਸ੍ਰਿਸ਼ਟੀ ਦੀ ਵਿਵਸਥਾ, ਸੰਚਾਲਨ ਵੇਖ ਕੇ ਪ੍ਰਮੇਸ਼ਰ ਪੂਰੇ ਖੇੜੇ ਵਿਚ, ਪੂਰੇ ਆਨੰਦ ਅਤੇ ਆਹਲਾਦਕਤਾ ਵਿਚ ਵਿਗਸਦੈ... ਅਤੇ ਇਹ ਸੱਚਖੰਡ ਹਰ ਪ੍ਰਾਣ, ਹਰ ਜੀਅ, ਹਰ ਜ਼ੱਰੇ 'ਚ ਮੌਜੂਦ ਹੈ।

# ਹਰਿ ਸਿਮਰਤ ਤੇਰੀ ਜਾਇ ਬਲਾਇ

ਜੀਵਨ ਬਲਾਵਾਂ ਦਾ ਦੂਜਾ ਨਾਂ ਹੈ। "ਜਨਮੰ ਦੁਖੰ ਜੀਵਨੰ ਦੁਖੰ, ਮਰਣੰ ਤੂ ਮਹੱਤਮ ਦੁਖੰ।" ਜਨਮ ਦੁੱਖ। ਮਾਤ ਗਰਭ 'ਚ ਨੌਂ ਮਹੀਨੇ ਉਰਧ ਵਾਸ। ਸਿਰ ਥੱਲੇ, ਪੈਰ ਉੱਪਰ... ਹਨੇਰ ਕੋਠੜੀ 'ਚ ਵਾਸ। ਫੇਰ ਗਰਭ 'ਚੋਂ ਬਾਹਰ ਆਉਣ ਦੀ ਪੀੜਾ ਦਾਇਕ ਪ੍ਰਕਿਰਿਆ। ਤਾਂ ਉਪਨਿਸ਼ਦ ਕਹਿੰਦੇ ਹਨ, ਜਨਮੰ ਦੁਖੰ। ਫੇਰ ਜੀਵਨ ਸਾਰਾ ਦੁੱਖਾਂ ਦਾ ਆਗਾਰ। ਹਰ ਕਦਮ 'ਤੇ ਮਿਲ ਰਹੀਆਂ ਚੁਣੌਤੀਆਂ ਦਾ ਸਾਹਮਣਾ। ਬਾਲ-ਕਾਲ ਤੋਂ ਪੜ੍ਹਾਈ ਦੀ ਸਮੱਸਿਆ ਵੱਡਿਆਂ ਹੋ ਕੇ; ਜੀਵਿਕਾ ਲਈ, ਨੌਕਰੀ, ਕਾਰੋਬਾਰ, ਖੇਤੀ, ਹਰ ਥਾਂ 'ਤੇ ਨਿਤ ਨਵੀਆਂ ਚੁਣੌਤੀਆਂ। ਨਿਤ ਨਵਾਂ ਤਣਾਓ। ਧਰਮ ਗੁਰੂਆਂ ਨੇ, ਸੰਤਾਂ ਨੇ ਮਨੁੱਖ ਨੂੰ ਤਣਾਅ ਤੋਂ ਰਹਿਤ ਕਰਨ ਲਈ ਨਾਮ ਦਿੱਤਾ। ਕਿਹਾ, "ਸਰਬ ਰੋਗ ਕਾ ਅਉਖਧ ਨਾਮ।" ਜੀਵਨ ਦੇ ਸਾਰੇ ਕਲੇਸ਼ਾਂ-ਦੁੱਖਾਂ ਨੂੰ ਦੂਰ ਕਰਨ ਦਾ ਵਸੀਲਾ ਹੈ ਨਾਮ। ਸੰਤਾਂ, ਮਹਾਪੁਰਖਾਂ ਨੇ ਜੀਵਨ 'ਚ ਗਹਿਰੇ ਪ੍ਰਯੋਗ ਕੀਤੇ ਅਤੇ ਇਸ ਨਿਸ਼ਕਰਸ 'ਤੇ ਪਹੁੰਚੇ ਕਿ ਦੁੱਖਾਂ ਦਾ ਕਾਰਨ, ਮਾਇਆ ਹੈ। ਇਹ ਮਾਇਆ ਜੜ੍ਹ ਹੈ ਜਾਂ ਚੇਤਨ ਹੈ। ਧਨ ਸੰਪਤੀ ਜੜ੍ਹ ਮਾਇਆ ਹੈ ਅਤੇ ਇਸਤਰੀ ਪੁਰਸ਼ ਬੱਚੇ-ਚੇਤਨ ਮਾਇਆ ਹੈ। ਮਨੁੱਖੀ ਮਨ ਇਨ੍ਹਾਂ ਦੁਹਾਂ ਲਈ ਜਾਂ ਦੁਹਾਂ 'ਚੋਂ ਕਿਸੇ ਇਕ ਦੀ ਪ੍ਰਾਪਤੀ ਲਈ ਤਣਾਓ ਗ੍ਰਸਤ ਹੈ। ਸੰਸਾਰ ਦੀਆਂ ਸਾਰੀਆਂ ਜੰਗਾਂ ਇਨ੍ਹਾਂ ਲਈ ਹੀ ਲੜੀਆ ਗਈਆਂ। ਜਰ, ਜੋਰੂ ਲਈ-ਧਨ ਲਈ, ਮਹਿਲਾਂ ਲਈ ਜਾਂ ਔਰਤ ਲਈ। ਸੰਤਾਂ ਨੇ, ਗੁਰੂਆਂ ਨੇ ਜੀਅ ਨੂੰ ਨਾਮ ਦਿੱਤਾ—"ਹਰੀ ਦਾ ਨਾਮ-ਹਰਿ ਸਿਮਰਤ ਤੇਰੀ ਜਾਇ ਬਲਾਇ। ਪਰ ਵਾਹ ਰੇ ਮਨੁੱਖ ਇਸ ਨੇ ਨਾਮ ਜੱਪ ਕੇ ਵੀ ਮਾਇਆ ਹੀ ਮੰਗੀ। ਧਨ, ਜਾਇਦਾਦ, ਜਾਂ ਪਤੀ-ਪਤਨੀ, ਪੁੱਤਰ-ਜੜ੍ਹ ਜਾਂ ਚੇਤਨ।

ਇਕ ਵਾਰ ਤੁਲਸੀਦਾਸ ਕੋਲ ਇਕ ਬਜ਼ੁਰਗ ਔਰਤ ਆਪਣੇ ਜਵਾਨ ਪੁੱਤਰ ਨੂੰ ਲੈ ਕੇ ਆਈ। ਮਹਾਰਾਜ ਇਹ ਦਿਨ ਭਰ ਸ਼ਰਾਬ ਬਣਾਉਂਦਾ ਤੇ ਪੀਂਦਾ ਰਹਿੰਦੈ। ਕ੍ਰਿਪਾ ਕਰੋ, ਇਸਨੂੰ ਸਮੱਤ ਦਿਓ। ਤੁਲਸੀਦਾਸ ਨੇ ਉਸਨੂੰ ਗੰਗਾ ਜਲ ਦਿੱਤਾ। ਲੈ ਪੁੱਤਰ, ਜਦੋਂ ਸ਼ਰਾਬ ਦੀ ਤਲਬ ਲੱਗੇ, ਇਹ ਗੰਗਾ ਜਲ ਦਾ ਅਚਮਨ ਕਰ ਲਈਂ। ਉਹ ਗੰਗਾ ਜਲ ਦੀ ਸ਼ਰਾਬ ਬਣਾ ਕੇ ਪੀ ਗਿਆ। ਤਰਕ ਦਿੱਤਾ, ਇਹ ਤਾਂ ਪਵਿੱਤਰ ਸ਼ਰਾਬ ਹੈ।

ਉਹ ਬਜ਼ੁਰਗ ਫਿਰ ਤੁਲਸੀਦਾਸ ਕੋਲ ਗਈ ਤਾਂ ਉਨ੍ਹਾਂ ਕਿਹਾ, "ਸੁਰਸਰੀ ਜਲ ਕ੍ਰਿਤ ਦਾਰੁਨ ਬਾਣਾ, ਕਬਹੂੰ ਨ ਸੰਤ ਕਰਹਿ ਤਿਹ ਪਾਣਾ। ਸੁਰਸਰੀ ਮਹਿ ਜਲ ਮਿਲਹਿ ਜੈਸੇ, ਈਸ ਅਨੀਸਹੀ ਅੰਤਰ ਤੈਸੇ॥" ਭਾਵੇਂ ਗੰਗਾ ਜਲ ਦੀ ਸ਼ਰਾਬ ਬਣੇ,

ਉਸਦਾ ਪ੍ਰਭਾਵ ਵੀ ਆਮ ਸ਼ਰਾਬ ਵਾਂਗ ਹੀ ਹੈ—ਉਸਨੂੰ ਕੋਈ ਹੋਰ ਧਾਰਮਿਕ ਨਾਂ ਨਹੀਂ ਦਿੱਤਾ ਜਾ ਸਕਦਾ। 'ਨਾਮ' ਤਾਂ ਗੰਗਾ ਜਲ ਵਾਂਗ ਹੈ, ਮਨੁੱਖ ਨੂੰ ਮਾਇਕ-ਵਿਕਾਰਾਂ ਤੋਂ ਰਹਿਤ ਕਰਨ ਲਈ ਪਰ ਮਨੁੱਖ ਨਾਮ ਜਪਦੈ, ਬਾਣੀ ਪੜ੍ਹਦੈ ਔਰ ਅਰਦਾਸ ਵਿਚ ਸਤਿਗੁਰ ਤੋਂ, ਪ੍ਰਮਾਤਮਾ ਤੋਂ ਕਿਸੇ ਨਾ ਕਿਸੇ ਰੂਪ ਵਿਚ ਮਾਇਆ ਹੀ ਮੰਗਦੈ... ਧਨ, ਜੋਬਨ, ਦੇਹ ਅਰੋਗਤਾ, ਸੰਸਾਰਕ ਸਫਲਤਾ, ਕਈ ਰੰਗਾਂ-ਰੂਪਾਂ ਵਿਚ ਮਾਇਆ ਦੀ ਮੰਗ। ਤਾਂ ਪੰਜਵੇਂ ਪਾਤਸ਼ਾਹ ਇਸ ਗੁੰਝਲ ਨੂੰ ਖੋਲ੍ਹਦੇ ਹਨ—

ਭਜੁ ਮਨ ਮੇਰੇ ਏਕੋ ਨਾਮ।
ਜੀਅ ਤੇਰੇ ਕੈ ਆਵੈ ਕਾਮ।
ਹਰਿ ਸਿਮਰਤ ਤੇਰੀ ਜਾਇ ਬਲਾਇ।
ਸਰਬ ਕਲਿਆਣ ਵਸੈ ਮਨ ਆਇ॥ (ਪੰਨਾ. 371)

ਮਨੁੱਖ ਦੇ ਦੋ ਵਜੂਦ ਹਨ—ਖਾਕੀ ਅਤੇ ਨੂਰੀ। ਦੇਹ, ਇਹ ਮਿੱਟੀ ਤੋਂ ਬਣਿਆ, ਮਿੱਟੀ ਵਿਚ ਮਿਲ ਜਾਣੈ। ਦੂਜਾ ਵਜੂਦ ਹੈ ਨੂਰੀ। ਇਹ ਪ੍ਰਮਾਤਮਾ ਦਾ ਪ੍ਰਤੀਬਿੰਬ ਹੈ... ਅਮਰ ਅਵਿਨਾਸ਼ੀ, ਸਦੀਵੀ ਸਰੂਪ। ਮਨੁੱਖ ਦੀ ਸਮੱਸਿਆ ਹੈ ਕਿ ਉਹ ਬਾਹਰਲੀ ਦੇਹ ਨਾਲ, ਰਸਨਾ ਨਾਲ ਨਾਮ ਜਪਦੈ। ਇਹ ਨਾਮ, ਪ੍ਰਮਾਤਮਾ ਦਾ ਹੈ, ਇਸਨੂੰ ਰਸਨਾ ਤੋਂ ਅੱਗੇ ਹਿਰਦੈ ਨੂੰ ਛੂੰਹਦਿਆਂ ਹੋਇਆਂ ਆਤਮਾ ਤਕ, ਨੂਰੀ ਵਜੂਦ ਤਕ ਪੁੱਜਣਾ ਚਾਹੀਦੈ ਪਰ ਰਸਨਾ ਇਕ ਇੰਦਰੀ ਹੈ।

ਇੰਦਰੀਆਂ ਮਨ ਦੇ ਅਧੀਨ ਹਨ। ਮਨ ਨਾਮ ਨੂੰ ਬਾਹਰਲੀ ਦੇਹ ਦੀ ਸੁੱਖ-ਸ਼ਾਂਤੀ ਲਈ ਵਰਤ ਲੈਂਦਾ ਹੈ। ਮਨ-ਬੁੱਧੀ ਬਾਹਰਲੀ ਦੇਹ ਦੇ ਸੈਨਾਪਤੀ ਹਨ ਅਤੇ ਦੇਹ ਦੀ ਆਸ਼ਕਤੀ ਮਾਇਆ ਨਾਲ ਹੈ। ਇਹ ਮਨ, ਨਾਮ ਦੀ ਦਿਸ਼ਾ ਬਦਲ ਦੇਂਦਾ ਹੈ। ਨਾਮ ਨੂੰ ਸੰਸਾਰ ਮੁੱਖੀ... ਮਾਇਆ ਮੁਖੀ ਕਰ ਦੇਂਦੈ। ਇਥੇ ਚੂਕ ਹੋ ਗਈ। ਪੰਚਵਟੀ ਨਿਵਾਸ ਕਰਦਿਆਂ, ਬਨਵਾਸ ਕਾਲ ਵਿਚ ਇਕ ਦਿਨ ਲਕਸ਼ਮਣ ਨੇ ਭਗਵਾਨ ਰਾਮ ਤੋਂ ਪੁੱਛਿਆ, "ਹੇ ਪ੍ਰਭੂ ! ਕਹਿੰਦੇ ਹਨ ਨਾਮ ਮੋਖ ਦਾ ਦਾਤਾ ਹੈ। ਇਸ ਬਾਬਤ ਸਮਝਾਓ", ਤਾਂ ਪ੍ਰਭੂ ਕਿਹਾ, "ਨਾਮ ਤੇ ਵਿਰਤੀ ਯੋਗ ਤੇ ਗਿਆਨਾ, ਗਿਆਨ ਮੋਕਸ਼ਪ੍ਰਦ ਵੇਦਵਖਾਨਾ।" ਨਾਮ ਦਾ ਵਾਹਕ ਮਨ ਹੈ, ਜਿਵੇਂ ਰੱਥ ਦਾ ਵਾਹਕ ਘੋੜਾ ਹੈ। ਜੇ ਰਥੀ ਘੋੜੇ ਨੂੰ ਵਸ ਕਰ ਲੈ ਤਾਂ ਟਿਕਾਣੇ ਵਾਲੇ ਸਥਾਨ 'ਤੇ ਪੁੱਜ ਸਕਦੈ।

ਨਾਮ ਦਾ ਅਭਿਆਸੀ, ਨਾਮ ਦੀ ਨਿਰੰਤਰ ਸੱਟ ਨਾਲ ਮਨ ਨੂੰ ਨਿਯੰਤਰਤ ਕਰ ਲੈ, ਤਾਂ ਇਹ ਨਾਮ ਅਗਲੇ ਪੜਾਅ, ਅਗਲੇ ਸਟੇਸ਼ਨ 'ਯੋਗ' ਉੱਤੇ ਪਹੁੰਚ ਜਾਂਦੈ। ਇਹ ਚੇਤਨਾ ਦਾ ਆਤਮਾ ਨਾਲ ਮਿਲਨ ਦਾ ਸਥਲ ਹੈ। ਤਾਂ ਭਗਵਾਨ ਰਾਮ ਕਹਿੰਦੇ ਹਨ—ਮਨ ਦੀ ਆਸਕਤੀ ਮਾਇਆ ਨਾਲ ਹੈ, ਮਾਇਕ ਸੰਸਾਰ ਨਾਲ ਹੈ। ਨਾਮ ਦਾ ਪਹਿਲਾ ਕੰਮ ਮਨ ਅਤੇ ਇੰਦਰੀਆਂ ਨੂੰ ਮਾਇਆ ਤੋਂ ਵਿਰਕਤ ਕਰਨਾ ਹੈ—'ਨਾਮ ਤੇ ਵਿਰਤੀ' ਨਾਮ ਤੋਂ ਵਿਰਕਤੀ ਆਏਗੀ—ਅਗਲਾ ਪੜਾਅ ਯੋਗ ਦਾ

ਹੈ, ਮਿਲਨ ਦੀ ਥਾਂ ਸੰਗਮ ਦਾ ਖੇਤਰ। ਇਹ ਥਾਂ ਅਦਭੁਤ ਹੈ, ਨਿਵੇਕਲਾ ਹੈ। ਇਸ ਥਾਂ ਨੂੰ ਭਗਤ ਬੇਣੀ ਜੀ ਕਹਿੰਦੇ ਹਨ,

"ਬੇਣੀ ਸੰਗਮ ਤਿਹ ਪਰਾਗ ਮਨ
ਮੱਜਨ ਕਰਹਿ ਤਿਹ ਠਾਇ।"

ਉਹ ਸੰਗਮ ਹੈ, ਪ੍ਰਯਾਗ ਰਾਜ ਹੈ—ਇਥੇ ਇਕ ਟੁੱਭੀ ਮਨੁੱਖ ਨੂੰ ਸਾਰੇ ਵਿਕਾਰਾਂ ਤੋਂ ਨਿਰਮਲ ਕਰ ਦਿੰਦੀ ਹੈ। ਭਗਤ ਕਬੀਰ ਜੀ ਇਸ ਥਾਂ ਨੂੰ ਵਿਆਹ ਦੀ ਵੇਦੀ ਕਹਿੰਦੇ ਹਨ। ਭਗਤ ਰਵਿਦਾਸ—"ਬੇਗਮਪੁਰਾ ਸ਼ਹਿਰ ਕੋ ਨਾਉ" ਕਹਿੰਦੇ ਹਨ। ਨਾਮ ਸੰਸਾਰ ਦੇ ਵਿਕਾਰਾਂ ਤੋਂ ਵਿਰਕਤ ਕਰਦੈ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

ਮਨ ਪ੍ਰਬੋਧਹੁ ਹਰਿ ਕੈ ਨਾਇ
ਦਹਿਦਿਸ ਧਾਵਤ ਆਵੈ ਠਾਇ॥ (ਸੁਖਮਨੀ)

ਨਾਮ, ਉਹ ਯੰਤਰ ਹੈ, ਉਹ ਮੰਤਰ ਹੈ, ਜਿਸ ਨਾਲ ਮਨ ਨੂੰ ਸਾਧਿਆ ਜਾ ਸਕਦੈ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਭਜ ਮਨ ਮੇਰੇ ਏਕੋ ਨਾਮ,
ਜੀਅ ਤੇਰੇ ਕੈ ਆਵੈ ਕਾਮ॥"

ਇਸ ਨਾਮ ਦਾ ਪ੍ਰਯੋਜਨ ਸਰੀਰ ਨਾਲ ਨਹੀਂ, ਸੰਪਤੀ ਨਾਲ ਨਹੀਂ, ਸੰਸਾਰ ਨਾਲ ਨਹੀਂ—ਇਹ ਤਾਂ ਜੀਅ ਦੀ ਰਾਸ ਹੈ, ਜੀਵਾਤਮਾ-ਪ੍ਰਮਾਤਮਾ ਦਾ ਪ੍ਰੇਮਾਲਾਪ ਹੈ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—ਨਾਮ ਤਾਂ ਸੰਬੋਧਨ ਦਾ ਵਸੀਲਾ ਹੈ। ਕਿਸੇ ਵਿਅਕਤੀ ਨੂੰ ਸੰਬੋਧਨ ਕਰਨਾ ਹੋਵੇ ਤਾਂ ਉਸਦੇ ਨਾਂ ਨਾਲ ਪੁਕਾਰਦੇ ਹਾਂ।

ਗੁਰੂਆਂ, ਸੰਤਾਂ, ਰਿਸ਼ੀਆਂ-ਮੁਨੀਆਂ ਨੇ ਪ੍ਰਮਾਤਮਾ ਦੇ ਸੰਬੋਧਨ ਲਈ 'ਨਾਮ' ਦਿੱਤਾ... ਆਤਮਾ ਉਸ ਨਾਮ ਨਾਲ ਪ੍ਰਭੂ ਨੂੰ ਪੁਕਾਰੇ। ਇਹ ਨਾਮ, ਜੀਵਾਤਮਾ, ਪ੍ਰਮਾਤਮਾ ਵਿਚ ਸੰਬੰਧ ਸੂਤਰ ਬਣ ਜਾਂਦੈ। ਸਰੀਰ ਪਿੱਛੇ ਛੁੱਟ ਗਿਆ, ਸੰਸਾਰ ਵਿਨਸ ਗਿਆ—'ਜੀਅ' ਦੀ ਯਾਤਰਾ ਸੰਪੂਰਨ ਹੋ ਗਈ...

"ਜੀਅ ਤੇਰੇ ਕੈ ਆਵਹਿ ਕਾਮ"...

# ਸੁਣਿ ਸਖੀਏ, ਮੇਰੀ ਨੀਂਦ ਭਲੀ

ਨੀਂਦ ਸਰੀਰ ਦੀ ਇਕ ਸੁਭਾਵਿਕ ਪ੍ਰਕਿਰਿਆ ਹੈ। ਕੁਝ ਦੇਰ ਕੰਮ ਕਰਨ ਤੋਂ ਬਾਅਦ ਨਸ਼ਟ ਹੋਏ ਸਰੀਰਕ ਤੰਤੂਆਂ ਅਤੇ ਊਰਜਾ ਦੇ ਪੁਨਰ-ਸਿਰਜਣ ਲਈ ਨੀਂਦ ਪ੍ਰਕਿਰਤੀ ਦੀ ਇਕ ਰਹੱਸਮਈ ਵਿਵਸਥਾ ਹੈ। ਇਹ ਪ੍ਰਾਣੀ ਨੂੰ ਪ੍ਰਕਿਰਤੀ ਦਾ ਵਰਦਾਨ ਹੈ। ਨੀਂਦ ਦੇ ਔਸਤ ਸੱਤ-ਅੱਠ ਘੰਟੇ ਪ੍ਰਤੀ ਦਿਨ ਜਿਥੇ ਸਰੀਰ ਦੇ ਨੁਕਸਾਨੇ ਤੰਤੂਆਂ ਦੇ ਪੁਨਰ-ਨਿਰਮਾਣ ਦਾ ਮੌਕਾ ਹੁੰਦੈ, ਉੱਥੇ ਜਾਗ੍ਰਿਤ ਅਵਸਥਾ ਵਿਚ ਹੋਣ ਵਾਲੇ ਜਨ-ਵਿਰੋਧੀ ਅਤੇ ਕਈ ਗੈਰ-ਸਮਾਜਿਕ ਅਪਰਾਧ ਬਿਰਤੀ ਵਾਲੇ ਕਾਰਜਾਂ ਤੋਂ ਬਚਾਅ ਦਾ ਵਸੀਲਾ ਵੀ ਹੈ। ਮਨੋਵਿਗਿਆਨੀ ਕਹਿੰਦੇ ਹਨ ਕਿ ਜੇ ਨੀਂਦ ਦਾ ਕਾਰਜਕਾਲ ਵੀ ਵਿਅਕਤੀ ਦੇ ਜਾਗ੍ਰਿਤ ਅਵਸਤਾ ਦੇ ਕਾਰਜਕਲਾਪਾਂ ਨਾਲ ਜੋੜ ਦੇਈਏ ਤਾਂ ਸਮਾਜ ਵਿਚ ਵਾਪਰ ਰਹੇ ਅਪਰਾਧਾਂ ਵਿਚ ਔਸਤ 30 ਫੀਸਦੀ ਦਾ ਵਾਧਾ ਹੋ ਜਾਵੇਗਾ। ਤਾਂ ਭਗਤ ਜਨ ਕਹਿੰਦੇ ਹਨ, ਭੌਤਿਕ ਸਰੀਰ, ਮਨ ਅਤੇ ਬੁੱਧੀ ਲਈ ਨੀਂਦ ਜਿਹੀ ਸੁਪਤ ਅਵਸਥਾ ਲਾਜ਼ਮੀ ਹੈ। ਭੌਤਿਕ ਸੰਸਾਰ ਵੱਲੋਂ ਬੰਦ ਅੱਖਾਂ ਦਾ ਇਹ ਸਮਾਂ ਰੋਜ਼ ਹੋਣ ਵਾਲੇ ਕਈ ਨਕਾਰਾਤਮਕ ਕਾਰਜਾਂ ਤੋਂ ਬਚਣ ਦਾ ਅਵਸਰ ਹੈ।

ਇਕ ਰਾਤ ਮੀਰਾ ਆਪਣੀ ਸੇਜ 'ਤੇ ਆਰਾਮ ਕਰਨ ਲੱਗੀ। ਸ਼ਾਂਤ ਭਾਵ ਵਿਚ ਜਦੋਂ ਪਲਕਾਂ ਜੁੜੀਆਂ ਤਾਂ ਨੀਂਦ ਵਿਚ ਜਾਂਦਿਆਂ 'ਸਾਂਵਰੇ' ਦੇ ਦਰਸ਼ਨ ਹੋ ਗਏ। ਮੀਰਾ ਕਹਿੰਦੀ ਹੈ—

"ਏਕ ਦਿਵਸ ਜਬ ਸੁਤੀ ਪਲੰਗ ਪਰ, ਗਿਆਨ ਧਿਆਨ ਪੀਆ ਸੰਗਿ ਲਾਏ।
ਪਲਕ ਸੇ ਜਬ ਪਲਕ ਲਗੀ, ਪਲ ਲਗਤੇ ਹੀ, ਪਲ ਮੇਂ ਪੀਆ ਆਏ।
ਜਬ ਉੱਠੀ ਉਨਕੋ ਮਿਲਬੇ ਕਉ, ਅਲੋਪ ਹੁਏ, ਪੀਆ ਹਾਥ ਨ ਆਏ।
ਅਉਰ ਤੋ ਸੋਵਤ ਖੋਵਤ ਹੈਂ, ਮੈਂ ਤੋ ਸਖੀ ਪੀਆ ਜਾਗ ਗਵਾਏ।"

ਮੀਰਾ ਕਹਿੰਦੀ ਹੈ, ਸੁਣਿਆ ਹੈ, "ਜੋ ਸੋਵਤ ਹੈ ਸੋ ਖੋਵਤ ਹੈ," ਪਰ ਹੇ ਸਖੀ ਮੈਂ ਤਾਂ ਜਾਗ ਕੇ ਸਾਂਵਰੇ ਦਾ ਸੰਗ ਗਵਾ ਲਿਆ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

"ਸੁਣਿ ਸਖੀਏ, ਮੇਰੀ ਨੀਂਦ ਭਲੀ, ਮੈਂ ਆਪਨੜਾ ਪਿਰ ਮਿਲਿਆ॥"
(ਪੰ-249)

ਬਹੁਤ ਸੂਖਮ ਦ੍ਰਿਸ਼ਟੀ ਹੈ, ਭਗਤੀ ਦੀ। ਭਗਤੀ ਮਾਰਗ ਦੇ ਪਥਿਕਾਂ ਲਈ ਆਤਮ ਸਾਖਿਆਤਕਾਰ ਦਾ ਸੂਤਰ ਹੈ, ਪੰਜਵੇਂ ਪਾਤਸ਼ਾਹ ਦੀ ਇਹ ਬਾਣੀ। ਪਿਰ ਦਾ ਅਰਥ ਹੈ, ਆਤਮਾ। ਆਤਮਾ, ਰਾਤ-ਦਿਨ ਪੁਕਾਰ ਰਹੀ ਹੈ, ਪਰਮਾਤਮਾ ਨੂੰ। ਇਹ ਵਿਯੋਗਣ ਹੈ। ਇਸ ਜੀਵਾਤਮਾ ਨੂੰ ਹੋਰ ਕੁਝ ਨਹੀਂ ਚਾਹੀਦਾ। ਸੰਸਾਰ ਨਹੀਂ, ਪਰਿਵਾਰ ਨਹੀਂ, ਕਾਰੋਬਾਰ ਨਹੀਂ, ਧਨ-ਸੰਪਤੀ ਦਾ ਵਿਸਥਾਰ ਨਹੀਂ। ਅਸੀਂ ਬੰਦਗੀ ਕਰਦੇ ਹਾਂ ਮਨ ਨਾਲ, ਬੁੱਧੀ ਨਾਲ, ਰਸਨਾ ਜਿਹੀ ਇੰਦਰੀ ਨਾਲ। ਇਹ ਮਨ ਅਤੇ ਬੁੱਧੀ ਦੀ

ਪ੍ਰਧਾਨਗੀ ਹੇਠ, ਇਕ ਚਲਾਕੀ ਭਰੀ ਯੋਜਨਾ ਹੈ। ਮੰਦਰ, ਗੁਰਦੁਆਰੇ ਮੱਥਾ ਟੇਕਿਆ, ਦਸ-ਪੰਜ ਮਿੰਟ ਸਮਾਂ ਬਤੀਤ ਹੋਇਆ, ਬਦਲੇ ਵਿਚ ਕੁਝ ਲਾਹਾ ਖੱਟ ਲੈ। ਇਸਤਰੀ ਪੁੱਤਰ, ਧਨ ਦੀ ਮੰਗ ਕਰ ਲੈ। ਇਹ ਵਿਅਕਤੀ ਦੀ ਬਾਹਰਲੀ ਜਾਗ੍ਰਿਤ ਅਵਸਥਾ ਦਾ ਗਣਿਤ ਹੈ... ਇਕ ਵਪਾਰਕ ਸੌਦੇਬਾਜ਼ੀ ਹੈ। ਥੋੜ੍ਹਾ ਸਮਾਂ ਦਿੱਤਾ, ਬਹੁਤ ਮੰਗ ਲੈ, ਬਹੁਤੇ ਮੁਨਾਫੇ ਦਾ ਫੰਡਾ, "ਥੋੜ੍ਹੀ ਲਾਗਤ ਬਹੁਤਾ ਮੁਨਾਫਾ।"

ਕਈ ਜਨਮ ਬਤੀਤ ਹੋ ਗਏ ਸੰਸਾਰ ਮੁਖੀ ਚੇਤਨਤਾ ਵਿਚ। ਕਈ ਜੂਨਾਂ ਲੰਘ ਆਏ, ਮਨ ਬੁੱਧੀ ਦੇ, ਪਰਾਮਰਸ਼ ਨਾਲ ਅਹੰਕਾਰ ਜੋਗ ਸਮੱਗਰੀਆਂ ਦਾ ਸੰਗ੍ਰਹਿ ਕਰਦਿਆਂ ਪਰ ਹਰ ਜਨਮ, ਹਰ ਜੂਨ, ਜਦੋਂ ਮੌਤ ਨੇ ਅੱਖਾਂ ਬੰਦ ਕੀਤੀਆਂ, ਸਾਰਾ ਕੁਝ ਇਥੇ ਹੀ ਰਹਿ ਗਿਆ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਦੋ ਚਰਨ ਵਿਚ, ਇਹ ਯਾਤਰਾ ਸੰਪੂਰਨ ਹੋਵੇਗੀ—ਪਹਿਲਾ ਚਰਨ ਹੈ, ਬਾਹਰਮੁਖੀ ਨੀਂਦ ਅਤੇ ਦੂਸਰਾ ਚਰਨ ਹੈ, ਅੰਤਰਮੁਖੀ ਜਾਗ੍ਰਿਤੀ। ਆਤਮਮੁਖੀ ਸਜਗਤਾ ਲਈ, ਆਤਮਾ ਲੋਕ ਤੋਂ ਉੱਠ ਰਹੀ ਮੰਦ-ਮੰਦ ਅਨਹਦ ਧੁਨ ਨੂੰ ਸੁਣਨ ਲਈ ਬਾਹਰ ਦੇ ਸ਼ੋਰ, ਬਾਹਰਲੇ ਸਭ ਦਰਵਾਜ਼ੇ ਬੰਦ ਹੋਣੇ ਜ਼ਰੂਰੀ ਹਨ—

ਭਗਤ ਕਬੀਰ ਜੀ ਕਹਿੰਦੇ ਹਨ, "ਮੂੰਦ ਲੀਏ ਦਰਵਾਜ਼ੇ, ਬਾਜੀਅਲੇ ਅਨਹਦ ਵਾਜੇ॥" ਬਾਹਰਲੇ ਸ਼ੋਰ ਦੇ ਸਾਰੇ ਰਾਹ ਬੰਦ ਹੋ ਗਏ। ਹੁਣ ਪਿਰ ਦਾ ਸੱਦਾ, ਆਤਮਾ ਦਾ ਗੀਤ ਸਪੱਸ਼ਟ ਸੁਣਾਈ ਦੇਣ ਲੱਗਾ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ— ਇਸ ਸੰਗੀਤ ਨੂੰ ਪਰਮਾਤਮਾ ਲਈ ਪੁਕਾਰੇ ਹੋਇ, ਆਤਮਾ ਦੇ ਗੀਤ ਨੂੰ ਸੁਣਨ ਲਈ ਦੇਵੀ-ਦੇਵਤੇ ਵੀ ਤਰਸਦੇ ਹਨ—"ਸੁਣਿਐ ਈਸਰੁ ਬਰਮਾ ਇੰਦੁ। ਸੁਣਿਐ ਮੁਖਿ ਸਾਲਾਹਣ ਮੰਦੁ॥"

ਇਹ ਅਵਸਥਾ, ਯੋਗ ਦੀ ਹੈ, ਆਤਮਾ-ਪਰਮਾਤਮਾ ਮਿਲਨ ਦੀ ਅਵਸਥਾ।

ਭਗਵਾਨ ਕ੍ਰਿਸਨ ਕਹਿੰਦੇ ਹਨ—ਇਕ ਯੋਗੀ, ਇਕ ਸੰਤ, ਸੰਸਾਰ ਵਿਚ ਰਹਿ ਕੇ ਵੀ ਅਸੰਸਾਰੀ ਵਾਂਗ ਜਿਊਂਦਾ ਹੈ। ਸੰਸਾਰ ਪੱਖੋਂ, ਸੁਸੁਪਤ ਅਤੇ ਆਤਮ ਪੱਖੋਂ ਜਾਗ੍ਰਿਤ।

"ਯਾ ਨਿਸ਼ਾ ਸਰਵ ਭੂਤਾਨਾਂ ਤਸਿਯਾਂ ਜਾਗਰਤੀ ਸੰਜਮੀ।
ਯਸਯਾਂ-ਜਾਗਰਤੀ ਭੂਤਾਨੀ, ਸਾ ਨਿਸ਼ਾ ਪਸਯਤੇ ਮੁਨੇ॥ (ਗੀਤਾ-2.69(

ਜਦੋਂ ਸਾਰਾ ਸੰਸਾਰ ਰਾਤ ਨੂੰ ਸੌਂਦੈ, ਉਦੋਂ ਇਕ ਸੰਤ, ਪ੍ਰਭੂ ਸਿਮਰਨ ਵਿਚ ਜਾਗਦੈ ਅਤੇ ਦਿਨੇ, ਜਦੋਂ ਸਾਰਾ ਸੰਸਾਰ ਮਾਇਕ ਦੌੜ ਵਿਚ ਸ਼ਾਮਿਲ ਹੁੰਦੈ, ਉਦੋਂ ਇਕ ਯੋਗੀ ਰਾਤ ਵਾਂਗ ਸੰਸਾਰ ਪੱਖੋਂ ਅੱਖਾਂ ਬੰਦ ਰੱਖਦੈ।

ਪੰਜਵੇਂ ਪਾਤਸ਼ਾਹ ਇਸੇ ਅਵਸਥਾ ਨੂੰ ਹੋਰ ਖੋਲ੍ਹਦੇ ਹਨ :

"ਭਿੰਨੀ ਰੈਨੜੀਐ ਚਾਮਕਨਿ ਤਾਰੇ।
ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ॥

ਜਦੋਂ ਪਿੱਛਲ ਰਾਤ ਸਾਰਾ ਸੰਸਾਰ ਤਾਰਿਆਂ ਦੀ ਛਾਂ ਹੇਠ ਸੁੱਤਾ ਹੁੰਦੈ, ਉਦੋਂ ਪ੍ਰਭੂ ਪਿਆਰੇ ਸੰਤ ਆਪਣੇ ਪ੍ਰਭੂ ਨੂੰ ਪੁਕਾਰਦੇ ਹਨ।

# ਧਰਮ-ਕਰਮ

ਮਹਾਭਾਰਤ ਦਾ ਅੰਗਰੇਜ਼ੀ ਅਨੁਵਾਦ ਕਰਨ ਵਾਲੇ ਜੇਮਸ ਫਿਟਜਿਰਾਲਡ ਲਿਖਦੇ ਹਨ, "ਮਹਾਭਾਰਤ ਲਿਖੇ ਜਾਣ ਦੇ ਦੌਰਾਨ ਧਰਮ ਸ਼ਬਦ ਦਾ ਅਰਥ ਤਬਦੀਲ ਹੋਇਆ। ਪਹਿਲਾਂ ਵੈਦਿਕ ਕਰਮ ਕਾਂਡ ਦਾ ਅਨੁਸ਼ਠਾਨ ਹੀ ਧਰਮ ਮੰਨਿਆ ਜਾਂਦਾ ਸੀ। ਹੌਲੀ-ਹੌਲੀ ਇਸ ਦੇ ਅਰਥ ਬਦਲੇ। ਸਹੀ ਅਤੇ ਗਲਤ ਕਰਮਾਂ ਅਨੁਸਾਰ ਧਰਮੀ-ਅਧਰਮੀ ਦੀ ਪਛਾਣ ਹੋਣ ਲੱਗੀ। ਮਹਾਭਾਰਤ ਦੇ ਰਚਨਹਾਰ ਸ਼੍ਰੀ ਵੇਦ ਵਿਆਸ ਜੀ ਨੇ ਅਠ੍ਹਾਰਾਂ ਪੁਰਾਣਾਂ ਦੀ ਰਚਨਾ ਕੀਤੀ ਤਾਂ ਦੇਵਰਿਸ਼ੀ ਨਾਰਦ ਜੀ ਨੇ ਵੇਦ ਵਿਆਸ ਜੀ ਤੋਂ ਪੁੱਛਿਆ, ਦੇਵਰਿਸ਼ੀ ਜੀ ! ਇਨ੍ਹਾਂ ਅਠ੍ਹਾਰਾਂ ਪੁਰਾਣਾਂ ਨੂੰ ਆਮ ਆਦਮੀ ਲਈ ਪੜ੍ਹਨਾ ਅਤੇ ਸਮਝਣਾ ਸੰਭਵ ਨਹੀਂ। ਸੰਖੇਪ ਵਿਚ ਇਨ੍ਹਾਂ ਅਠ੍ਹਾਰਾਂ ਪੁਰਾਣਾਂ ਦਾ ਸਾਰਾਂਸ਼ ਦੱਸੋ। ਤਾਂ ਵੇਦ ਵਿਆਸ ਜੀ ਨੇ ਕਿਹਾ

"ਅਸਟਾਦਸ ਪੁਰਾਣੇਸੁ ਬਿਆਸਸਯ ਵਚਨਂ ਦਵਯਂ ਪਰੋਪਕਾਰਾਯ ਪੁਨਿਯਾਏਂ, ਪਾਪਾਏਂ ਪਰਪੀੜਨਮ॥

ਇਨ੍ਹਾਂ ਅਠ੍ਹਾਰਾਂ ਪੁਰਾਣਾਂ ਵਿਚ ਮੈਂ ਮੁੱਖ ਦੋ ਹੀ ਗੱਲਾਂ ਕੀਤੀਆਂ ਹਨ, ਪਰਉਪਕਾਰ ਪੁੰਨ ਹੈ ਅਤੇ ਪਰ ਪੀੜਾ ਪਾਪ ਹੈ।"

ਇਸੇ ਆਧਾਰ 'ਤੇ ਮਨੁੱਖੀ ਕਰਮ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ। ਲੋਕ ਭਲਾਈ ਦੇ ਕਰਮ ਨੂੰ ਧਰਮ ਅਤੇ ਲੋਕ ਵਿਰੋਧੀ ਕਰਮ ਨੂੰ ਅਧਰਮ ਦੀ ਸੰਗਿਆ ਦਿੱਤੀ ਗਈ। ਡਾ. ਰਾਧਾਕ੍ਰਿਸ਼ਨਨ ਨੇ ਲਿਖਿਆ ਹੈ, "ਪ੍ਰਾਚੀਨ ਭਾਰਤ ਵਿਸ਼ਵ ਗੁਰੂ ਮੰਨਿਆ ਗਿਆ ਕਿਉਂਕਿ ਉਸ ਵੇਲੇ ਧਰਮੀ ਮਨੁੱਖ ਦੀ ਪਛਾਣ ਉਸਦੀ ਆਸਥਾ ਨਾਲ ਨਹੀਂ, ਆਚਰਨ ਨਾਲ ਹੁੰਦੀ ਸੀ।" ਇਸ ਤਰ੍ਹਾਂ ਕਰਮ ਹੀ ਧਰਮ ਹੀ ਪਛਾਣ ਬਣਿਆ। ਇਸ ਤੋਂ ਵੀ ਅੱਗੇ ਭਾਰਤੀ ਧਰਮ ਸ਼ਾਸਤਰੀਆਂ, ਰਿਸ਼ੀਆਂ, ਮੁਨੀਆਂ, ਗੁਰੂਆਂ, ਪੀਰਾਂ ਨੇ ਮਨੁੱਖ ਦੇ ਸੁਖ-ਦੁੱਖ, ਲਾਭ-ਹਾਨੀ, ਜਨਮ-ਮਰਨ ਅਤੇ ਪੁਨਰ ਜਨਮ ਦਾ ਆਧਾਰ ਵੀ ਕੀਤੇ ਹੋਏ ਕਰਮਾਂ ਨੂੰ ਮੰਨਿਆ।

"ਦੋਸ ਨ ਦੀਜੈ ਕਾਹੂ ਲੋਗ। ਜੋ ਕਮਾਵਨੁ ਸੋਈ ਭੋਗ।

ਆਪਨ ਕਰਮ ਆਪੇ ਹੀ ਬੰਧ। ਆਵਨ ਜਾਵਨ ਮਾਇਆ ਧੰਧ-(ਮਹੱਲਾ 5) (ਪੰਨਾ 888)

ਸਾਡਾ ਜਨਮ-ਮਰਨ, ਸਾਡਾ ਦੁੱਖ-ਸੁਖ, ਸਾਡੇ ਹੀ ਕੀਤੇ ਹੋਏ ਕਰਮਾਂ ਦਾ ਫਲ ਹੈ। ਇਸ ਵਿਚ ਕੋਈ ਹੋਰ ਦੋਸ਼ੀ ਨਹੀਂ। ਕਰਮ ਅਨੁਸਾਰ ਅਗਲੇ ਜੀਵਨ ਦਾ ਨਿਰਧਾਰਨ ਹੋਵੇਗਾ। ਕਰਮ ਫਲ ਭੋਗ ਵਿਧਾਨ ਵਿਚ ਕੋਈ ਅਪਵਾਦ ਨਹੀਂ।

ਭਗਵਾਨ ਰਾਮ ਬਨਵਾਸ ਚਲੇ ਗਏ। ਰਾਜਾ ਦਸ਼ਰਥ ਪੁੱਤਰ ਵਿਯੋਗ ਦੀ

ਅੱਗ ਵਿਚ ਧੂ-ਧੂ ਕਰਕੇ ਜਲਣ ਲੱਗੇ। ਪ੍ਰਾਣ ਨਿਕਲਣ ਨੂੰ ਉਤਾਵਲੇ ਹੋਣ ਲੱਗੇ। ਸ਼੍ਰੀ ਰਾਮ ਲਛਮਣ ਅਤੇ ਸੀਤਾ ਜੀ ਨੂੰ ਅਯੋਧਿਆ ਦੀ ਹੱਦ ਲੰਘਾ ਕੇ ਆਏ ਮੰਤਰੀ ਸੁਮੰਤ੍ਰ ਜੀ ਨੂੰ ਫੜ ਕੇ ਰਾਜਾ ਦਸ਼ਰਥ ਵਿਰਲਾਪ ਕਰਨ ਲੱਗੇ। ਪਿਆਰੇ ਮੰਤਰੀ ਤੋਂ ਪੁੱਛਿਆ, ਮੇਰੇ ਨਾਲ ਵਿਧਾਤਾ ਨੇ ਕਿਉਂ ਵੈਰ ਕੀਤਾ ? ਤਾਂ ਸੁਮੰਤ੍ਰ ਜੀ ਨੇ ਕਿਹਾ

ਜਨਮ ਮਰਨ ਸਭਿ ਦੁਖ ਸੁਖ ਭੋਗਾ।
ਹਾਨੀ ਲਾਭ ਪ੍ਰਿਅ ਮਿਲਨ ਵਿਯੋਗਾ।
ਕਾਲ ਕਰਮ ਬਸ ਹੋਹਿ ਗੋਸਾਈਂ।
ਬਰਬਸ ਰਾਤ ਦਿਵਸ ਕੀ ਨਾਈਂ॥
—ਸ੍ਰੀ ਰਾਮ ਚਰਿਤ ਮਾਨਸ (ਅਯੋਧਿਆ ਕਾਂਡ)

ਹੇ ਰਾਜਨ, ਪ੍ਰਾਣੀ ਦਾ ਜਨਮ-ਮਰਨ, ਦੁੱਖ-ਸੁਖ, ਹਾਨੀ-ਲਾਭ, ਪਿਆਰੇ ਦਾ ਮਿਲਣਾ-ਵਿਛੜਨਾ, ਇਹ ਸਭ ਸਮੇਂ ਅਨੁਸਾਰ ਆਪਣੇ ਹੀ ਕਰਮ ਪ੍ਰਤੀ ਫਲ ਦੇ ਚੰਗੇ ਅਤੇ ਮਾੜੇ ਪ੍ਰਾਲਬਧ ਬਣ ਕੇ ਸਾਹਮਣੇ ਆਉਂਦੇ ਹਨ।

ਕਦੀ ਰਾਤ ਔਰ ਕਦੀ ਦਿਨ ਦੀ ਤਰ੍ਹਾਂ ਚੰਗੇ ਕਰਮਾਂ ਦਾ ਫਲ ਸੁਖ ਰੂਪ ਵਿਚ ਅਤੇ ਮਾੜੇ ਕਰਮਾਂ ਦਾ ਫਲ ਦੁੱਖ ਰੂਪ ਵਿਚ ਸਾਹਮਣੇ ਆਉਂਦੇ ਹਨ। ਰਾਜਾ ਦਸ਼ਰਥ ਨੂੰ ਉਸੇ ਵੇਲੇ ਉਹ ਦ੍ਰਿਸ਼ ਯਾਦ ਆ ਗਿਆ ਜਦੋਂ ਭੁਲੇਖੇ ਵਿਚ ਚੱਲੇ ਹੋਏ ਉਨ੍ਹਾਂ ਦੇ ਤੀਰ ਨਾਲ ਸ਼੍ਰਵਣ ਕੁਮਾਰ ਦੀ ਮੌਤ ਹੋ ਗਈ ਸੀ ਅਤੇ ਵਹਿੰਗੀ ਵਿਚ ਬੈਠੇ ਪੁੱਤਰ ਵਿਯੋਗ ਵਿਚ ਵਿਰਲਾਪ ਕਰਦੇ ਹੋਏ ਅੰਨ੍ਹੇ ਮਾਤਾ-ਪਿਤਾ ਨੇ ਸਰਾਪ ਦਿੱਤਾ ਸੀ, "ਜਾ ਰਾਜਾ, ਜਿਸ ਤਰ੍ਹਾਂ ਅਸੀਂ ਪੁੱਤਰ ਦੇ ਵਿਯੋਗ ਵਿਚ ਤੜਫ-ਤੜਫ ਕੇ ਪ੍ਰਾਣ ਤਿਆਗ ਰਹੇ ਹਾਂ, ਤੂੰ ਵੀ ਇਸੇ ਤਰ੍ਹਾਂ ਤੜਫ-ਤੜਫ ਕੇ ਪ੍ਰਾਣ ਤਿਆਗੇਂਗਾ।"

ਭਗਵਾਨ ਸ਼੍ਰੀ ਕ੍ਰਿਸ਼ਨ ਦੇ ਪੈਰਾਂ ਵਿਚ ਸ਼ਿਕਾਰੀ ਨੇ ਹਿਰਨ ਸਮਝ ਕੇ ਤੀਰ ਮਾਰਿਆ, ਪਾਸ ਆਇਆ ਤਾਂ ਪਸ਼ਚਾਤਾਪ ਵਿਚ ਰੋਣ ਲੱਗਾ। ਭਗਵਾਨ ਕ੍ਰਿਸ਼ਨ ਨੇ ਕਿਹਾ, ਤ੍ਰੇਤਾ ਯੁੱਗ ਵਿਚ ਮੈਂ ਰਾਮ ਸਾਂ ਅਤੇ ਤੂੰ ਬਾਲੀ ਸੀ। ਮੈਂ ਝਾੜ ਦੇ ਓਹਲਿਓਂ ਤੈਨੂੰ ਤੀਰ ਨਾਲ ਮਾਰਿਆ। ਇਸ ਜਨਮ ਵਿਚ ਤੂੰ ਮੈਨੂੰ ਤੀਰ ਮਾਰਿਆ, ਹਿਸਾਬ ਚੁਕਤਾ ਹੋਇਆ।

'ਕਰਮ' ਦਾ ਸ਼ਬਦ ਅਰਥ ਹੈ ਕੰਮ ਅਤੇ ਭਾਗ। ਇਹ ਦੋਨੋਂ ਭਾਵ ਅਰਥ ਰੂਪ ਵਿਚ ਸਮਾਨ ਹਨ। ਜੋ ਕੰਮ ਕੀਤੇ ਹਨ, ਉਸੇ ਅਨੁਰੂਪ ਭਾਗ ਬਣੇ। ਕਰਮ ਸ਼ਬਦ ਦਾ ਪ੍ਰਯੋਗ ਦੋਹਾਂ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਸੇ ਕਰਕੇ ਸੰਤ, ਗੁਰੂ, ਪੀਰ, ਕਰਮਫਲ ਨੂੰ ਭੋਗ ਕੇ ਕਰਮ ਮੁਕਤ ਹੋਣਾ ਚਾਹੁੰਦੇ ਹਨ।

ਨਾਮਧਾਰੀ ਸੰਪਰਦਾ ਵਿਚ 20ਵੀਂ ਸਦੀ ਦੇ ਅਰਧ ਵਿਚ ਬੜੇ ਅਚਰਜ ਸਾਧ ਹੋਏ ਹਨ, ਸੰਤ ਰਲ੍ਹਾ ਸਿੰਘ। ਨਾਮ ਦੇ ਰਸੀਏ ਸਨ ਅਤੇ ਵੇਲੇ ਦੇ ਸਤਿਗੁਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਬੜੇ ਪ੍ਰੇਮੀ ਸਨ। ਸ੍ਰੀ ਭੈਣੀ ਸਾਹਿਬ, ਸਰੋਵਰ ਦੇ ਚੜ੍ਹਦੇ ਪਾਸੇ ਇਕ ਕੁਟੀਆ ਵਿਚ ਰਹਿੰਦੇ ਸਨ। ਸਤਿਗੁਰ ਜੀ, ਜਦੋਂ ਚਿਤ ਕਰਦਾ ਸੀ, ਆਪ ਸੰਤਾਂ ਦੀ ਕੁਟੀਆ ਜਾ ਕੇ ਦਰਸ਼ਨ ਦਿੰਦੇ, ਬਚਨ ਬਿਲਾਸ ਕਰਦੇ। ਇਕ

ਵਾਰ ਕੁਝ ਦਿਨਾਂ ਦੇ ਦੌਰੇ ਤੋਂ ਵਾਪਸ ਆਏ ਤਾਂ ਸੰਤਾਂ ਦੀ ਕੁਟੀਆ ਗਏ। ਵੇਖਿਆ, ਸੰਤ ਜ਼ਮੀਨ 'ਤੇ ਵਿਛੀ ਹੋਈ ਸਫ 'ਤੇ ਲੇਟਣੀਆਂ ਲੈ ਰਹੇ ਸਨ ਅਤੇ ਦਰਦ ਨਾਲ ਕਰਾਹ ਰਹੇ ਸਨ। ਸਤਿਗੁਰਾਂ ਪੁੱਛਿਆ, ਸੰਤ ਜੀ ਕੀ ਗੱਲ ਏ ? ਪੇਟ ਵਿਚ ਬਹੁਤ ਦਰਦ ਹੈ। ਸਤਿਗੁਰ ਜੀ ਨੇ ਨਾਲ ਖੜ੍ਹੇ ਸੇਵਕ ਨੂੰ ਕਿਹਾ, "ਸੰਤਾਂ ਦੀ ਦੁੱਖ ਨਵਿਰਤੀ ਲਈ ਅਰਦਾਸ ਕਰੋ।"

ਉਸੇ ਵੇਲੇ ਪੇਟ ਘੁੱਟ ਕੇ ਸੰਤ ਰਲ੍ਹਾ ਸਿੰਘ ਉੱਠ ਖਲੋਤੇ, "ਨਾ ਪਾਤਸ਼ਾਹ ਨਾ... ਦੇਖਣਾ ਕੋਈ ਅਨਰਥ ਨਾ ਕਰ ਦੇਣਾ। ਤੁਹਾਡੀ ਅਰਦਾਸ ਨਾਲ ਮੇਰਾ ਦੁੱਖ ਦੂਰ ਹੋ ਜਾਣੈ ਪਰ ਆਪਣੇ ਕਰਮ ਫਲ ਨੂੰ ਭੋਗਣ ਲਈ ਫਿਰ ਜਨਮ ਧਾਰਨਾ ਪਵੇਗਾ। ਕ੍ਰਿਪਾ ਕਰੋ ਇਸੇ ਜਨਮ ਸੁਰਖਰੂ ਹੋ ਜਾਵਾਂ।"

ਤਾਂ ਗੁਰੂ ਨਾਨਕ ਕਹਿੰਦੇ ਹਨ, ਕਰਮ ਚੱਕਰ ਦੇ ਇਸ ਵਿਧਾਨ ਵਿਚ ਪ੍ਰਮੇਸ਼ਰ, ਕਿਸੇ ਨਾਲ ਪੱਖਪਾਤ ਦਾ ਦੋਸ਼ ਆਪਣੇ ਸਿਰ ਨਹੀਂ ਲੈਂਦਾ। ਉਹ ਆਪ ਸੱਚਾ ਹੈ... ਉਸਦਾ ਸਿਰਜਿਆ ਹੋਇਆ ਕਰਮ-ਫਲ ਵਿਧਾਨ ਵੀ ਸੱਚਾ ਹੈ,

"ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥

# ਮਨ ਨੂੰ ਕਿਸ ਅੱਗੇ ਭੇਟ ਕਰਾਂ ?

ਭਗਤੀ ਮਾਰਗ ਦਾ ਸਾਧਕ, ਸਾਧਨਾ 'ਚ ਬੈਠਦਾ ਹੈ, ਧਿਆਨ ਗੁਫਾ 'ਚ ਪ੍ਰਵੇਸ਼ ਦਾ ਉਪਰਾਲਾ ਕਰਦਾ ਹੈ। ਗੁਫਾ ਦਵਾਰ 'ਤੇ ਮਨ ਖੜ੍ਹਾ ਹੈ। ਪੰਜਵੇਂ ਪਾਤਸ਼ਾਹ ਇਸ ਮਨ ਨੂੰ ਕੋਤਵਾਲ ਕਹਿੰਦੇ ਹਨ। ਗੁਫਾ ਅੰਦਰ ਜੋਤ ਹੈ... ਪ੍ਰਾਣੀ ਦਾ ਪਿਰ ਹੈ, ਪ੍ਰੀਤਮ ਹੈ, ਮਨ, ਕੋਤਵਾਲ ਕਈ ਪ੍ਰਪੰਚ ਕਰਕੇ ਸੁਰਤਿ-ਸਾਧਕ ਨੂੰ ਫੇਰ ਸੰਸਾਰ ਪਾਸੇ ਮੋੜ ਦਿੰਦਾ ਹੈ। ਸੰਸਾਰਕ ਭੋਗ ਵਿਲਾਸ, ਪੁੱਤਰ ਕਲੱਤਰ, ਵਪਾਰ, ਪਰਿਵਾਰ ਅਤੇ ਨਿਰੋਗ ਸਰੀਰ ਦੀ ਪ੍ਰਾਰਥਨਾ ਲਈ ਪ੍ਰੇਰਨਾ ਦਿੰਦਾ ਹੈ। ਇਹ ਸਾਰੀ ਸਮੱਗਰੀ ਸੰਸਾਰਕ ਹੈ। ਮੋਇਆਂ ਸਾਥ ਨਹੀਂ ਜਾਂਦੀ ਅਤੇ ਸਾਧਕ ਦੀ ਸਾਰੇ ਜੀਵਨ ਦੀ ਘਾਲਣਾ ਵਿਅਰਥ ਹੋ ਜਾਂਦੀ ਹੈ। ਪੰਜਵੇਂ ਪਾਤਸ਼ਾਹ ਇਸ ਮਨੋਦਸ਼ਾ ਨੂੰ ਬੜੇ ਖ਼ੂਬਸੂਰਤ ਢੰਗ ਨਾਲ ਵਿਅਕਤ ਕਰਦੇ ਹਨ।

ਵਿਚ ਮਨ ਕੋਟਵਰੀਆ। ਨਿਜ ਮੰਦਰਿ ਪਿਰੀਆ। ਤਹਾ ਆਨਦ ਕਿਰੀਆ।
ਨਹ ਮਰੀਆ। ਨਹ ਜਰੀਆ। ਨਾਨਕ ਗੁਰ ਮਿਰਿਆ। ਬਹੁਰਿ ਨ ਫਿਰੀਆ॥
(ਪੰ—746)

ਮਨੁੱਖ ਦਾ ਸਰੀਰ ਇਕ ਕਿਲੇ ਦੇ ਸਮਾਨ ਹੈ, ਇਸਦੇ ਅੰਦਰ ਪ੍ਰਮਾਤਮਾ ਦੀ ਅਖੰਡ ਜੋਤ ਜਲ ਰਹੀ ਹੈ ਪਰ ਕਿਲੇ ਦੇ ਦਵਾਰ 'ਤੇ ਕੋਤਵਾਲ ਖੜ੍ਹਾ ਹੈ, "ਵਿਚ ਮਨ ਕੋਟਵਰੀਆ।" ਕੋਟ ਦਾ ਅਰਥ ਹੈ ਕਿਲਾ ਤੇ ਵਾਰ ਦਾ ਅਰਥ ਹੈ ਰੱਖਿਅਕ। ਇਸੇ ਕੋਟਵਾਰ ਸ਼ਬਦ ਤੋਂ ਕੋਤਵਾਲ ਬਣਿਆ ਹੈ, ਇਹ ਮਨ ਥਾਣੇਦਾਰ ਕਿਲੇ ਦੇ ਦਵਾਰ 'ਤੇ ਖੜ੍ਹਾ ਹੈ। ਹੁਣ ਜਾਂ ਤਾਂ ਇਸ ਨੂੰ ਮਾਰ ਕੇ ਅੰਦਰ ਪ੍ਰਵੇਸ਼ ਕਰੀਏ ਜਾਂ ਇਸਨੂੰ ਸੁਮਤਿ ਨਾਲ, ਗੁਰਮਤਿ ਨਾਲ ਅਨੁਸ਼ਾਸਿਤ ਕਰ ਲਈਏ। ਪੰਜਵੇਂ ਪਾਤਸ਼ਾਹ ਕਹਿੰਦੇ ਹਨ :

ਜਿੰਨੀ ਮੈਡਾ ਲਾਲੁ ਰੀਝਾਇਆ। ਹਉ ਤਿਸੁ ਆਗੈ ਮਨੁ ਡੇਂਹੀਆ॥ (ਪੰ. 703)

ਕੋਈ ਵਿਦਿਆਰਥੀ ਜਿਸ ਵਿਸ਼ੇ 'ਚ ਗਿਆਨ ਪ੍ਰਾਪਤ ਕਰਨਾ ਚਾਹੁੰਦੈ, ਉਹ ਉਸ ਵਿਸ਼ੇ 'ਚ ਮਾਸਟਰੀ ਕੀਤੇ, ਉਸ ਵਿਸ਼ੇ 'ਚ ਪੂਰਨ ਸਿੱਖਿਆ ਹਾਸਲ ਕੀਤੇ ਸਿੱਖਿਅਕ ਦੀ ਭਾਲ ਕਰਦੈ। ਉਸ ਸਿੱਖਿਅਕ ਨੇ ਵੀ ਮੇਰੀਆਂ ਅੱਜ ਦੀਆਂ ਸਮੱਸਿਆਵਾਂ, ਪ੍ਰੇਸ਼ਾਨੀਆਂ 'ਚੋਂ ਲੰਘ ਕੇ ਇਸ ਸਿੱਖਿਆ 'ਚ ਪੂਰਨਤਾ ਪ੍ਰਾਪਤ ਕੀਤੀ ਹੈ। ਤਾਂ ਪੰਜਵੇਂ ਪਾਤਸ਼ਾਹ ਕਿਸੇ ਵਿਦਿਆਰਥੀ ਦੀ ਮਨੋਦਸ਼ਾ 'ਚ ਰਹਿ ਕੇ ਭਾਵ ਵਿਅਕਤ ਕਰਦੇ ਹਨ-ਜਿਸਨੇ ਸਾਰੀਆਂ ਔਕੜਾਂ, ਰੁਕਾਵਟਾਂ ਨੂੰ ਦਰਕਿਨਾਰ ਕਰਕੇ ਅੰਦਰ ਦੇ ਲਾਲ ਨੂੰ ਰਿਝਾ ਲਿਆ ਹੋਵੇ, ਮੈਂ ਉਸ ਅੱਗੇ ਮਨ ਅਰਪਿਤ ਕਰਾਂ। ਆਪਣੇ ਬੱਚੇ ਦਾ ਪਤਾ ਹੁੰਦੈ। ਸ਼ਰਾਰਤੀ ਬੱਚਾ। ਚੰਚਲ ਮਨ... ਕਿਸ ਸਕੂਲ ਵਿਚ, ਕਿਸ ਆਚਾਰਿਆ, ਕਿਸ

ਗੁਰੂ ਕੋਲ, ਸਮਰਪਿਤ ਕਰਾਂ, ਜਿਹੜਾ ਇਸ ਮਨ ਨੂੰ-ਪੂਰੀ ਤਰ੍ਹਾਂ ਅਨੁਸ਼ਾਸਿਤ ਕਰਦੈ, ਵਿੱਦਿਆ ਵਿਚ ਮਾਹਿਰ ਕਰਦੈ। ਅੰਮ੍ਰਿਤਸਰ ਜ਼ਿਲੇ ਦੇ 'ਮੁਹਾਵੇ ਪਿੰਡ' ਦਾ ਬਾਲਕ ਕੇਸਰ ਸਿੰਘ। 1867 ਵਿਚ ਸਤਿਗੁਰੂ ਰਾਮ ਸਿੰਘ ਦੇ ਅੰਮ੍ਰਿਤਸਰ ਦੌਰੇ ਸਮੇਂ ਵਿੱਦਿਆ ਗੁਰੂ ਪ੍ਰੇਮ ਸਿੰਘ ਤੋਂ-ਸਤਿਗੁਰੂ ਜੀ ਦੇ ਜਾਹੋ-ਜਲਾਲ ਦੀ ਚਰਚਾ ਸੁਣ ਅੰਦਰ ਲਲਕ ਉੱਠੀ। ਆਪਣੇ ਪਿਤਾ ਬਾਬਾ ਚੰਦਾ ਸਿੰਘ ਨਾਲ ਨਾਮਧਾਰੀ ਸੰਗਤ ਦੀ ਇਕੱਤਰਤਾ ਵਿਚ ਇਲਾਕੇ ਦੇ ਸੂਬੇ ਬ੍ਰਹਿਮਾ ਸਿੰਘ ਤੋਂ ਭਜਨ ਲੈ ਲਿਆ। ਪਰ ਸੂਬਾ ਜੀ ਨੇ ਬਚਨ ਕੀਤਾ, ਭਜਨ ਤੇ-ਮੈਂ ਦੇ ਦਿੱਤਾ ਹੈ, ਸਤਿਗੁਰਾਂ ਤੋਂ ਮੋਹਰ ਲਵਾ ਲਈਂ। ਕੁਝ ਸਮੇਂ ਬਾਅਦ ਸਤਿਗੁਰ ਜੀ ਦੇ 'ਲੋਪੋਕਿਆਂ' ਦੌਰੇ ਸਮੇਂ ਦੀਵਾਨ ਵਿਚ ਪੁੱਜੇ। ਸੂਬਾ ਬ੍ਰਹਿਮਾ ਸਿੰਘ ਦੇ ਬਚਨ ਅਨੁਸਾਰ, ਭਜਨ 'ਤੇ ਮੋਹਰ ਲਾਉਣ ਦੀ ਅਰਜ਼ ਕੀਤੀ। ਸਤਿਗੁਰਾਂ ਗਹੁ ਨਾਲ ਵੇਖਿਆ, ਵਿਦਿਆਰਥੀ ਮਨ ਦੀ ਸ਼ਨਾਖਤ ਕੀਤੀ ਤੇ ਮੁਸਕਰਾ ਕੇ ਭਜਨ ਦੇਣ ਲੱਗੇ। ਆਪਿ ਬਾਬਾ ਕੇਸਰ ਸਿੰਘ ਜੀ ਦੱਸਦੇ ਸਨ ਕਿ ਪੰਜ-ਪੰਜ ਵਾਰ ਦੁਹਾਂ ਕੰਨਾਂ ਵਿਚ ਭਜਨ ਦੇਣ ਦੀ ਮਰਿਆਦਾ ਹੈ। ਮੈਨੂੰ ਤਿੰਨ ਵਾਰ ਤਕ ਹੋਸ਼ ਰਹੀ। ਫਿਰ ਹੋਸ਼ ਨਾ ਰਹੀ... ਬੁੱਧ ਨਾ ਰਹੀ। ਨਾਮ ਦੀ ਰੰਗਣਾ ਵਿਚ ਰੰਗੇ ਗਏ। ਨਾਮ ਦੀ ਮਸਤੀ, ਇਕ ਗੈਬੀ ਸ਼ਕਤੀ ਰੂਪ ਸਵਾਰ ਹੋ ਗਈ। ਜਦੋਂ ਰੰਗ ਵਿਚ ਆਉਂਦੇ ਤਾਂ ਵਾਹਿਗੁਰੂ ਕੇਸਰ। ਕੇਸਰ ਵਾਹਿਗੁਰੂ। ਕੇਸਰ ਵਿਚ ਵਾਹਿਗੁਰੂ... ਵਾਹਿਗੁਰੂ ਵਿਚ ਕੇਸਰ, ਕਹਿੰਦੇ ਦੌੜ ਜਾਂਦੇ। ਵਾਹਦਤ ਦੀ ਇਸੇ ਅਵਸਥਾ ਵਿਚ ਬਾਦਸ਼ਾਹੀ ਮਸਜਿਦ ਲਾਹੌਰ ਚਲੇ ਗਏ। ਅੱਲ੍ਹਾ, ਅੱਲ੍ਹਾ, ਅੱਲ੍ਹਾ! ਮੈਂ ਅੱਲ੍ਹਾ... ਮੈਂ ਅੱਲ੍ਹਾ! ਵੱਡੇ-ਵੱਡੇ ਆਲਿਮ ਤੇ ਮੌਲਵੀਆਂ ਨੇ ਸੰਤਾਂ ਦੀ ਰੂਹਾਨੀ ਰੰਗਤ ਵੇਖ ਕੇ ਅਦਬ ਨਾਲ ਸਿਰ ਝੁਕਾ ਲਏ।

ਸੰਨ 1896 ਵਿਚ ਯੁਵਕ ਸੋਹਣ ਸਿੰਘ ਦੀ ਮਾਤਾ ਆਈ। ਅੱਖਾਂ ਵਿਚ ਹੰਝੂਆਂ ਨਾਲ, ਬਾਬਾ ਜੀ ਅੱਗੇ ਬੇਨਤੀ ਕੀਤੀ, "ਮੇਰਾ ਪੁੱਤਰ ਨਸ਼ਿਆਂ ਵਿਚ ਪੈ ਗਿਆ ਹੈ। ਵੈਸ਼ਯਾਗਾਮੀ ਵੀ ਹੈ। ਇਸ ਦੀਆਂ ਮਾੜੀਆਂ ਆਦਤਾਂ ਛੁਡਾਓ। ਸੰਤ ਜੀ ਸੋਹਣ ਸਿੰਘ ਕੋਲ ਗਏ। ਪਿਆਰ ਪੁਚਕਾਰ ਕੇ ਨਾਲ ਰੱਖਿਆ। 1896 ਤੋਂ 1905 ਤਕ ਦਸ ਸਾਲ ਸੋਹਣ ਸਿੰਘ ਸੰਤਾਂ ਦੇ ਸੰਪਰਕ ਵਿਚ ਰਹੇ। ਉਹ ਸੋਹਣ ਸਿੰਘ ਹੁਣ ਗਦਰ ਪਾਰਟੀ ਦੇ ਬਾਨੀ ਸ. ਸੋਹਣ ਸਿੰਘ 'ਭਕਨਾ' ਬਣ ਗਏ ਸਨ। ਸੰਤਾਂ ਨੇ ਗੁਰੂ ਰਾਮ ਸਿੰਘ ਦੀ ਸਿੱਖਿਆ ਘੁਟੀ ਪਿਆ ਕੇ ਸੋਹਣ ਸਿੰਘ ਵਿਚ ਰਾਸ਼ਟਰੀ ਚੇਤਨਤਾ ਜਾਗ੍ਰਿਤ ਕਰ ਦਿੱਤੀ। ਇਕ ਵਾਰ ਸੋਹਣ ਸਿੰਘ ਦੀ ਮਾਤਾ ਫਿਰ ਸੰਤਾਂ ਕੋਲ ਆਈ। ਅਰਜ਼ ਕੀਤੀ, ਸੋਹਣੇ ਵਿਚ ਹੋਰ ਤਾਂ ਕੋਈ ਐਬ ਨਹੀ ਰਿਹਾ, ਇਕ ਪੱਟੀ ਵਾਲੀ ਵੇਸਵਾ ਦਾ ਸਾਥ ਨਹੀਂ ਛੱਡਦਾ। ਸੰਤ ਦੂਜੇ ਦਿਨ ਚੁੱਪ-ਚੁਪੀਤੇ, ਪੱਟੀ, ਵੇਸਵਾ ਕੋਲ ਪੁੱਜ ਗਏ। ਸਾਜ਼ਿੰਦਿਆਂ ਦੇ ਹੱਥ ਰੁਕ ਗਏ... ਨ੍ਰਤਕੀ ਦੇ ਪੈਰ ਸਹਿਮ ਗਏ। ਮਹਾਪੁਰਖ ਨੂੰ ਵੇਖ ਨ੍ਰਤਕੀ ਨੇ ਪੁੱਛਿਆ, ਅੱਜ ਨਾਚੀਜ਼ ਦੇ ਕੋਠੇ ਕਿਵੇਂ ? 'ਮੈਨੂੰ ਸੋਹਣਾ ਦੇ ਦੇ'-ਸੰਤਾਂ ਨੇ ਕਿਹਾ। ਫੱਕੜ ਸੰਤ ਦੀ ਨਿਰਭੀਕ ਸਪੱਸ਼ਟ ਵਾਦਿਤਾ ਅੱਗੇ ਵੇਸਵਾ ਨੇ ਸਿਰ ਝੁਕਾ ਕੇ ਅਭਿਵਾਦਨ ਕੀਤਾ ਤੇ ਕਿਹਾ, "ਅੱਜ ਤੋਂ ਹੀ ਦਿੱਤਾ।"

ਕੁਝ ਦਿਨਾਂ ਬਾਅਦ ਸ. ਸੋਹਣ ਸਿੰਘ ਵੇਸਵਾ ਕੋਲ ਗਏ ਤਾਂ ਵਚਨਬੱਧ ਵੇਸਵਾ ਨੇ ਕਿਹਾ, ਬਸ ਸਰਦਾਰ ਜੀ ! ਮੈਂ ਸੰਤਾਂ ਨੂੰ ਵਚਨ ਦਿੱਤਾ ਹੈ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—ਜਿਸ ਸੂਰਮੇ ਨੇ ਸੰਸਾਰ ਦੇ ਸਾਰੇ ਵਿਕਾਰਾਂ ਨੂੰ ਵੱਸ ਕਰ ਲਿਆ ਹੋਵੇ... ਸਰੀਰ ਦੇ ਕਿਲੇ ਵਿਚ, ਸਤਿਚਿਤ ਆਨੰਦ ਵਿਚ ਆਹਲਾਦਿਤ, ਆਤਮਾ ਨੂੰ ਰਿਝਾ ਲਿਆ ਹੋਵੇ-"ਹਉ ਤਿਸ ਆਗੈ ਮਨ ਡੇਹੀਆ।"

# ਪ੍ਰਭਾਤ ਵਿਚ ਸ਼ਾਤ

ਰਾਤ ਬਤੀਤ ਹੋਣ ਵਾਲੀ ਹੈ, ਦਿਨ ਅਜੇ ਆਰੰਭ ਨਹੀਂ ਹੋਇਆ... ਭੋਰ ਦਾ ਝੁਟਪੁਟਾ ! ਭਗਤਾਂ, ਗੁਰੂਆਂ ਨੇ ਇਸ ਵੇਲੇ ਨੂੰ ਪ੍ਰਭਾਤ ਕਿਹੈ... ਅੰਮ੍ਰਿਤ ਵੇਲਾ ! ਹਰ ਦਿਨ ਦੋ ਵਾਰ ਇਹ ਸਮਾਂ ਨਸੀਬ ਹੁੰਦੈ। ਇਕ ਵਾਰ ਤੜਕੇ ਅਤੇ ਇਕ ਵਾਰ ਸ਼ਾਮ ਦਾ ਵੇਲਾ... ਸੰਧਿਆ ਕਾਲ ! ਰਾਤ ਦਾ ਹਨੇਰਾ ਅਜੇ ਉਤਰਿਆ ਨਹੀਂ... ਦਿਨ ਪੂਰੀ ਤਰ੍ਹਾਂ ਅਜੇ ਗਿਆ ਨਹੀਂ... ਗੋਧੂਲੀ ਦੀ ਵੇਲਾ ! ਪ੍ਰਭੂ ਧਿਆਨ ਲਈ, ਇਹ ਉੱਤਮ ਸਮਾਂ ਹੁੰਦੈ। ਵਿਚਾਲੇ ਦਾ ਸਮਾਂ। ਰਾਤ ਦੇ ਤਿੰਨ ਪਹਿਰ ਬਤੀਤ ਹੋ ਗਏ, ਦਿਨ ਦੀ ਭੱਜ-ਦੌੜ ਅਜੇ ਆਰੰਭ ਨਹੀਂ ਹੋਈ। ਕੋਈ ਭਾਰ ਨਹੀਂ... ਕੋਈ ਤਣਾਅ ਨਹੀਂ... ਕਿਸੇ ਪਾਸੇ ਦੀ ਖਿੱਚ ਨਹੀਂ... ਇਹ ਪ੍ਰਭਾਤ ਕਾਲ ਹੈ। ਗੁਰੂ ਨਾਨਕ ਪਾਤਿਸ਼ਾਹ ਇਸ ਵੇਲੇ ਨੂੰ ਪ੍ਰਭੂ ਧਿਆਨ ਦਾ ਵੇਲਾ ਦੱਸਦੇ ਹਨ—

ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ।
ਪ੍ਰਣਵਤਿ ਨਾਨਕ ਦਾਸਨ ਦਾਸਾ ਜਗਿ ਹਾਰਿਆ ਤਿਨਿ ਜੀਤਾ॥
(ਪੰ. 1330)

ਹਰ ਮਨੁੱਖ ਆਪਣੀਆਂ ਹੀ ਆਸ਼ਾਵਾਂ ਅਤੇ ਇੱਛਾਵਾਂ ਦੀ ਧਰਤੀ 'ਤੇ ਵਿਚਰਦਾ ਹੈ। ਧਰਮ ਸ਼ਾਸਤਰ, ਵਾਸਨਾ ਦੇ ਇਸ ਧਰਾਤਲ ਤੋਂ ਉੱਪਰ ਉੱਠਣ ਦਾ ਸੰਦੇਸ਼ ਦਿੰਦੇ ਹਨ। ਧਰਤੀ ਦਾ ਸੁਭਾਅ ਹੁੰਦੈ, ਹਰ ਉੱਪਰ ਜਾਣ ਵਾਲੀ ਵਸਤੂ ਨੂੰ ਥੱਲੇ ਖਿੱਚਦੀ ਹੈ।

ਇਹ ਧਰਤੀ ਦਾ ਗਰੂਤਾ ਖਿੱਚ ਦਾ ਗੁਣ ਹੈ। ਥੱਲੇ ਪ੍ਰਿਥਵੀ, ਹਰ ਚੀਜ਼ ਨੂੰ ਖਿੱਚ ਰਹੀ ਹੈ, ਉੱਪਰ ਚੰਦਰਮਾ ਆਪਣੇ ਪਾਸੇ ਖਿੱਚ ਰਿਹੈ। ਥੱਲੇ ਧਰਤੀ ਖਿੱਚ ਰਹੀ ਹੈ, ਉੱਪਰ ਚੰਦਰਮਾ ਖਿੱਚ ਰਿਹੈ। ਦੋਹਾਂ ਦੇ ਵਿਚਾਲੇ ਇਕ ਖੇਤਰ ਹੈ, ਜਿਥੇ ਧਰਤੀ ਅਤੇ ਚੰਦਰਮਾ ਕਿਸੇ ਦੀ ਖਿੱਚਣ ਸ਼ਕਤੀ ਕੰਮ ਨਹੀਂ ਕਰਦੀ, ਉੱਥੇ ਪਹੁੰਚਦਿਆ ਮਨੁੱਖ ਪੰਖੀ ਵਾਂਗ ਉੱਡ ਸਕਦੈ, ਮਛਲੀ ਵਾਂਗ ਤਰ ਸਕਦੈ। ਗਰੂਤਾ ਖਿੱਚ ਵਿਹੀਨ ਖੇਤਰ... ਇਹ ਪ੍ਰਭਾਤ ਹੈ। ਦੁੱਖ ਔਰ ਸੁੱਖ ਦੋਹਾਂ ਤੋਂ ਨਿਰਲਿਪਤ ਖੇਤਰ। ਇਹ ਖੇਤਰ ਪੰਜਵੇਂ ਪਾਤਸ਼ਾਹ ਦੇ, "ਤੈਸਾ ਹਰਖੁ ਤੈਸਾ ਉਸੁ ਸੋਗ। ਸਦਾ ਅਨੰਦੁ, ਤਹ ਨਹੀਂ ਬਿਓਗੁ' ਦਾ ਖੇਤਰ ਹੈ ; ਇਹ ਪ੍ਰਭਾਤ ਹੈ। ਸਵਾਮੀ ਰਾਮਕ੍ਰਿਸ਼ਨ ਪਰਮਹੰਸ, ਗਲੇ ਦੇ ਕੈਂਸਰ ਤੋਂ ਪੀੜਤ ਸਨ। ਹਰ ਸੁਬਹ-ਸ਼ਾਮ ਸੰਗਤ ਜੁੜਦੀ। ਕਥਾ ਕਰਦਿਆਂ-ਕਰਦਿਆਂ ਅਚਾਨਕ ਦਰਦ ਦੀ ਟੀਸ ਉੱਠਦੀ... ਪਰਮਹੰਸ ਕਰਾਹ ਉੱਠਦੇ, "ਆਹ"। ਸ਼ਰਧਾਲੂ ਚਿੰਤਤ ਹੋ ਕੇ ਕਹਿੰਦੇ, "ਸਵਾਮੀ ਜੀ ! ਤੁਹਾਡਾ ਹਰ ਰੋਜ਼ ਪ੍ਰਮੇਸ਼ਰ ਨਾਲ ਸਾਖਿਆਤਕਾਰ ਹੁੰਦੈ... ਪ੍ਰਮਾਤਮਾ ਨਾਲ ਤੁਹਾਡੀ ਸਿੱਧੀ ਗੱਲਬਾਤ ਹੈ, ਕਿਉਂ ਨਹੀਂ ਦੇਹ ਅਰੋਗਤਾ ਮੰਗ ਲੈਂਦੇ। "ਅੱਛਾ ਅੱਜ ਅਰਜ਼ ਕਰਾਂਗਾ" ਕਹਿ ਛੱਡਦੇ। ਦੂਸਰੇ

ਤੀਸਰੇ ਦਿਨ ਫਿਰ ਉਹੀ ਦਰਦ ਦਾ ਝੋਂਕਾ ਉੱਠਦਾ... ਫਿਰ ਪੀੜਾ ਦੀ ਕਰਾਹ ਉੱਠਦੀ ਅਤੇ ਫਿਰ ਕੋਈ ਸ਼ਰਧਾਲੂ ਅਰਜ਼ ਕਰਦਾ। ਇਕ ਦਿਨ ਸਵਾਮੀ ਜੀ ਨੇ ਕਿਹਾ, ਮੈਂ ਸਰੀਰ ਦੇ ਦੁੱਖ-ਸੁੱਖ ਤੋਂ ਬਾਹਰ ਆ ਚੁੱਕਿਆ ਹਾਂ। ਜਿਸ ਵੇਲੇ ਪ੍ਰਭੂ ਮਿਲਾਪ ਹੁੰਦੈ, ਉਦੋਂ ਨਾ ਸੰਸਾਰ ਰਹਿੰਦੈ, ਨਾ ਸਰੀਰ ਔਰ ਨਾ ਕਿਸੇ ਦੁੱਖ ਦਾ ਅਹਿਸਾਸ। ਉਹ ਥਾਂ ਦੇਹ-ਆਸਕਤੀ ਦੀ ਖਿੱਚ ਤੋਂ ਪਰ੍ਹੇ ਹੁੰਦੀ ਏ... ਇਹ ਪ੍ਰਭਾਤ ਹੈ। ਗੁਰੂ ਨਾਨਕ ਸੈਦਪੁਰ ਗਏ, ਭਾਈ ਲਾਲੋ ਦੀ ਝੁੱਗੀ ਵਿਚ। ਕੋਧਰੇ ਦੀ ਸੁੱਕੀ ਰੋਟੀ ਖਾਧੀ, ਹਰਿ ਜਸੁ ਕੀਤਾ ਅਤੇ ਲੱਕੜ ਦੇ ਫੱਟੇ 'ਤੇ ਬਿਰਾਜ ਗਏ। ਫੇਰ ਲਾਹੌਰ ਗਏ ਵੇਲੇ ਦੇ ਮਸ਼ਹੂਰ ਸ਼ਾਹੂਕਾਰ ਦੁਨੀਚੰਦ ਦੀ ਹਵੇਲੀ ਵਿਚ। ਬਘਿਆੜ ਦੀ ਜੂਨ ਵਿਚ ਪਏ ਪਿਤਾ ਨਾਲ ਗੁਰੂ ਨਾਨਕ ਨੇ ਮਿਲਾਪ ਕਰਵਾਇਆ ਤਾਂ ਪ੍ਰਭਾਵਿਤ ਹੋ ਕੇ ਪੁਰਖਾਂ ਤੋਂ ਇਕੱਠੀ ਕੀਤੀ ਹੋਈ ਬੇਸ਼ੁਮਾਰ ਦੌਲਤ ਅੱਗੇ ਲਿਆ ਧਰੀ। "ਲਉ, ਜਿਵੇਂ ਚਾਹੋ ਇਸ ਮਾਇਆ ਨੂੰ ਧਰਮ ਅਰਥ ਵਿਚ ਵਰਤੋ। ਗੁਰੂ ਨਾਨਕ ਦੋਹਾਂ ਥਾਵਾਂ 'ਤੇ ਅਲੇਪ ਹਨ। ਲੋਕ ਹਿੱਤ ਵਿਚ ਮਾਇਆ ਦਾ ਸਦਉਪਯੋਗ ਕਰਨ ਦਾ ਉਪਦੇਸ਼ ਦੇ ਕੇ ਅੱਗੇ ਵਧ ਗਏ। ਇਹ ਮਾਇਆ ਦੀ ਖਿੱਚ ਸ਼ਕਤੀ ਤੋਂ ਪਰ੍ਹੇ ਦਾ ਖੇਤਰ ਹੈ। ਇਹ ਪ੍ਰਭਾਤ ਹੈ। ਧਿਆਨ ਨਾਲ ਵੇਖੀਏ ਤਾਂ ਦੁਨੀਆਂ ਦਾ ਹਰ ਸੱਚਾ ਸੰਤ, ਪ੍ਰਭਾਤ ਕਾਲ ਵਿਚ ਨਜ਼ਰ ਆਏਗਾ। ਇਹ ਭਗਤੀ ਮਾਰਗ ਦੀ ਉਚੇਰੀ ਅਵਸਥਾ ਹੈ। ਇਸ ਥਾਂ ਨੂੰ ਭਗਤ ਕਬੀਰ ਜੀ "ਸਹਿਜ ਕੀ ਅਰਥ ਕਥਾ ਹੈ ਨਿਰਾਰੀ" ਕਹਿੰਦੇ ਹਨ। ਇਸ ਥਾਂ ਨੂੰ ਭਗਤ ਰੈਦਾਸ 'ਬੇਗਮਪੁਰਾ' ਕਹਿੰਦੇ ਹਨ।

'ਬੇਗਮਪੁਰਾ ਸਹਰ ਕੋ ਨਾਉ। ਦੂੱਖ
ਅੰਦੋਹ ਨਹੀਂ ਤਿਹਿ ਠਾਉ॥' (ਪੰ. 345)

ਉਹ ਥਾਂ ਬੇਗਮਪੁਰਾ ਹੈ। ਉੱਥੇ ਪੁੱਜ ਕੇ ਕੋਈ ਦੁੱਖ, ਕੋਈ ਭੈਅ ਨਹੀਂ, ਰਹਿ ਜਾਂਦਾ। ਸਦਾ ਸੁੱਖ ਹੀ ਸੁੱਖ... ਸਦੀਵੀ ਆਨੰਦ ਦੀ ਥਾਂ... ਇਹ ਗੁਰੂ ਨਾਨਕ ਦਾ ਪ੍ਰਭਾਤ ਕਾਲ ਹੈ।

# ਹਥਿ ਕਰਿ ਤੰਤ ਵਜਾਵੈ ਜੋਗੀ

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਗੁਰਗੱਦੀ 'ਤੇ ਬਿਰਾਜਮਾਨ ਸਨ। ਜੋਗੀਆਂ ਦਾ ਇਕ ਟੋਲਾ ਹੱਥ ਵਿਚ ਤੂੰਬੀਆਂ ਵਜਾਉਂਦਾ, ਨੱਚਦਾ-ਟੱਪਦਾ ਸ੍ਰੀ ਅੰਮ੍ਰਿਤਸਰ ਆਇਆ। ਉਨ੍ਹਾਂ ਨੂੰ ਗ੍ਰਹਿਸਥ ਜੀਵਨ ਛੱਡ ਕੇ ਜੋਗੀ ਹੋਣ ਦਾ ਹੰਕਾਰ ਸੀ। ਉਹ ਸਤਿਗੁਰੂ ਜੀ ਨਾਲ ਧਰਮ ਚਰਚਾ ਕਰਨੀ ਚਾਹੁੰਦੇ ਸਨ। ਉਨ੍ਹਾਂ ਨੂੰ ਲੰਗਰ ਛਕਾ ਕੇ ਆਦਰ ਸਹਿਤ ਦੀਵਾਨ ਹਾਲ ਵਿਚ ਆਸਨ ਗ੍ਰਹਿਣ ਕਰਨ ਲਈ ਬੇਨਤੀ ਕੀਤੀ ਗਈ। ਹੰਕਾਰ ਅਤੇ ਵਿਖਾਵੇ ਨਾਲ ਭਰੀ ਉਨ੍ਹਾਂ ਦੀ ਮੁਦਰਾ ਵੇਖ ਕੇ ਪਾਤਸ਼ਾਹ ਨੇ ਆਸਾ ਰਾਗ ਵਿਚ ਸ਼ਬਦ ਉਚਾਰਨ ਕੀਤਾ—

**"ਹਥਿ ਕਰਿ ਤੰਤ ਵਜਾਵੈ ਜੋਗੀ, ਥੋਥਰ ਵਾਜੈ ਬੇਨ॥**
**ਗੁਰਮਤਿ ਹਰਿ ਗੁਣ ਬੋਲਹੁ ਜੋਗੀ, ਇਹ ਮਨੂਆ ਹਰਿ ਰੰਗ ਭੇਨ॥"**

(ਪੰਨਾ 368)

ਜੋਗੀਓ! ਤੁਹਾਡੇ ਇਹ ਸਾਜ਼ ਹੱਥਾਂ ਦੇ ਮੁਹਤਾਜ ਹਨ। ਬਾਹਰੋਂ ਕੋਈ ਇਸਨੂੰ ਵਜਾਏ, ਇਸ ਦੀਆਂ ਤਾਰਾਂ ਨੂੰ ਛੇੜੇ ਤਾਂ ਵਜਦੀਆਂ ਹਨ। ਇਹ ਸੰਸਾਰੀ ਸਾਜ਼ ਪਰਜੀਵੀ ਹਨ, ਦੂਜਿਆਂ ਦੇ ਆਸਰੇ ਹਨ। ਇਨ੍ਹਾਂ ਦੇ ਸੁਰ ਵੀ ਸੰਸਾਰੀ ਹਨ। ਇਹ ਕੰਨ-ਇੰਦ੍ਰੀਆਂ ਤਕ ਪੁੱਜ ਕੇ ਥੋੜ੍ਹੀ ਦੇਰ ਲਈ ਮਨ ਨੂੰ ਰਿਝਾ ਸਕਦੀਆਂ ਹਨ। ਤੁਸੀਂ ਇਥੇ ਬਿਰਾਜਮਾਨ ਹੋਵੋ। ਬਾਹਰਲੀਆਂ ਦਸਾਂ ਇੰਦ੍ਰੀਆਂ ਨੂੰ ਸੰਕੋਚ ਕੇ, ਆਤਮਿਕ ਇਕਾਗਰਤਾ ਨਾਲ ਪ੍ਰਮਾਤਮਾ ਦੇ ਉਸ ਸੰਗੀਤ ਨੂੰ ਸੁਣੋ, ਜਿਸ ਨੂੰ ਕੋਈ ਵਜਾ ਨਹੀਂ ਰਿਹਾ ਪਰ ਉਹ ਨਿਰੰਤਰ ਵਜ ਰਿਹੈ। ਕੁਦਰਤ ਦੇ ਉਸ ਸਾਜ਼ ਨੂੰ ਕੋਈ ਛੇੜ ਨਹੀਂ ਰਿਹਾ ਪਰ ਉਸ 'ਚੋਂ ਰੱਬੀ ਸੁਰ, ਸਾਰੀ ਕਾਇਨਾਤ ਵਿਚ ਝੰਕ੍ਰਿਤ-ਹੋ ਰਹੇ ਹਨ, ਕਿਸੇ ਕੁਦਰਤੀ ਝਰਨੇ ਵਾਂਗ। ਇਹ "ਅਨਹਦ ਨਾਦ" ਹੈ। ਆਤਮਿਕ ਆਨੰਦ ਨਾਲ ਭਰਪੂਰ ਉਹ ਸੰਗੀਤ ਅਲੌਕਿਕ ਹੈ। ਉਸ ਨੂੰ ਸੁਣਨ ਲਈ ਇਹ ਕੰਨ ਸਮਰੱਥ ਨਹੀਂ। ਬਾਹਰਲੇ ਸਾਜ਼ਾਂ ਦੇ ਸ਼ੋਰ ਵਿਚ ਉਸ ਇਲਾਹੀ ਸੰਗੀਤ ਨੂੰ ਸੁਣਨਾ ਸੰਭਵ ਨਹੀਂ। ਉਹ ਮੌਨ ਦਾ ਸੰਗੀਤ ਹੈ। ਦੂਰ ਕਿਸੇ ਗਹਿਰੀ ਘਾਟੀ 'ਚੋਂ ਤਰੰਗਤ ਹੋ ਰਹੀਆਂ, ਸੁਰ ਲਹਿਰੀਆਂ ਵਾਂਗ! ਮਨ, ਬੁੱਧੀ ਅਤੇ ਇੰਦ੍ਰੀਆਂ ਦੀ ਸੁਪਤ ਅਵਸਥਾ ਵਿਚ ਅਤੇ ਆਤਮਾ ਦੀ ਜਾਗ੍ਰਿਤ ਅਵਸਥਾ ਵਿਚ, ਉਸ ਵਿਸਮਾਦਕਾਰੀ ਆਨੰਦ ਨੂੰ ਮਾਣਿਆ ਜਾ ਸਕਦਾ ਹੈ। ਭਗਤ ਕਬੀਰ ਜੀ ਇਸੇ ਅਵਸਥਾ ਦਾ ਵਰਣਨ ਕਰਦੇ ਹਨ।

**ਬਿਨਹੀ ਤਾਲਾ ਤਾਲ ਬਜਾਵੈ, ਬਿਨ ਮੰਦਲ ਸਟ ਤਾਲਾ**
**ਬਿਨਹੀ ਸ਼ਬਦ ਅਨਾਹਤ ਬਾਜੈ, ਤਹ ਨਿਰਤਤ ਗੋਪਾਲਾ।"**

ਕੋਈ ਹੱਥ ਨਹੀਂ ਪਰ ਤਾਲੀ ਵਜ ਰਹੀ ਹੈ। ਤਬਲਾ ਢੋਲਕੀ ਨਹੀਂ ਪਰ ਤਾਲ ਦੇ-ਸੁਰੇ ਨਿਰੰਤਰ ਗੁੰਜਾਇਮਾਨ ਹੋ ਰਹੇ ਹਨ। ਇਹ ਥਾਂ ਸਾਧਕਾਂ ਦਾ ਸਿਖਰ ਹੁੰਦੈ,

ਜਿਥੇ ਪੁੱਜ ਕੇ ਨ੍ਰਿਤ ਕਰਦੇ ਗੋਪਾਲ ਨਾਲ ਮਿਲਾਪ ਹੁੰਦੈ।

ਤਾਂ ਚੌਥੇ ਪਾਤਸ਼ਾਹ ਕਹਿੰਦੇ ਹਨ—

**"ਹਥਿ ਕਰਿ ਤੰਤ ਵਜਾਵੈ ਜੋਗੀ, ਥੋਥਰ ਵਾਜੈ ਬੇਨ।"**

ਇਹ ਹੱਥ ਨਾਲ ਜਿਹੜੀ ਤੂੰਬੀ ਤੁਸੀਂ ਵਜਾਉਂਦੇ ਹੋ। ਇਸ ਦੇ ਸੁਰ ਬਹੁਤ ਥੋਥੇ ਹਨ... ਆਤਮਿਕ ਵਿਕਾਸਸ਼ੀਲਤਾ ਦੇ ਮਾਰਗ ਵਿਚ ਅਰਥਹੀਣ ਹਨ। ਇਹ ਬਾਹਰੋਂ ਸ਼ੋਰ ਕਰਕੇ ਤੁਹਾਨੂੰ ਅੰਦਰਲੀ ਇਕਾਗਰਤਾ ਤੋਂ ਭਟਕਾਉਂਦੇ ਹਨ। ਬਾਹਰਲਾ ਸੰਗੀਤ ਮਨ ਬੁੱਧੀ ਨੂੰ ਆਰਜ਼ੀ ਤੌਰ 'ਤੇ ਆਹਿਲਾਦਕਤਾ ਦਿੰਦੇ ਹਨ। ਥੋੜ੍ਹੇ ਚਿਰ ਬਾਅਦ ਇਸ ਦਾ ਬਾਹਰਲਾ ਸੁਆਦ ਵੀ ਚਲਾ ਜਾਂਦਾ ਹੈ।

ਆਤਮਿਕ ਆਨੰਦ ਦੀ ਪ੍ਰਤੀਤੀ ਇਸ ਸ਼ੋਰ ਨਾਲ ਹੋਰ ਵੀ ਦੂਰ ਹੋ ਜਾਂਦੀ ਏ। ਬਾਹਰੋਂ ਕੁਝ ਵੀ ਬੋਲੋ ਕਿ ਗਵਾਚ ਜਾਣਗੀਆਂ ਰੱਬੀ ਨਾਦ ਦੀਆਂ ਸੂਖਮ ਤਰੰਗਾਂ, ਟੁੱਟ ਜਾਏਗੀ ਸੂਖਮ ਤਾਰ ਜੋ ਅਦ੍ਰਿਸ਼ ਹੈ ਪਰ ਜੁੜ ਚੁੱਕੀ ਹੈ ਆਤਮਾ ਨਾਲ। ਬਾਹਰੋਂ ਕੁਝ ਵੀ ਹਰਕਤ ਹੋਈ ਕਿ ਭੰਗ ਹੋ ਜਾਵੇਗੀ ਇਕਾਗ੍ਰਤਾ ਔਰ ਖਲਬਲੀ ਮਚ ਜਾਏਗੀ ਅੰਦਰਲੇ ਪ੍ਰਦੇਸ਼ ਵਿਚ।

ਸ੍ਰੀ ਰਵਿੰਦਰਨਾਥ ਟੈਗੋਰ ਨੇ ਸ਼ਾਂਤੀ ਨਿਕੇਤਨ ਦੀ ਸਥਾਪਨਾ ਕੀਤੀ। ਆਦਰਸ਼ ਸਿੱਖਿਆ ਦੇ ਖੇਤਰ ਵਿਚ ਇਹ ਨਵਾਂ ਪ੍ਰਯੋਗ ਸੀ। ਹਰੀ-ਭਰੀ ਕੁਦਰਤ ਦੀ ਗੋਦ ਵਿਚ ਇਕ ਵਿਦਿਆਲਾ। ਦਰੱਖਤਾਂ, ਪੌਦਿਆਂ ਅਤੇ ਲਤਾਵਾਂ ਸੰਗਿ ਵਿੱਦਿਆ ਪ੍ਰਾਪਤ ਕਰਨ ਦਾ ਇਕ ਨਿਵੇਕਲਾ ਅੰਦਾਜ਼। ਟੈਗੋਰ ਨੇ ਉਦੋਂ ਕਿਹਾ, "ਸੁਣੋ। ਇਨ੍ਹਾਂ ਦਰੱਖਤਾਂ ਦੇ ਮੌਨ ਸੰਗੀਤ ਨੂੰ।"

ਜਦੋਂ ਬਾਹਰਲੇ ਸ਼ੋਰ ਸ਼ਾਂਤ ਹੋ ਜਾਣ ਤਾਂ ਅੰਦਰ ਦੂਰ ਜਿਵੇਂ ਕਿਸੇ ਸ਼ਿਵਾਲੇ ਦੀਆਂ ਘੰਟੀਆਂ ਇਕ ਸੁਰ ਵਿਚ ਵੱਜ ਉੱਠਣ। ਕਿਸੇ ਘਾਟੀ ਚੋਂ ਜਿਵੇਂ ਸ਼ਿਆਮ ਦੀ ਮੁਰਲੀ ਵੱਜ ਉੱਠੇ ਅਤੇ ਹਿਰਦਾ, ਮਨ, ਬੁੱਧੀ ਸਾਰੇ ਸੰਮੋਹਿਤ ਹੋ ਜਾਣ ਅਤੇ ਜੀਵਾਤਮਾ ਵਿਸਮਾਦ ਵਿਚ ਚਲੀ ਜਾਏ ਤਾਂ ਚੌਥੇ ਪਾਤਸ਼ਾਹ ਕਹਿੰਦੇ ਹਨ—

**"ਗੁਰਮਤਿ ਹਰਿ ਗੁਣ ਬੋਲਹੁ ਜੋਗੀ।"**

ਜਗ ਵਿਖਾਵੇ ਦੀਆਂ ਹਰਕਤਾਂ ਪੈਂਤੜੇਬਾਜ਼ੀ, ਸੰਸਾਰ ਨੂੰ ਪ੍ਰਭਾਵਿਤ ਕਰ ਸਕਦੀਆਂ ਹਨ ਪਰ ਆਤਮਾ ਦੀ ਆਹਿਲਾਦਕਤਾ, ਆਤਮਾ ਦਾ ਖੇੜਾ ਇਸ ਤੋਂ ਦੂਰ ਹੋ ਜਾਂਦਾ ਹੈ। ਆਪਣੇ ਆਪ ਨੂੰ ਸਮਰਪਤ ਕਰ ਦਿਓ। ਬਾਹਰ ਦੀ ਸਾਰੀ ਚੇਸ਼ਟਾ, ਸਾਰੇ ਸ਼ੋਰ ਬੰਦ ਕਰ ਦਿਓ। ਕਬੀਰ ਜੀ ਕਹਿੰਦੇ ਹਨ, ਬਾਹਰਲੇ ਸੰਗੀਤ, ਸ਼ੋਰ ਮਨ ਨੂੰ ਲੁਭਾਉਣ ਵਾਲੇ ਨਜ਼ਾਰੇ ਇੰਦ੍ਰੀਆਂ ਨੂੰ ਵਿਚਲਿਤ ਕਰਦੇ ਹਨ। ਬਾਹਰਲੇ ਸਾਰੇ ਦਰਵਾਜ਼ੇ ਬੰਦ ਕਰ ਦਿਓ।

**"ਮੂੰਦ ਲੀਏ ਦਰਵਾਜੇ ਵਾਜੀਅਲੇ ਅਨਹਦ ਵਾਜੈ।"**

ਤਾਂ ਪਾਤਸ਼ਾਹ ਕਹਿੰਦੇ ਹਨ, ਜੋਗੀਰਾਜ! ਆਪਣੇ ਅੰਦਰ ਪ੍ਰਵੇਸ਼ ਕਰੋ। ਅੰਤਸਥਲ ਵਿਚ ਨਿਰੰਤਰ ਗੁੰਜਾਇਮਾਨ ਹੋ ਰਹੇ ਅਨਹਦ ਨਾਦ ਜੋ ਔਲਕਿਕ ਹੈ, ਜੋ ਨਿਵੇਕਲੇ ਆਨੰਦ ਨਾਲ ਭਰਪੂਰ ਹੈ, ਦਾ ਅਨੁਭਵ ਕਰੋ। ਇਹੋ ਆਤਮ ਰਸ ਹੈ... ਇਹੋ ਮਨੁੱਖ ਦਾ ਮੰਤਵ ਹੈ।

# ਝਗੜਾ ਨਿਬੇੜੋ

ਮਨੁੱਖ ਅੰਦਰ ਸੁਪਨਿਆਂ ਦਾ ਸੰਸਾਰ ਵਸਦੈ। ਆਸ਼ਾਵਾਂ ਅਤੇ ਆਕਾਂਖਾਂਵਾਂ ਦਾ ਸਮੁੰਦਰ ਠਾਠਾਂ ਮਾਰਦੈ। ਅੱਗੇ ਵਧਣ ਦੀ ਦੌੜ ਵਿਚ ਸੱਭਿਆਚਾਰਕ ਸਾਂਝ ਅਤੇ ਨੈਤਿਕ ਮਾਪਦੰਡ ਰੋਜ਼ ਟੁੱਟ ਰਹੇ ਹਨ। ਹਰ ਹਾਲ ਵਿਅਕਤੀ ਸਫਲਤਾ ਚਾਹੁੰਦੈ। ਸੁਭਾਵਿਕ ਹੈ, ਸਫਲਤਾ ਨਹੀਂ ਮਿਲਦੀ ਤਾਂ ਕ੍ਰੋਧ ਆਉਂਦੈ। ਮਨੁੱਖੀ ਮਨੋਦਸ਼ਾ ਦੀ ਇਹੋ ਭੈੜ, ਸਮਾਜ ਵਿਚ ਉਪਦ੍ਰਵ ਪੈਦਾ ਕਰ ਰਹੀ ਹੈ। ਭਗਵਾਨ ਕ੍ਰਿਸ਼ਨ ਅਰਜੁਨ ਨੂੰ ਕਹਿੰਦੇ ਹਨ, ਮਨੁੱਖ ਹਰ ਹਾਲ ਆਪਣੀ ਕਾਮਨਾ ਦੀ ਪੂਰਤੀ ਚਾਹੁੰਦੈ। ਪੂਰਤੀ ਨਾ ਹੋਣ 'ਤੇ ਕ੍ਰੋਧ ਪੈਦਾ ਹੁੰਦੈ। ਮਨੁੱਖੀ ਸਮਾਜ ਵਿਚ ਅਸ਼ਾਂਤੀ ਦਾ ਇਹੋ ਕਾਰਨ ਹੈ। ਸ਼ਾਇਰ, ਸ਼ਹਿਰਯਾਰ ਕਹਿੰਦੇ

**ਸੀਨੇ ਮੇਂ ਜਲਨ, ਆਂਖੋਂ ਮੇਂ ਤੂਫਾਂ ਸਾ ਕਿਉਂ ਹੈ ?**
**ਹਰ ਸ਼ਖਸ ਯਹਾਂ, ਪਰੇਸ਼ਾਂ ਸਾ ਕਿਉਂ ਹੈ ?**

ਇਸੇ ਮਨੋਦਸ਼ਾ ਦੀ ਵਿਆਖਿਆ ਕਰਦੇ ਹੋਏ ਭਗਵਾਨ ਕ੍ਰਿਸ਼ਨ ਗੀਤਾ ਦੇ 13ਵੇਂ ਅਧਿਆਇ ਵਿਚ ਕਹਿੰਦੇ ਹਨ

**"ਇਦਮ ਸਰੀਰ ਕੌਂਤੇਯ, ਛੇਤਰਮ ਇਤੀ ਅਭਿਦੀਅਤੇ ॥"**

ਹੇ ਅਰਜੁਨ, ਇਕੱਲਾ ਤੂੰ ਹੀ 'ਮਹਾਭਾਰਤ' ਨਹੀਂ ਲੜ ਰਿਹਾ। ਹਰ ਮਨੁੱਖ ਦੇ ਅੰਦਰ ਇਕ ਕੁਰੂਖੇਤਰ ਹੈ, ਜਿਥੇ ਘਸਮਾਨ ਮਚਿਆ ਹੋਇਐ। ਉਹ ਜੰਗ ਹੈ, ਸਫਲਤਾ ਦੀ, ਸੁਪਨਿਆਂ ਦੀ, ਸੱਤ-ਅਸੱਤ ਦੀ।

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

**ਗੁਰ ਪੂਰੇ ਮਿਲ ਝਗਰ ਚੁਕਾਇਆ।**
**ਪੰਚ ਦੂਤਿ ਸਭਿ ਵਸਗਤਿ ਆਇਆ।**
**ਜਿਸ ਮਨ ਵਸਿਆ ਹਰਿ ਕਾ ਨਾਮ।**
**ਨਾਨਕ ਤਿਸ ਊਪਰਿ ਕੁਰਬਾਨ ॥** (ਪੰਨਾ-395)

ਪਾਤਸ਼ਾਹ ਕਹਿੰਦੇ ਹਨ, ਝਗੜਾ ਘਰਿ ਦਾ ਹੈ, ਲੜਾਈ ਮਨ ਨਾਲ ਹੈ। ਇਹ ਝਗੜਾ ਆਪ ਤੋਂ ਨਹੀਂ ਮੁੱਕਣਾ। ਇਹ ਫਸਾਦ ਆਪਣੇ ਹੀ ਪੰਜ ਪੁੱਤਰ ਕਰ ਰਹੇ ਹਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਸ਼ਾਂਤ ਸੁਭਾਅ ਜੀਵਾਤਮਾ, ਇਨ੍ਹਾਂ ਮਹਾਬਲੀਆਂ 'ਤੇ ਕਾਬੂ ਨਹੀਂ ਪਾ ਸਕਦੀ।

ਭਗਤ ਕਬੀਰ ਜੀ ਆਪਣੇ ਅੰਦਰ ਚੱਲ ਰਹੇ ਇਸ ਸੰਘਰਸ਼ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ—

"ਕਬੀਰ ਘਰਿ ਮਹਿ ਝਗਰਾ ਭਾਰੀ।

ਰਾਤ ਦਿਵਸ ਮਿਲ ਉਠਿ-ਉਠਿ ਬੈਠਤ, ਪੰਚ ਢੋਟਾ ਇਕ ਨਾਰੀ॥

ਮੇਰੇ ਅੰਦਰ ਭਿਆਨਕ ਕਲੇਸ਼ ਪਿਆ ਹੋਇਐ। ਮੇਰੇ ਪੰਜ ਪੁੱਤਰ(ਪੰਜ ਵਿਕਾਰ) ਅਤੇ ਇਕ ਔਰਤ, ਉਨ੍ਹਾਂ ਦੀ ਮਾਂ ਤ੍ਰਿਸ਼ਨਾ ਮੈਨੂੰ ਰਾਤ-ਦਿਨ ਬੇਚੈਨ ਕਰਦੇ ਰਹਿੰਦੇ ਹਨ। ਰਾਤ ਨਹੀਂ ਵੇਖਦੇ, ਦਿਨ ਨਹੀਂ ਵੇਖਦੇ।

ਕਦੀ ਕਾਮ ਉਠਿ ਬਹਿੰਦਾ ਹੈ, ਕਦੀ ਲੋਭ, ਮੋਹ ਜਾਂ ਕ੍ਰੋਧ ਸੌਣ ਨਹੀਂ ਦਿੰਦੇ। ਇਹ ਮੇਰੇ ਹੀ ਘਰ ਦੇ ਜੀਅ, ਮੈਨੂੰ ਵਿਚਲਿਤ ਕਰਦੇ ਰਹਿੰਦੇ ਹਨ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਇਸ ਕਾਜ ਲਈ, ਝਗੜਾ ਨਿਬੇੜਨ ਲਈ, ਪੂਰੇ ਗੁਰੂ ਦੀ ਸਹਾਇਤਾ ਲਵੋ। ਪੂਰਨ ਸਤਿਗੁਰੂ ਸਮਰੱਥ ਹੁੰਦੈ, ਇਨ੍ਹਾਂ ਅਦਿੱਖ, ਅੰਦਰੂਨੀ ਅਪਰਾਧੀਆਂ ਨੂੰ ਵਸ ਕਰਨ ਲਈ।

"ਗੁਰੂ ਪੂਰੇ ਮਿਲ ਝਗਰ ਚੁਕਾਇਆ।"

ਬਾਹਰ ਦੇ ਝਗੜੇ ਲਈ ਪੁਲਸ ਦੀ ਜਾਂ ਕਿਸੇ ਸੁਰੱਖਿਆ ਸੰਗਠਨ ਦੀ ਸਹਾਇਤਾ ਲੈਂਦੇ ਹਾਂ। ਪੰਜਵੇਂ ਪਾਤਸ਼ਾਹ ਭੇਦ ਦੱਸਦੇ ਹਨ—

"ਪੰਚਿ ਦੂਤਿ ਸਭਿ ਵਸਿਗਤਿ ਆਇਆ।"

ਪਹਿਲਾਂ ਉਤਪਾਤ ਮਚਾ ਰਹੇ ਪੰਜ ਬਦਮਾਸ਼ਾਂ ਨੂੰ ਗ੍ਰਿਫਤਾਰ ਕਰੋ ਤਾਂ ਹੀ ਸ਼ਾਂਤੀ ਦੀ ਵਾਰਤਾ ਹੋ ਸਕਦੀ ਹੈ। ਪੁਲਸ ਅਫਸਰ ਇਸੇ ਸੂਤਰ 'ਤੇ ਤੁਰਦੇ ਹਨ। ਜਿਥੇ ਦੰਗੇ-ਫਸਾਦ ਹੁੰਦੇ ਹਨ, ਦੋ ਧੜਿਆਂ ਵਿਚ ਫਸਾਦ ਹੁੰਦਾ ਹੈ, ਸਭ ਤੋਂ ਪਹਿਲਾਂ ਹਥਿਆਰਬੰਦ ਉਪਦ੍ਰਵੀਆਂ ਨੂੰ ਗ੍ਰਿਫਤਾਰ ਕੀਤਾ ਜਾਂਦੈ। ਫੇਰ, ਦੋਹਾਂ ਧੜਿਆਂ ਦੇ ਮੁਖੀਆਂ ਨੂੰ ਕਿਹਾ ਜਾਂਦੈ, "ਜਾਂ ਤਾਂ ਸਮਝੌਤਾ ਕਰਕੇ, ਸ਼ਾਂਤੀ ਬਹਾਲ ਕਰੋ ਜਾਂ ਪਰਚਾ ਕਰਕੇ ਸਭਿ ਨੂੰ ਅੰਦਰ ਕਰਦੇ ਹਾਂ, ਤਾਂ ਪਾਤਸ਼ਾਹ ਕਹਿੰਦੇ ਹਨ, ਇਨ੍ਹਾਂ ਬੁਰਛਾਗਰਦਾਂ ਦੇ ਨਿਯੰਤਰਣ ਤੋਂ ਬਾਅਦ ਮਾਹੌਲ ਸ਼ਾਂਤ ਹੋਣ ਤੋਂ ਬਾਅਦ ਅੰਦਰ ਇਕਾਗਰਤਾ ਆਉਂਦੀ ਹੈ। ਇਹ ਭਾਂਡਾ ਸਾਫ ਹੋਣ ਜਿਹੈ। ਇਸ ਵਿਚ ਨਾਮ-ਅੰਮ੍ਰਿਤ ਪੈਂਦਾ ਹੈ। ਸਵੱਛ ਮਨੁੱਖੀ ਹਿਰਦੇ ਵਿਚ ਨਾਮ ਦਾ ਆਗਮਨ ਹੁੰਦੈ—

ਜਿਸ ਮਨ ਵਸਿਆ ਹਰਿ ਕਾ ਨਾਮ

ਨਾਨਕ ਤਿਸ ਊਪਰਿ ਕੁਰਬਾਨ॥

# ਆਚਾਰ ਅਤੇ ਅਧਿਆਤਮ

ਧਰਮ ਦੇ ਦੋ ਹੀ ਮੰਤਵ ਹਨ, ਪਹਿਲਾ ਮਨੁੱਖ ਨੂੰ ਵਿਕਾਰਾਂ ਤੋਂ ਰਹਿਤ ਕਰਕੇ ਸਮਾਜ ਉਪਯੋਗੀ ਬਣਾਉਣਾ ਅਤੇ ਦੂਜਾ ਮਨੁੱਖ ਨੂੰ ਆਤਮ ਗਿਆਨ ਸੰਪੰਨ ਬਣਾ ਕੇ ਪ੍ਰਮੇਸ਼ਰ ਦੇ ਪਰਵਾਨ ਜੋਗ ਕਰਨਾ। ਪ੍ਰਮੇਸ਼ਰ ਨੂੰ ਸਤਿ ਕਿਹਾ ਗਿਐ। ਵੇਦਾਂਤ ਸੂਤਰ ਹੈ 'ਏਕੰ ਸਤਿ ਵਿਪ੍ਰਾ ਬਹੁਧਾ ਬੰਦਤੀ'-ਪ੍ਰਮੇਸ਼ਰ ਇਕ ਹੈ, ਜਿਸ ਨੂੰ ਵੱਖ-ਵੱਖ ਵਿਦਵਾਨ ਵੱਖ-ਵੱਖ ਮਤ ਅਨੁਸਾਰ ਪਰਿਭਾਸ਼ਿਤ ਕਰਦੇ ਹਨ। ਸਤਿ ਸਭ ਤੋਂ ਉੱਪਰ ਹੈ ਪਰ ਸਤਿ ਆਚਾਰ ਉਸ ਤੋਂ ਵੀ ਉੱਪਰ ਕਿਹਾ ਗਿਐ।

**"ਸਚਹੁ ਉਰੈ ਸਭਿ ਕੋ, ਉਪਰ ਸੱਚ ਆਚਾਰ।"**

ਸਦਾਚਾਰੀ ਮਨੁੱਖ ਪ੍ਰਮੇਸ਼ਰ ਨੂੰ ਪ੍ਰਵਾਨ ਹੁੰਦੈ। ਤਾਂ ਧਰਮ ਵਿਦਿਆਲਾ ਰੂਪ ਵਿਚ ਹਰ ਧਰਮ ਸੰਪਰਦਾ ਆਪਣੇ ਅਨੁਯਾਈਆਂ ਨੂੰ ਸਦਾਚਾਰੀ ਬਣਾਉਣ ਦੀ ਜੁਗਤ ਕਰ ਰਹੇ ਹਨ। ਜਿਹੜੀ ਸੰਪਰਦਾ ਜਾਂ ਧਰਮ ਵਿਦਿਆਲਾ ਇਹ ਪਵਿੱਤਰ ਜ਼ਿੰਮੇਵਾਰੀ ਤੋਂ ਦੂਰ ਹੁੰਦੈ, ਉਹ ਧਰਮ ਮਾਨਤਾ ਤੋਂ ਹੀਨ ਹੋ ਜਾਂਦੈ।

ਧਰਮ ਧ੍ਰੀ ਧਾਤੂ ਤੋਂ ਬਣਿਐ, ਜਿਸ ਦਾ ਅਰਥ ਹੈ, ਧਾਰਣ ਕਰਨ ਜੋਗ। ਸਾਰੇ ਪ੍ਰਾਣੀ ਮਾਤਰ ਦੀ ਸੁੱਖ, ਸ਼ਾਂਤੀ ਅਤੇ ਸੁਰੱਖਿਆ ਲਈ ਜੋ ਨਿਯਮਾਵਲੀ ਬਣਾਈ ਗਈ, ਉਹ ਧਰਮ ਦੇ ਸਿਧਾਂਤ ਕਹਿਲਾਏ। ਹਜ਼ਾਰਾਂ ਸਾਲ ਪਹਿਲਾਂ, ਰਿਸ਼ੀਆਂ-ਮੁਨੀਆਂ ਨੇ ਪ੍ਰਾਣੀ ਸਮਾਜ ਦੇ ਸੁਵਿਧਾ ਪੂਰਨ ਸੰਚਾਲਨ ਲਈ ਅਜਿਹੇ ਸੱਤ ਬਿੰਦੂ ਮਾਰਕ ਕੀਤੇ ਜੋ ਧਰਮ ਦੇ ਪ੍ਰਾਥਮਕ ਸੱਤ ਸਿਧਾਂਤ ਮੰਨੇ ਗਏ। ਉਹ ਹਨ, "ਸਤਿਅੰ, ਅਹਿੰਸਾ, ਦਇਆ, ਛਮਾ, ਦਮੋ, ਅਸਤੇਅੰ, ਅਪਰਿਗ੍ਰਹਿ, ਪਰਮਸਯ ਸਪਤਮ ਲੱਛਣੰ।" ਸਤਿ ਬੋਲਣਾ, ਕਿਸੇ ਤੇ ਹਿੰਸਾ ਨਾ ਕਰਨੀ, ਹਰ ਜੀਅ ਪ੍ਰਤੀ ਦਇਆ ਰੱਖਣੀ, ਕਿਸੇ ਤੋਂ ਭੁੱਲ ਹੋ ਜਾਏ ਤਾਂ ਖਿਮਾ ਕਰਨੀ, ਬ੍ਰਹਮਚਰਅ, ਚੋਰੀ ਨਾ ਕਰਨੀ ਅਤੇ ਧਨ ਸਮੱਗਰੀ ਦਾ ਬਹੁਤਾ ਸੰਗ੍ਰਹਿ ਨਾ ਕਰਨਾ—ਧਰਮ ਦੇ ਮੂਲ ਲੱਛਣ ਹਨ।

ਮਨੂ ਮਹਾਰਾਜ ਨੇ ਇਸ ਵਿਚ ਤਿੰਨ ਲੱਛਣ ਹੋਰ ਜੋੜ ਕੇ ਦੱਸ ਬਣਾਏ-ਧੀਰ, ਵਿੱਦਿਆ, ਅਕ੍ਰੋਧੋ। ਧੀਰਜ ਵਿੱਦਿਆ ਅਧਿਐਨ ਅਤੇ ਕ੍ਰੋਧ ਨਾ ਕਰਨਾ। ਜੇ ਧਿਆਨ ਨਾਲ ਵੇਖੀਏ ਤਾਂ ਇਨ੍ਹਾਂ ਵਿਚੋਂ ਕੋਈ ਤੱਤ ਐਸਾ ਨਹੀਂ ਜੋ ਰੱਬ ਦੇ ਭਲੇ ਲਈ ਹੋਵੇ। ਇਹ ਸਾਰੇ ਗੁਣ ਮਨੁੱਖੀ ਸਮਾਜ ਜਾਂ ਜੀਵ ਮਾਤਰ ਲਈ ਉਪਯੋਗੀ ਹਨ।

ਪਹਿਲਾਂ, ਤਪ ਅਤੇ ਯੱਗ ਧਰਮ ਦੇ ਦੋ ਪੈਰ ਗਿਣੇ ਜਾਂਦੇ ਹਨ। ਕਠਿਨ ਤਪ, ਗ੍ਰਹਿਸਥ ਜੀਵਨ ਦਾ ਤਿਆਗ ਕਰ ਬਿਹੰਗਮ ਬਣੇ ਸਾਧੂ ਯੋਗੀ ਹੀ ਕਰ ਸਕਦੇ ਸਨ ਅਤੇ ਯੱਗ, ਬਹੁਤ ਖਰਚੀਲੇ ਹੋਣ ਕਰਕੇ, ਰਾਜਿਆਂ, ਨਵਾਬਾਂ ਦੇ ਕਰਨਯੋਗ ਹੀ

ਸਨ। ਆਮ ਆਦਮੀ ਲਈ ਇਹ ਦੋਵੇਂ ਪੈਰ ਨਹੀਂ ਸਨ। ਤਕਰੀਬਨ ਪੰਜ ਹਜ਼ਾਰ ਸਾਲ ਪਹਿਲਾਂ ਭਗਵਾਨ ਕ੍ਰਿਸ਼ਨ ਨੇ ਤਪ ਦੀ ਨਵੀਂ ਪਛਾਣ ਆਮ ਆਦਮੀ ਲਈ ਰੇਖਾਂਕਿਤ ਕੀਤੀ।

**'ਮਨਹ ਪ੍ਰਸਾਦਿ ਸੋਮਯਤਵੰ ਮੋਨੰ ਆਤਮ ਨਿਗ੍ਰਹਿ,**
**ਭਾਵਾਂਸ਼ੂ ਸ਼ੁੱਧੀ ਇਤਏਦ, ਤਪੋ ਮਾਨਸਮ ਉਚਯਤੇ॥**

**ਸ਼੍ਰੀਮਦ ਭਾਗਵਤ ਗੀਤਾ। (17.16)**

ਮਨ ਦੀ ਪ੍ਰਸੰਨਤਾ, ਹਰ ਵੇਲੇ ਚੜ੍ਹਦੀ ਕਲਾ ਵਿਚ ਰਹਿਣਾ, ਸ਼ਾਂਤ ਚਿਤ, ਘੱਟ ਬੋਲਣਾ ਮਨ ਦਾ ਨਿਗ੍ਰਿਹ ਕਰਨਾ ਅਤੇ ਭਾਵ ਦੀ ਸ਼ੁੱਧੀ ਪੰਜ ਹੀ ਤਪ ਹਨ।

ਮਨੁੱਖੀ ਦੇਹ ਦੇ ਪੰਜ ਪੜਾਅ ਹਨ-ਬਾਲਕ, ਕਿਸ਼ੋਰ, ਯੁਵਕ, ਪ੍ਰੌਢ ਅਤੇ ਬਿਰਧ। ਸਮੇਂ ਦੀ ਗਤੀ ਨਾਲ ਇਹ ਸਾਰੇ ਪੜਾਅ ਆਪਣੇ ਆਪ ਆਉਂਦੇ ਹਨ ਅਤੇ ਲੰਘ ਜਾਂਦੇ ਹਨ। ਸੁਰਤਿ ਦੇ ਵੀ ਪੰਜ ਪੜਾਅ ਹਨ, ਪਾਮਰ ਵਿਸ਼ਈ, ਸਾਧਕ, ਸਿੱਧ ਅਤੇ ਯੋਗੀ। ਮਨੁੱਖ ਨੂੰ ਆਪਣੇ ਸੁਭਾਅ ਨੂੰ ਸ਼ੁਭ ਗੁਣਾਂ ਨਾਲ ਵਿਕਸਿਤ ਕਰਕੇ ਕ੍ਰਮਵਾਰ ਇਹ ਸਾਰੇ ਪੜਾਅ ਲੰਘਣੇ ਹਨ। ਸਭ ਤੋਂ ਨਿਮਨ ਸਤਰ ਦਾ ਮਨੁੱਖੀ ਸੁਭਾਅ ਪਾਮਰ ਹੈ। ਖਾਦ-ਅਖਾਦ, ਵੇਲਾ-ਕੁਵੇਲਾ, ਜਾਤ-ਕੁਜਾਤ ਕੁਝ ਨਹੀਂ ਵੇਖਦਾ, ਸਾਰਿਆਂ ਭੋਗਾਂ ਵਿਚ ਰੱਤਿਆ ਹੋਇਆ। ਗਿਆਨੀ ਜਨ ਆਪਣੀ ਮਤ ਨਾਲ ਇਸ ਨੂੰ ਉੱਪਰ ਲੈ ਜਾਣਾ ਚਾਹੁੰਦੇ ਹਨ। ਦੂਸਰਾ ਵਿਸ਼ਈ। ਇਹ ਭੀ ਵਿਸ਼ੈ ਵਾਸਨਾ ਵਿਚ ਰੱਤਿਆ ਹੁੰਦੈ, ਪਰ ਥੋੜ੍ਹੇ ਸੰਜਮ ਨਾਲ ਖਾਣ-ਪੀਣ ਦਾ ਭੋਗ ਵਿਲਾਸ ਦਾ ਸਮਾਂ ਸਿਧਾਂਤ ਸੰਯਮਿਤ ਰੱਖਦੇ ਹਨ, ਡਾਕਟਰ ਵੈਦ ਅਨੁਸਾਰ ਚੱਲਦੇ ਹਨ ਤਾਂ ਜੋ ਲੰਬੀ ਆਯੂ ਭੋਗ ਸਕੀਏ।

ਤੀਸਰੇ ਨੰਬਰ 'ਤੇ ਸਾਧਕ, ਇਹ ਹੋਰ ਸੰਜਮੀ ਹੋ ਜਾਂਦੇ ਹਨ, ਪ੍ਰਭੂ ਧਿਆਨ ਵਿਚ ਸਮਾਂ ਵਧਾਉਂਦੇ ਹਨ। ਚੌਥੇ ਸਿੱਧ ਇਹ ਪਾਰਾਂਗਤ ਹੋ ਕੇ ਸਮਸਤ ਗਿਆਨ ਧਿਆਨ ਨੂੰ ਪ੍ਰਭੂ ਵਿਚ ਲੈਅ ਕਰਕੇ ਯੋਗ ਅਰਥਾਤ ਜੋੜ ਕਰਦੇ ਹਨ। ਇਹ ਅਵਸਥਾ ਗੰਗਾ ਦੇ ਸਾਗਰ ਵਿਚ ਮਿਲਨ ਵਾਂਗ ਦੁਰਲਭ ਅਤੇ ਰਹੱਸਮਈ ਹੁੰਦੀ ਹੈ। ਤਾਂ ਹੀ ਗੁਰੂ ਨਾਨਕ ਸਿੱਧਾਂ ਨੂੰ ਕਹਿੰਦੇ ਹਨ, ਤੁਸਾਂ ਸਾਧਨਾ ਪਰਪੱਕ ਨਹੀਂ ਕੀਤੀ, ਮਨ ਦੀਆਂ ਇੰਦ੍ਰੀਆਂ ਨੂੰ ਸਾਧਿਆ ਨਹੀਂ.... ਹੰਕਾਰ ਨੂੰ ਹਟਾਇਆ ਨਹੀਂ, ਆਪ ਮੁਹਾਰੇ ਸਿੱਧ ਬਣ ਬੈਠੇ, ਇਹ ਪ੍ਰਕ੍ਰਿਤੀ ਦੇ ਵਿਰੁੱਧ ਹੋ ਗਿਆ। ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ।

**ਦੇਸੁ ਛੋਡਿ ਪਰਦੇਸਹਿ ਧਾਇਆ।**
**ਪੰਚ ਚੰਡਾਲ ਨਾਲੇ ਲੇ ਆਇਆ। (ਪੰ.-1348)**

ਜਿਸ ਨੂੰ ਛੱਡਣਾ ਸੀ ਉਹ ਤਾਂ ਚੰਚਲ ਮਨ ਅਤੇ ਇਸ ਤੋਂ ਉਪਜੇ ਪੰਜ ਵਿਕਾਰ ਨਾਲ ਹੀ ਲੈ ਕੇ ਪਹਾੜਾਂ 'ਤੇ ਆ ਬੈਠੇ। ਪਰਨਾਲਾ ਤਾਂ ਉਥੇ ਦਾ ਉਥੇ ਰਹਿ ਗਿਆ। ਆਦਿ ਸ਼੍ਰੀ ਸ਼ੰਕਰਾਚਾਰਯਾ ਨੇ ਕਰਮਕਾਂਡੀ ਪੂਜਾ ਕਰਦੇ ਹੋਏ ਅਤੇ ਰੱਟਾ ਲਾ ਕੇ ਪਾਠ ਕਰਦੇ ਹੋਏ ਪੰਡਤਾਂ ਨੂੰ ਬਨਾਰਸ ਵਿਚ ਪ੍ਰਬੋਧਿਆ।

**'ਭਜ ਗੋਬਿੰਦਂ, ਭੰਜ ਗੋਬਿੰਦਂ, ਗੋਬਿੰਦਂ ਭਜ ਮੂਢਿ ਮਤੇ।**
**ਸੰਪ੍ਰਾਪਤੇ ਸੰਨਿਹਿਤੇ ਕਾਲੇ ਨਹੀਂ ਨਹੀਂ ਰੱਛਤੀ ਡੁਕ੍ਰਿਤ ਕਰਨੇ॥**

ਇਹ ਸਾਰੇ ਵਿਖਾਵੇ ਦੇ ਪੂਜਾ ਪਾਠ ਫਿਜ਼ੂਲ ਹੋ ਜਾਣੇ, ਜਦੋਂ ਮੌਤ ਨੇ ਘੇਰਾ ਪਾ ਲੈਣਾ।

ਤਾਂ ਅਸ਼ਟਾਵਕ੍ਰ ਜੀ ਰਾਜਾ ਜਨਕ ਨੂੰ ਕਹਿੰਦੇ ਹਨ—

**ਮੁਕਤਿਮ ਇੱਛਸੀ 'ਚ ਏਤਾਤ ਵਿਸਯਾਨ ਵਿਸ਼ਵਤ ਤਯੱਜਯ॥**

**(ਅਸ਼ਟਾਵਕ੍ਰ ਗੀਤਾ)**

ਹੇ ਰਾਜਾ, ਮੁਕਤ ਹੋਣਾ ਚਾਹੁੰਦੈ ? ਤਾਂ ਵਿਸ਼ੇ ਵਾਸਨਾ ਨੂੰ ਵਿਸ਼ (ਜ਼ਹਿਰ) ਸਮਝ ਕੇ ਤਿਆਗ ਕਰ, ਜੀਵਾਤਮਾ ਮੁਕਤ ਹੋ ਜਾਏਗੀ।

# ਜੀਵਾਤਮਾ ਦਾ ਵਿਆਹ

ਵਿਆਹ ਮਿਲਨ ਦਾ ਪੁਰਬ ਹੈ। ਦੋ ਤਨਾਂ, ਦੋ ਪਰਿਵਾਰਾਂ ਦਾ ਮਿਲਨ-ਉਤਸਵ। ਵਿਆਹ ਤੋਂ ਪਹਿਲਾਂ ਮਿਲਨ ਨਸੀਬ ਨਹੀਂ ਹੁੰਦਾ ਅਤੇ ਦੋ ਪ੍ਰਾਣੀਆਂ ਦੇ ਸਹਿਵਾਸ ਤੋਂ ਪਹਿਲਾਂ, ਪ੍ਰੀਤ-ਪ੍ਰਾਕਾਸਠਾ ਦਾ ਅਹਿਸਾਸ ਵੀ ਨਹੀਂ ਹੁੰਦਾ। ਪਰ ਵਿਆਹ ਇਕ ਸਮਾਜਿਕ ਵਿਵਸਥਾ ਹੈ। ਦੋ ਪ੍ਰਾਣੀਆਂ ਦੇ ਮਿਲਨ ਦੀ ਇਕ ਪ੍ਰਮਾਣਿਕ ਪ੍ਰੰਪਰਾ ਹੈ। ਸਮਾਜ ਦੀ ਮੌਜੂਦਗੀ ਵਿਚ, ਇਸ ਵਿਧਾਨ ਦੀ ਨੈਤਿਕ ਅਤੇ ਨਿਆਇਕ ਉਪਚਾਰਿਕਤਾ ਦੇ ਜ਼ਰੂਰੀ ਨਿਰਵਾਹ ਲਈ, ਇਹ ਪਵਿੱਤਰ ਪਾਣਿਗ੍ਰਹਿਣ ਸੰਸਕਾਰ, ਕਿਸੇ ਗੁਰਦੁਆਰੇ, ਮੰਦਰ, ਮਸਜਿਦ ਜਾਂ ਕੋਰਟ ਵਿਚ ਸੰਪਾਦਿਤ ਹੋਣ ਦੀ ਸ਼ਰਤ ਹੈ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਕਿ ਸੰਸਾਰੀ ਮਨੁੱਖ ਦਾ ਵਿਆਹ ਤਾਂ ਭਾਵੇਂ ਕਿਸੇ ਸੰਸਾਰਕ ਸਮਾਜਿਕ ਸੰਸਥਾ ਦੀ ਸਾਕਸ਼ੀ ਵਿਚ ਸੰਪਾਦਿਤ ਹੋ ਜਾਏ, ਆਤਮਾ-ਪ੍ਰਮਾਤਮਾ ਦਾ ਮਿਲਨ ਪੁਰਬ ਤਾਂ ਕਿਸੇ ਪੂਰਨ ਗੁਰੂ ਦੀ ਮੌਜੂਦਗੀ ਵਿਚ ਹੀ ਸੰਭਵ ਹੈ। ਸਮਾਜਿਕ ਸੰਸਥਾਵਾਂ ਆਪਣੀਆਂ ਰਹੁ-ਰੀਤਾਂ ਅਤੇ ਪ੍ਰੰਪਰਾਗਤ ਮਾਨਤਾਵਾਂ 'ਤੇ ਮਰਿਆਦਾ ਅਨੁਸਾਰ ਇਹ ਕਾਜ ਸੰਪੂਰਨ ਕਰਵਾਉਂਦੀਆਂ ਹਨ।

ਪਰ ਗੁਰੂ ਨਾਨਕ ਪਾਤਸ਼ਾਹ ਦਾ "ਵਿਆਹ" ਇਕ ਵਿਸ਼ੇਸ਼ ਅਲੌਕਿਕ ਸੰਸਕਾਰਾਂ ਦਾ ਸਮਾਰੋਹ ਹੈ। ਇਸ ਆਤਮਿਕ ਆਹਿਲਾਦਕਾਰੀ ਖਿਣ ਵੇਲੇ ਆਤਮਾ ਕਿਸੇ ਨਵ ਵਧੂ ਵਾਂਗ, ਪੁਰਾਣੇ ਵਸਤਰ ਤਿਆਗ ਨਵੇਂ ਵਿਸ਼ੇਸ਼ ਪਹਿਰਾਵੇ ਵਿਚ ਸਜਣਾ ਹੁੰਦੈ। ਜੀਵਾਤਮਾ, ਆਪਣਾ ਬਾਹਰਲਾ ਵਜੂਦ, ਆਪਣੀ ਦੇਹ, ਆਪਣੀ ਪਛਾਣ ਲਾਹ ਸੁੱਟਦੀ ਹੈ। ਆਤਮਿਕ ਆਨੰਦ ਕਾਰਜ ਦੀ ਇਕ ਲਾਜ਼ਮੀ ਸ਼ਰਤ ਹੁੰਦੀ ਹੈ। ਇਹ ਕੰਮ ਕੋਈ ਸੰਸਾਰਕ ਸੰਸਥਾ ਸੰਪਾਦਿਤ ਕਰਨ ਨੂੰ ਸਮਰੱਥ ਨਹੀਂ। ਇਹ ਸੂਖਮ ਸੰਕਲਪ ਤਾਂ ਪੂਰਨ ਗੁਰੂ ਹੀ ਕਰਵਾ ਸਕਦੈ। ਤਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ—

"ਗੁਰਦੁਆਰੈ ਹਮਰਾ ਵੀਆਹੁ ਜਿ ਹੋਆ। ਜਾ ਸਹੁ ਮਿਲਿਆ ਤਾ ਜਾਨਿਆ।
ਤਿਹ ਲੋਕਾ ਮਹਿ ਸਬਦੁ ਰਵਿਆ ਹੈ। ਆਪੁ ਗਇਆ ਮਨੁ ਮਾਨਿਆ॥"
(ਪੰ. 351)

ਵਿਆਹ ਤੋਂ ਪਹਿਲਾਂ ਵਰ ਅਤੇ ਵਧੂ ਦੀ ਸਵੀਕ੍ਰਿਤੀ ਜ਼ਰੂਰੀ ਹੈ। ਆਤਮਿਕ ਆਨੰਦ ਕਾਰਜ ਤੋਂ ਪਹਿਲਾਂ ਮਨਬੁੱਧੀ ਦੀ ਸਹਿਮਤੀ ਸਵੀਕ੍ਰਿਤੀ ਨਾਲ, ਸਰੀਰ ਦਾ ਤਿਆਗ, ਸਰੀਰਕ ਮੋਹ ਮਾਇਆ ਦਾ ਤਿਆਗ, ਵਿਆਹ ਵਾਲੀ ਲੜਕੀ ਦੇ

ਪੁਰਾਣੇ ਵਸਤਰਾਂ ਵਾਂਗ ਤਿਆਗ ਜ਼ਰੂਰੀ ਹੈ। ਇਹ ਦੁਰਲੱਭ ਕਾਜ ਬਹੁਤ ਸੂਖਮ ਤਲ 'ਤੇ ਹੁੰਦੈ, ਹਿਰਦੇ ਸਾਗਰ ਦੇ ਅਤਿ ਗਹਿਰੇ ਤਲ 'ਤੇ।

ਇਹ ਅਵਸਰ, ਇਕ ਬੂੰਦ ਦੇ ਸਾਗਰ ਵਚਿ ਲੈਅ ਹੋਣ ਵਾਂਗ ਰਹੱਸਮਈ ਹੁੰਦੈ। ਇਹ ਖਿਣ, ਨਛੱਤਰ ਮੰਡਲ ਵਿਚ ਦੋ ਸਿਤਾਰਿਆਂ ਦੇ ਮਿਲਣ ਵਾਂਗ ਵਿਸਮੈਕਾਰੀ ਅਤੇ ਆਹਲਾਦਕ ਹੁੰਦੈ। ਇਸ ਸਮੇਂ ਜੀਵਾਤਮਾ ਆਪਣੇ ਸਰੀਰ 'ਚੋਂ ਬਾਹਰ ਆਉਂਦੀ ਹੈ। ਸਮਾਜਿਕ ਮਾਨਤਾ ਅਨੁਸਾਰ ਵਿਆਹ ਵੇਲੇ ਲੜਕੀ ਆਪਣਾ ਘਰ, ਸੰਸਾਰ, ਮਾਤਾ-ਪਿਤਾ ਸਭ ਦਾ ਤਿਆਗ ਕਰਨ ਦਾ ਸੰਕਲਪ ਲੈਂਦੀ ਹੈ। ਆਤਮਿਕ ਵਿਆਹ ਵੇਲੇ ਤਾਂ ਗੁਰੂ ਆਤਮਾ ਨੂੰ ਦੇਹ ਤੋਂ ਪੂਰੀ ਤਰ੍ਹਾਂ ਮੁਕਤ ਕਰਦੈ। ਇਹ ਇਕ ਅਤਿ ਸੂਖਮ ਪ੍ਰਕਿਰਿਆ ਹੁੰਦੀ ਏ। ਗੁਰੂ ਦੀ ਇਸੇ ਭੂਮਿਕਾ ਬਾਬਤ ਪ੍ਰੋ. ਪੂਰਨ ਸਿੰਘ ਗੁਰੂ ਸਿੱਖ ਰਿਸ਼ਤੇ ਬਾਬਤ ਲਿਖਦੇ ਹਨ—

**"ਤੁਸੀਂ ਛੂਹਿਆ, ਮੈਨੂੰ ਕੰਬਨੀ ਆਈ, ਤੁਸੀਂ ਸੱਦਿਆ ਤੇ ਮੈਂ ਆਇਆ।**
**ਤੁਸੀਂ ਚੁੱਕਿਆ ਜਦ ਉਤਾਂਹ ਨੂੰ, ਤਾਂ ਸਹਿਮ ਜਿਹਾ ਸੀ ਆਇਆ।**
**ਮੌਤ ਵਰਗੀ ਮਿੱਠੀ ਮਸਤੀ ਦਾ, ਮੈਨੂੰ ਨਸ਼ਾ ਜਿਹਾ ਇਕ ਆਇਆ।"**

ਗੁਰੂ, ਸੰਸਾਰਕ ਆਸਕਤੀ ਤੋਂ ਪਰ੍ਹੇ ਇਕ ਨਵੀਂ ਨਿਵੇਕਲੀ ਬੇਦੀ ਥੱਲੇ, ਜੀਵਾਤਮਾ-ਪ੍ਰਮਾਤਮਾ ਦਾ ਆਨੰਦ ਕਾਰਜ ਸੰਪਾਦਿਤ ਕਰਦੈ। ਇਹ ਆਤਮਿਕ ਵਿਆਹ ਸਾਰੇ ਸੰਤਾਂ, ਭਗਤਾਂ ਦੀ ਸਾਧਨਾ ਦਾ ਅੰਤਿਮ ਪਾਇਦਾਨ ਹੁੰਦੈ। ਜਦੋਂ ਸੂਰਜ, ਚੰਦਰਮਾ ਦੇਵੀ, ਦੇਵਤੇ ਸਾਰਿਆਂ ਦੀ ਉਪਸਥਿਤੀ ਵਿਚ ਆਤਮਾ ਪ੍ਰਮਾਤਮਾ ਇਕਮਿਕ ਹੁੰਦੇ ਹਨ। ਭਗਤ ਕਬੀਰ ਜੀ ਆਪਣੇ ਇਸੇ ਆਨੰਦ ਅਨੁਭੂਤੀ ਨੂੰ ਸਾਂਝਿਆਂ ਕਰਦੇ ਹਨ—

**ਸੁਰਿ ਨਰ ਮੁਨਿ ਜਨ ਕਉਤਕ ਆਏ, ਕੋਟਿ ਤੇਤੀਸ ਉਜਾਨਾ।**
**ਕਹਿ ਕਬੀਰ ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ॥**

(ਪੰ. 482)

ਸ੍ਰਿਸ਼ਟੀ ਵਿਚ ਇਕੋ ਪੁਰਖ ਹੈ, ਭਗਵਾਨ। ਬਾਕੀ ਸਭ ਇਸਤਰੀਆਂ ਹਨ ਅਤੇ ਭਗਤ ਕਬੀਰ ਜੀ ਕਹਿੰਦੇ ਹਨ ਉਸ ਪਰਮ ਪੁਰਖ ਨਾਲ ਮੇਰਾ ਵਿਆਹ ਹੋ ਗਿਐ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਇਸੇ ਤਲ 'ਤੇ ਪੁੱਜ ਕੇ ਕਹਿੰਦੇ ਹਨ—

ਵੀਆਹੁ ਹੋਆ ਮੇਰੇ ਬਾਬੁਲਾ, ਗੁਰਮੁਖੇ ਹਰਿ ਪਾਇਆ (ਪੰ. 78, 79)

ਮੇਰਾ ਵਿਆਹ ਹੋ ਗਿਐ। ਗੁਰੂ ਦੇ ਮੁਖ ਤੋਂ ਗੁਰੂ ਦੀ ਸਿੱਖਿਆ ਨਾਲ, ਮੈਂ ਹਰੀ ਰੂਪ ਵਿਚ ਵਰ ਪਾ ਲਿਐ।

ਆਤਮਿਕ ਆਨੰਦ ਕਾਰਜ ਦਾ ਇਹ ਖਿਣ ਬੜਾ ਆਹਲਾਦਕ ਹੁੰਦੈ, ਆਤਮਿਕ ਵਿਕਾਸਸ਼ੀਲਤਾ ਦਾ ਸਿਖਰ ਹੁੰਦੈ। ਆਨੰਦ ਨਾਲ ਭਰਪੂਰ ਹੁੰਦੈ।

# ਬੋਲ ਅਬੋਲ ਮੱਧ ਹੈ ਸੋਈ

ਜੀਵਾਤਮਾ ਪ੍ਰਭੂ ਤੋਂ ਵਿਛੜ ਗਈ। ਕਈ ਜਨਮ ਵਿਯੋਗਨ ਅਵਸਥਾ ਵਿਚ, ਬਿਰਹੋ ਨੂੰ ਹੰਢਾਉਂਦੀ ਰਹੀ। ਮਿਲਨ ਦੀ ਤਾਂਘ ਮੌਜੂਦ ਰਹੀ ਪਰ ਮਿਲਣਾ ਨਸੀਬ ਨਾ ਹੋਇਆ। ਇਸ ਜਨਮ, ਚੇਤਨਾ ਦੀ ਵਿਕਸਿਤ ਰੌਸ਼ਨੀ ਵਿਚ ਪੀਆ ਮਿਲਨ ਦਾ ਅਵਸਰ ਆਇਆ। ਭਾਵ ਬਿਹਬਲ ਪ੍ਰੇਮਿਕਾ, ਜਨਮਾਂ-ਜਨਮਾਂ ਤੋਂ ਵਿਛੜਿਆ ਮਹਿਬੂਬ ਮਿਲ ਗਿਆ। ਭਾਵ-ਵਿਭੋਰ ਅੱਖਾਂ ਜਲ ਨਾਲ ਭਰ ਗਈਆਂ, ਕੰਠ-ਅਵਰੁੱਧ ਹੋ ਗਿਆ। ਵਾਰਤਾ ਕਿਵੇਂ ਹੋਵੇ ? ਭਗਤ ਕਬੀਰ ਜੀ ਕਹਿੰਦੇ ਹਨ—

**ਜਹਾ ਬੋਲ ਤਹ ਅੱਖਰਆਵਾ। ਜਹ ਅਬੋਲ ਤਹ ਮਨ ਨ ਰਹਾਵਾ॥**
**ਬੋਲ ਅਬੋਲ ਮੱਧ ਹੈ ਸੋਈ। ਜਸ ਉਹ ਹੈ ਤਸ ਲਖੈ ਨ ਕੋਈ (ਪੰਨਾ-340)**

ਜੇ ਬੋਲੀਏ ਤਾਂ ਸੰਸਾਰਕ ਕਿਸੇ ਭਾਸ਼ਾ ਦੇ ਬਣਾਏ ਹੋਏ ਅੱਖਰ ਹੋਣਗੇ। ਇਹ ਮਨੁੱਖ ਦੁਆਰਾ ਰਚੀ ਹੋਈ ਅੱਖਰਮਾਲਾ, ਵਰਣਮਾਲਾ ਦੇ ਅੱਖਰ ਹੋਣਗੇ। ਇਸ ਪ੍ਰੇਮ-ਨਿਵੇਦਨ ਵਿਚ ਅੱਖਰਾਂ ਦਾ ਅਲੰਕਾਰ ਪ੍ਰਗਟ ਹੋਵੇਗਾ। ਮਨੁੱਖੀ ਚਤੁਰਾਈ ਦਾ ਪ੍ਰਗਟਾਵਾ ਹੋਇਆ। ਸਰਵ ਲੌਕਿਕ ਪ੍ਰਮਾਤਮਾ ਨੂੰ ਇਹ ਅੱਖਰ ਸ਼ਾਇਦ ਪਰਵਾਨ ਨਹੀਂ ਹੋਣਗੇ ਪਰ ਜੇ ਕੁਝ ਨਾ ਬੋਲੀਏ ਤਾਂ ਮਨ ਨਹੀਂ ਟਿਕਦਾ। ਹਿਰਦਾ ਪ੍ਰੇਮ ਨਾਲ ਡੁੱਲ੍ਹਦੈ, ਬੋਲਿਓਂ ਰਿਹਾ ਵੀ ਨਹੀਂ ਜਾਂਦਾ। ਜੇ ਬੋਲੀਏ ਤਾਂ ਮਨੁੱਖ ਦੇ ਰਚੇ ਅੱਖਰ ਪ੍ਰਭੂ-ਉਪਮਾ ਜੋਗ ਸਮੱਰਥ ਨਹੀਂ। ਕੀ ਕਰੀਏ ? ਭਗਤ ਕਬੀਰ ਜੀ ਕਹਿੰਦੇ ਹਨ, ਇਕ ਥਾਂ ਹੈ, ਬੋਲ ਅਤੇ ਅਬੋਲ ਦੇ ਵਿਚਕਾਰ। ਉਹ ਹੈ ਭਾਵ ਦਾ ਪ੍ਰੇਦਸ਼। ਜਿਥੇ ਭਾਵ ਡੁੱਲ੍ਹਦੈ। ਬਿਨਾਂ ਬੋਲਿਆਂ, ਭਾਵ ਦਾ ਪ੍ਰਗਟਾਵਾ। ਇਕ ਥਾਂ ਹੈ ਸ਼ਬਦ ਅਤੇ ਨਿਰਸ਼ਬਦ ਦੇ ਵਿਚ, ਖੇਤਰ ਹੈ ਸੱਚੇ ਪ੍ਰੇਮ ਦਾ, ਜੋ ਬੋਲ ਅਤੇ ਅਬੋਲ ਦੇ ਵਿਚ ਹੈ। ਇਸ ਖੇਤਰ ਵਿਚ ਪ੍ਰੇਮ ਦਾ ਆਦਾਨ-ਪ੍ਰਦਾਨ ਹੋ ਰਿਹੈ, ਅਣਬੋਲਿਆਂ। ਇਥੇ ਪ੍ਰੇਮੀ-ਪ੍ਰੇਮਿਕਾ ਵਿਚ ਅਲਾਪ ਹੋ ਰਿਹੈ, ਸੰਵਾਦ ਹੋ ਰਿਹੈ ਪਰ ਭਾਵ ਨਾਲ।

ਕਹਿੰਦੇ ਹਨ ਇਕ ਵਾਰ ਭਗਤ ਫਰੀਦ ਜੀ ਯਾਤਰਾ 'ਤੇ ਸਨ। ਆਪਣੇ ਕੁਝ ਸਾਥੀਆਂ ਸ਼ਰਧਾਲੂਆਂ ਨਾਲ ਬਨਾਰਸ ਪਹੁੰਚੇ। ਭਗਤ ਕਬੀਰ ਜੀ ਨੂੰ ਖਬਰ ਮਿਲੀ। ਆਪਣੇ ਕੁਝ ਸਾਥੀਆਂ ਨਾਲ ਪ੍ਰਭੂ-ਪ੍ਰੇਮੀ ਫਰੀਦ ਜੀ ਨੂੰ ਲੈਣ ਅੱਗੇ ਆਏ। ਦੁਹਾਂ-ਭਗਤਾਂ ਦੇ ਸਾਥੀ ਬੜੇ ਖੁਸ਼ ਸਨ। ਅੱਜ ਹਿੰਦੁਸਤਾਨ ਦੇ ਦੋ ਦਿੱਗਜ ਭਗਤਾਂ ਵਿਚ ਵਾਰਤਾ ਹੋਵੇਗੀ।

ਬੜੇ ਗਹਿਰੇ-ਧਰਮ ਦਰਸ਼ਨ 'ਤੇ ਵਿਚਾਰ-ਵਟਾਂਦਰੇ ਹੋਣਗੇ। ਅੱਜ ਬਹੁਤ ਕੁਝ ਸੁਣਨ-ਸਿੱਖਣ ਨੂੰ ਮਿਲੇਗਾ। ਦੋਵੇਂ ਭਗਤ ਮਿਲੇ। ਇਕ-ਦੂਜੇ ਦਾ ਹੱਥ ਚੁੰਮਿਆ, ਮੱਥੇ 'ਤੇ ਲਾਇਆ। ਅੱਖਾਂ 'ਚੋਂ ਨੀਰ ਵੱਗੇ। ਦੋਵੇਂ ਇਕ ਦਰੱਖਤ ਥੱਲੇ ਬੈਠ ਗਏ।

ਕਦੀ ਇਕ ਦੂਜੇ ਵੱਲ ਵੇਖ, ਪ੍ਰੇਮ ਦੇ ਹੰਝੂ ਕੇਰਦੇ, ਕਦੀ ਮੁਸਕਰਾਉਂਦੇ। ਇਸੇ ਅਵਸਥਾ ਵਿਚ ਕਿੰਨਾ ਈ ਸਮਾਂ ਲੰਘ ਗਿਆ। ਕੋਈ ਬੋਲਣਾ ਨਾ ਹੋਇਆ। ਦੋਵੇਂ ਉੱਠੇ, ਪ੍ਰੇਮ ਦੇ ਹੰਝੂਆਂ ਨਾਲ, ਹਿਰਦੇ ਦੀ ਗਹਿਰਾਈ ਵਿਚੋਂ ਉੱਠ ਰਹੇ ਭਾਵ ਨਾਲ ਵਿਦਾਈ ਦਿੱਤੀ ਤੇ ਆਪਣੀ-ਆਪਣੀ ਰਾਹ 'ਤੇ ਤੁਰ ਪਏ। ਇਹ ਬੋਲ-ਅਬੋਲ ਦੇ ਵਿਚ ਦੀ ਅਵਸਥਾ ਸੀ।

ਸੁਦਾਮਾ ਜੀ ਘਰ ਦੀ ਤੰਗਹਾਲੀ ਤੋਂ ਬੜੇ ਤੰਗ ਸਨ। ਘਰਵਾਲੀ ਦੇ ਵਾਰ-ਵਾਰ ਕਹਿਣ 'ਤੇ ਬਾਲ ਸਖਾ ਭਗਵਾਨ ਕ੍ਰਿਸ਼ਨ ਕੋਲ ਦਵਾਰਕਾ ਪੁੱਜੇ। ਦਵਾਰਪਾਲ ਤੋਂ ਸੁਦਾਮਾ ਦਾ ਨਾਂ ਸੁਣ ਨੰਗੇ ਪੈਰ ਦੌੜਦੇ ਬਾਹਰ ਆਏ। ਜੱਫੀ ਪਾਈ-ਪ੍ਰੇਮ ਦੇ ਭਾਵ ਵਿਚ ਵਗਦੇ ਹੋਏ ਬਾਹੋਂ ਫੜ ਸਿੰਘਾਸਨ 'ਤੇ ਲਿਆ ਬਿਠਾਇਆ। ਗਲਾ ਭਰ ਆਇਆ। ਨੇਤਰਾਂ 'ਚੋਂ ਜਲ ਵਗਣ ਲੱਗਾ। ਦਾਸੀਆਂ ਪਾਣੀ ਦੀ ਪਰਾਤ ਪੈਰ ਧੋਣ ਨੂੰ ਰੱਖ ਗਈਆਂ ਪਰ ਕਹਿੰਦੇ ਹਨ, ਸ੍ਰੀ ਕ੍ਰਿਸ਼ਨ-ਭਾਵ ਬਿਹਬਲਤਾ ਦੀ ਅਵਸਥਾ ਵਿਚ ਨਿਹਸ਼ਬਦ, ਹੰਝੂਆਂ ਨਾਲ ਮਿੱਤਰ ਦੇ ਪੈਰ ਧੋ ਦਿੱਤੇ।

**"ਦੇਖ ਸਖਾ ਕੀ ਦੀਨ ਦਸ਼ਾ, ਸੁੰਦਰ ਸ਼ਿਆਮ ਦ੍ਰਵਿਤ ਅਤਿ ਹੋਇ।**
**ਪਾਨੀ ਪਰਾਤ ਕੋ ਹਾਥਿ ਛੂਯੋ ਨਹੀਂ, ਨੈਨਨ ਕੇ ਜਲ ਸਿਉ ਪਗ ਧੋਇ॥"**

ਇਹ ਬੋਲ-ਅਬੋਲ ਦੇ ਮੱਧ ਦੀ ਦਸ਼ਾ ਸੀ।

ਤਾਂ ਭਗਤ ਕਬੀਰ ਜੀ ਕਹਿੰਦੇ ਹਨ, ਮਨੁੱਖ ਨੇ, ਭਾਸ਼ਾ ਵਿਦਵਾਨਾਂ ਨੇ ਅੱਖਰ ਬਣਾਏ, ਅੱਖਰਾਂ ਤੋਂ ਸ਼ਬਦ ਅਤੇ ਸ਼ਬਦਾਂ ਤੋਂ ਧਰਮ ਦਰਸ਼ਨ ਬਣੇ। ਸਾਰੀ ਖੇਡ ਮਨੁੱਖ ਦੀ ਹੈ। ਪ੍ਰਮਾਤਮਾ ਮਨੁੱਖੀ ਕਵਾਇਦਾਂ ਤੋਂ ਉਪਰ ਹੈ... ਦੂਰ ਕਿਸੇ ਨਿਰਜਨ ਘਾਟੀ ਦੀ ਸ਼ਾਂਤ ਮੌਨ ਝੀਲ ਵਾਂਗ ਜਿਥੇ ਕੁਝ ਬੋਲੇ ਤਾਂ ਵਾਯੂਮੰਡਲ ਕੰਬ ਉੱਠੇਗਾ। ਕੁਝ ਬੋਲੇ ਤਾਂ ਭੰਗ ਹੋ ਜਾਏਗੀ ਸ਼ਾਂਤੀ ਉਸ ਘਾਟੀ ਦੀ। ਕੁਝ ਬੋਲੇ ਤਾਂ ਉੱਠ ਜਾਣਗੀਆਂ ਲਹਿਰਾਂ ਝੀਲ ਦੀਆਂ ਅਤੇ ਖਲਬਲੀ ਮਚ ਜਾਏਗੀ ਉਸ ਸ਼ਾਂਤ, ਪਵਿੱਤਰ ਪ੍ਰਦੇਸ਼ ਵਿਚ।

ਸ਼ਬਰੀ ਆਪਣੇ ਗੁਰ ਮਤੰਗ ਦੇ ਬਚਨਾਂ, "ਤੇਰੀ ਕੁਟੀਆ ਭਗਵਾਨ ਰਾਮ ਆਉਣਗੇ" ਤੇ ਭਰੋਸਾ ਕਰ, ਚਿਰਾਂ ਤੋਂ ਇੰਤਜ਼ਾਰ ਵਿਚ ਨੇਤਰ ਜੰਗਲ ਦੀਆਂ ਪਗਡੰਡੀਆਂ 'ਤੇ ਵਿਛਾਈ ਬੈਠੀ ਸੀ। ਅੱਜ ਭਗਵਾਨ ਸਾਖਿਆਤ ਆ ਗਏ। ਕਦੀ ਪੈਰਾਂ ਵਿਚ ਲੋਟਦੀ ਹੈ, ਕਦੀ ਜਲ ਨਾਲ ਪੈਰ ਧੋਂਦੀ ਹੈ। ਭਾਵ ਬਿਹਬਲਤਾ ਵਿਚ ਹਿਰਦਾ ਗਦਗਦ ਹੋ ਗਿਆ। ਵਾਣੀ ਮੌਨ ਹੋ ਗਈ। ਸ੍ਰੀ ਤੁਲਸੀ ਦਾਸ ਜੀ ਕਹਿੰਦੇ ਹਨ—

**"ਪ੍ਰੇਮ ਮਗਨ ਮੁਖਿ ਬਚਨ ਨ ਆਵਾ। ਪੁਨਿ-ਪੁਨਿ ਪਦ ਸਰੋਜ ਸਿਰ ਨਾਵਾ॥**
**(ਅਰਣਯ ਕਾਂਡ, ਰਾਮਾਇਣ)**

ਪ੍ਰੇਮ ਵਿਚ ਮਗਨ ਸ਼ਬਰੀ ਨੂੰ ਸਭ ਕੁਝ ਭੁੱਲ ਗਿਆ। ਮੁਖਿ 'ਤੇ ਕੋਈ ਬਚਨ ਨਹੀਂ ਆਉਂਦਾ। ਪੈਰ ਜਲ ਨਾਲ ਧੋਂਦੀ ਹੈ.... ਵਾਰ-ਵਾਰ ਪੈਰਾਂ 'ਤੇ ਸਿਰ ਰੱਖਦੀ ਹੈ।

ਪ੍ਰੇਮਾ ਭਗਤੀ ਦੀ, ਅਹੈਤੁਕੀ ਭਗਤੀ ਦੀ ਇਹੋ ਯਥਾਰਥ ਸਥਿਤੀ ਹੈ।

ਭਗਵਾਨ ਕ੍ਰਿਸ਼ਨ ਵ੍ਰਿੰਦਾਵਨ ਤੋਂ ਮਥੁਰਾ ਜਾ ਰਹੇ ਸਨ। ਸਾਰੇ ਬ੍ਰਜਵਾਸੀ ਯਮੁਨਾ ਦੇ ਘਾਟ 'ਤੇ ਇਕੱਠੇ ਹੋ ਗਏ ਸਨ। ਭਗਤ ਸੂਰਦਾਸ ਨੇ ਉਸ ਮਾਰਮਿਕ ਪ੍ਰਸੰਗ ਨੂੰ ਸ਼ਬਦਾਂ ਵਿਚ ਬੰਨ੍ਹਿਆ—

**ਜਸੋਦਾ ਬਾਰ-ਬਾਰ ਇਹ ਭਾਖੈ, ਹੈ ਕੋਈ ਬ੍ਰਜ ਮੇਂ, ਜੋ ਚਲਤ ਗੋਪਾਲਹਿੰ ਰਾਖੈ॥**

ਇਹ ਸ਼ਬਦ ਇਕ ਵਾਰ ਤਾਨਸੇਨ ਨੇ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਗਾਇਆ, ਰਹੀਮ ਖਾਨਖਾਨਾ ਨੇ ਇਸ ਦਾ ਅਰਥ ਕੀਤਾ—ਜਦੋਂ ਸ਼੍ਰੀ ਕ੍ਰਿਸ਼ਨ ਵਿਛੜ ਕੇ ਕੰਸ ਦਰਬਾਰ ਵਿਚ ਜਾ ਰਹੇ ਹੋਣਗੇ ਤਾਂ ਮਾਂ ਜਸੋਦਾ ਬਹੁਤ ਰੋਈ ਹੋਣੀ। ਰੁਕਣ ਲਈ ਸਾਰੇ ਵਾਸਤੇ ਪਾਏ ਹੋਣੇ। ਭਗਵਾਨ ਕ੍ਰਿਸ਼ਨ ਧਰਮਕਾਜ ਲਈ ਅਡਿੱਗ ਰਹੇ ਹੋਣਗੇ।

ਜੁਦਾਈ ਦੇ ਸਮੇਂ ਵ੍ਰਿੰਦਾਵਨ ਦੇ ਘਾਟ 'ਤੇ ਬ੍ਰਜਵਾਸੀਆਂ ਦੇ ਇਕੱਠ ਸਾਹਮਣੇ ਜਦੋਂ ਜਸੋਦਾ ਦਾ ਧੀਰਜ ਹੱਦਾਂ ਟੱਪ ਗਿਆ ਹੋਣੈ, ਨੇਤਰਾਂ ਵਿਚੋਂ ਅੱਥਰੂ ਵੀ ਸੁੱਕ ਗਏ ਹੋਣੇ, ਵਾਣੀ ਮੌਨ ਹੋ ਚੁੱਕੀ ਹੋਣੀ। ਦੁੱਖ ਪ੍ਰਗਟਾਵੇ ਦਾ ਹੋਰਕੋਈ ਵਸੀਲਾ ਨਹੀਂ ਰਹਿ ਗਿਆ ਹੋਣਾ ਤਾਂ ਜਸੋਦਾ ਦਾ ਹਿਰਦਾ ਚਿੱਤਕਾਰ ਕਰ ਉੱਠਿਆ ਹੋਣੈ। ਜਸੋਦਾ ਦੇ ਸਰੀਰ ਦੇ ਵਾਲ-ਵਾਲ (ਰੋਮ-ਰੋਮ) ਬ੍ਰਜਵਾਸੀਆਂ ਅੱਗੇ ਪੁਕਾਰ ਉੱਠੇ ਹੋਣਗੇ— "ਹੈ ਕੋਈ ਬ੍ਰਜ ਮੇਂ, ਜੋ ਚਲਤ ਗੋਪਾਲਹਿੰ ਰਾਖੈ... ਹੈ ਕੋਈ ਬ੍ਰਜ ਮੇਂ, ਜੋ ਚਲਤ ਗੋਪਾਲਹਿੰ ਰਾਖੈ।"

ਕੋਈ ਹੈ ਜਿਹੜਾ ਅਜੇ ਵੀ ਜਾਂਦੇ ਹੋਏ ਗੋਪਾਲ ਨੂੰ ਰੋਕ ਸਕੇ। ਇਹ ਭਗਤੀ ਦਾ ਸਿਖਰ ਹੈ। ਤਾਂ ਭਗਤ ਕਬੀਰ ਜੀ ਉਸ ਸਥਿਤੀ ਦਾ ਵਰਣਨ ਕਰਦੇ ਹਨ, ਜੋ ਧਰਤੀ ਔਰ ਆਕਾਸ਼ੀਯ ਗ੍ਰਹਿ ਉਪਗ੍ਰਹਿ ਦੀ ਆਕਰਸ਼ਣ ਸ਼ਕਤੀ ਦੇ ਮੱਧ ਹੈ... ਜੋ ਬੋਲ-ਅਬੋਲ ਦੇ ਵਿਚਕਾਰ ਹੈ-ਬੋਲ-ਅਬੋਲ ਮੱਧ ਹੈ ਸੋਈ। ਜਸ ਉਹ ਹੈ ਤਸ ਲਖੈ ਨਾ ਕੋਈ॥

# ਸੂਹਾ ਵੇਸ ਉਤਾਰ ਦਿਓ

ਸੂਹਾ ਵੇਸ ਸੰਸਾਰ ਦਾ ਹੈ... ਸੂਹਾ ਵੇਸ ਅਹੰਕਾਰ ਦਾ ਹੈ। ਮਨੁੱਖ ਦੀ ਦੁਨਿਆਵੀ ਸਫਲਤਾ ਦਾ ਅੰਦਾਜ਼ਾ, ਉਸਦੀਆਂ ਭੌਤਿਕ ਉਪਲੱਬਧੀਆਂ ਨਾਲ ਲਾਇਆ ਜਾਂਦਾ ਹੈ। ਭੌਤਿਕ, ਸੰਪਨਤਾ, ਸੂਹੇ ਵੇਸ ਦਾ ਪ੍ਰਤੀਕ ਹੈ। ਤਾਂ ਤੀਜੇ ਪਾਤਸ਼ਾਹ ਕਹਿੰਦੇ ਹਨ।

**ਜਿਸੁ ਪੂਰਬਿ ਹੋਵੈ ਲਿਖਿਆ, ਤਿਸ ਸਤਿਗੁਰ ਮਿਲੈ ਭਤਾਰ ॥**
**ਸੂਹਾ ਵੇਸ ਉਤਾਰ ਧਰੇ ਗਲਿ ਪਹਿਰੈ ਖਿਮਾ ਸਿੰਗਾਰੁ ॥** (ਪੰ. 786)

ਗੁਰੂ ਅਤੇ ਸਿੱਖ ਦਾ ਮਿਲਨ, ਆਕਾਸ਼ ਤੇ ਦੋ ਸਿਤਾਰਿਆਂ ਦੇ ਮਿਲਨ ਵਾਂਗ ਹੁੰਦਾ ਹੈ। ਇਕ ਸਿੱਖ ਦਾ ਸਤਿਗੁਰ ਦੇ ਚਰਨਾਂ 'ਤੇ ਵਿਸਰਜਿਤ ਹੋ ਜਾਣਾ, ਆਕਾਸ਼ 'ਤੇ ਦੋ ਸਿਤਾਰਿਆਂ 'ਚੋਂ ਇਕ ਦਾ, ਦੂਸਰੇ ਵਿਚ ਲੀਨ ਹੋ ਜਾਣ ਵਾਂਗ ਦੁਰਲਭ ਦ੍ਰਿਸ਼ ਹੁੰਦੈ। ਗੁਰੂ, ਕਿਸੇ ਪੰਥ ਦਾ ਸਿਰਜਨਹਾਰ ਮਾਤਰ ਨਹੀਂ ਹੁੰਦਾ, ਗੁਰੂ ਤਾਂ ਅਹੰਕਾਰ ਜਲਾਉਣ ਦੀ ਵਿਧੀ ਹੈ, ਗੁਰੂ ਤਾਂ ਜੀਵਨ ਰੂਪਾਂਤਰਨ ਦੀ ਕਲਾ ਹੈ। ਕਿਸੇ ਨਦੀ ਦਾ ਸਾਗਰ ਵਿਚ ਲੈਅ ਹੋਣ ਦੇ ਮੌਨ ਹਰਖ ਵਾਂਗ ਹੁੰਦੈ, ਇਕ ਸਿੱਖ ਦਾ ਸਮਰਪਤ ਭਾਵ ਨਾਲ, ਗੁਰੂ ਚਰਨਾਂ 'ਤੇ ਸੀਸ ਨਿਵਾ ਦੇਣਾ। ਇਥੇ ਅਹੰਕਾਰ ਦਾ ਪੋਸ਼ਣ ਨਹੀਂ ਹੁੰਦਾ... ਵੈਭਵ ਦੀ ਮੰਗ ਨਹੀਂ ਹੁੰਦੀ।

ਸ੍ਰੀ ਗੋਇੰਦਵਾਲ ਸਾਹਿਬ ਭਾਈ ਜੇਠਾ ਜੀ ਨਾਲ ਬੀਬੀ ਭਾਨੀ ਜੀ ਦਾ ਆਨੰਦ ਕਾਰਜ ਹੋਇਆ। ਸਮੇਂ ਦੀ ਰੀਤ ਸੀ, ਨਵੇਂ ਵਿਆਹੇ, ਧੀ-ਜਵਾਈ ਪਹਿਲੀ ਵਾਰ ਸਹੁਰੇ ਘਰ ਜਾਂਦੇ ਸੀ, ਤਾਂ ਦਰਵਾਜ਼ੇ 'ਤੇ ਖੜ੍ਹੇ ਹੋ ਜਾਂਦੇ ਸੀ। ਅੰਦਰੋਂ, ਸੱਸ ਸਹੁਰਾ ਆ ਕੇ ਪੁੱਛਦੇ ਸੀ ਬੱਚਾ, ਕੀ ਚਾਹੀਦੈ ? ਉਸ ਪ੍ਰੰਪਰਾ ਦਾ ਨਿਰਵਾਹ ਕਰਦੇ ਹੋਏ, ਭਾਈ ਜੇਠਾ ਜੀ ਅਤੇ ਬੀਬੀ ਭਾਨੀ ਜੀ, ਘਰ ਦੀ ਦਹਿਲੀਜ਼ 'ਤੇ ਜਾ ਕੇ ਖੜ੍ਹੇ ਹੋ ਗਏ। ਅੰਦਰੋਂ, ਸ੍ਰੀ ਗੁਰੂ ਅਮਰਦਾਸ ਜੀ, ਮਾਤਾ ਰਾਮੋ ਜੀ ਨਾਲ ਆ ਕੇ ਪੁੱਛਿਆ, ਪੁੱਤਰ, ਕਹੋ, ਕੀ ਮੰਗ ਹੈ ? ਤੁਹਾਡੀ ਮੰਗ ਪੂਰੀ ਕੀਤੀ ਜਾਏਗੀ। ਭਾਈ ਜੇਠਾ ਜੀ ਦੇ ਨੇਤਰਾਂ ਵਿਚ ਜਲ ਭਰ ਗਿਆ, ਸ਼ਬਦ ਉਚਾਰਨ ਕੀਤਾ—

**ਹਰਿ ਕੇ ਜਨ ਸਤਿਗੁਰ ਸਤ ਪੁਰਖਾ ਬਿਨਉ ਕਰਉ ਗੁਰ ਪਾਸਿ ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ, ਕਰਿ ਦਇਆ ਨਾਮ ਪਰਗਾਸਿ ॥**
**ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥** (ਰਹਿਰਾਸ)

ਸਾਰਾ ਝਗੜਾ ਸੂਹੇ ਵੇਸ ਦਾ ਹੈ। ਹਰ ਮਨੁੱਖ ਆਪਣੇ ਜੀਵਨ ਵਿਚ, ਸੰਪਦਾ ਅਤੇ ਸੁੱਖ ਸਮੱਗਰੀ ਦਾ ਸੂਹਾ ਰੰਗ ਲੋਚਦਾ ਹੈ। ਹਰ ਮਨਭਾਉਂਦੀ ਸ਼ੈਅ ਆਕਰਸ਼ਿਤ ਕਰਦੀ ਹੈ ਅਤੇ ਉਸ ਨੂੰ ਪ੍ਰਾਪਤ ਕਰਨ ਲਈ ਮਨੁੱਖ ਹਰ ਹੀਲੇ ਚੱਕਰਵਿਊਹ ਰਚਦਾ ਰਹਿੰਦਾ ਹੈ। ਵਿਕਾਸ ਅਤੇ ਵੈਭਵ ਦੇ ਪ੍ਰਤੀਕ, ਹਸਤਿਨਾਪੁਰ ਨੂੰ ਕਬਜ਼ੇ ਵਿਚ ਰੱਖਣ

ਲਈ ਦੁਰਯੋਧਨ ਨੇ ਕਈ ਸਾਜ਼ਿਸ਼ਾਂ ਰਚੀਆਂ। ਭਗਵਾਨ ਕ੍ਰਿਸ਼ਨ ਦੇ ਸਮਝਾਉਣ ਦਾ ਵੀ ਕੋਈ ਅਸਰ ਨਹੀਂ ਹੋਇਆ। ਅੰਤ, ਮਹਾਭਾਰਤ ਦੇ ਰੂਪ ਵਿਚ ਇਕ ਮਹਾਸਮਰ ਇਸ ਦੇਸ਼ ਦੀ ਧਰਤੀ 'ਤੇ ਹੋਇਆ, ਜਿਸ ਨੇ ਦੇਸ਼ ਦੀ ਯੁਵਾਸ਼ਕਤੀ ਦਾ ਨਾਸ਼ ਕਰਕੇ, ਹਿੰਦੁਸਤਾਨ ਦੀ ਵਿਕਾਸਸ਼ੀਲਤਾ ਅਤੇ ਸ਼ਾਂਤੀ ਸੁਰੱਖਿਆ ਨੂੰ ਸਦੀਆਂ ਪਿਛੇ ਧੱਕ ਦਿੱਤਾ। ਅੱਜ ਮਹਾਭਾਰਤ ਦੀ ਉਹੋ ਮਨੋਦਸ਼ਾ, ਹਰ ਮਨੁੱਖ ਵਿਚ ਪ੍ਰਵੇਸ਼ ਕਰ ਗਈ। ਹਰ ਮਨੁੱਖ ਆਪਣੇ ਅਦਾਰੇ ਨੂੰ ਸੂਹੇ ਰੰਗ ਵਿਚ ਰੰਗਣਾ ਚਾਹੁੰਦਾ ਹੈ। ਭਗਵਾਨ ਕ੍ਰਿਸ਼ਨ ਨੇ ਕਿਹਾ ਸੀ।

**ਇਦੰ ਸਰੀਰੰ ਕੋਂਤੇਯ ਛੇਤ੍ਰਮਿਤੀ ਅਭੀਦੀਅਤੇ**

ਹੇ ਅਰਜੁਨ ਇਹ ਸਰੀਰ ਹੀ ਕੁਰੂਖੇਤਰ ਹੈ। ਪੰਜ ਹਜ਼ਾਰ ਸਾਲ ਪਹਿਲਾਂ ਭਗਵਾਨ ਕ੍ਰਿਸ਼ਨ ਨੇ ਘੋਸ਼ਣਾ ਕੀਤੀ, ਮਹਾਭਾਰਤ ਕੁਰੂਖੇਤਰ ਦੇ ਮੈਦਾਨ ਵਿਚ ਹੀ ਨਹੀਂ ਹੋਣਾ, ਹਰ ਆਦਮੀ ਦੇ ਅੰਦਰ ਮਹਾਭਾਰਤ ਮਚੇਗਾ। ਸਿਰਫ ਕੌਰਵ ਕੁਮਾਰ ਹੀ ਬੇਲਿਹਾਜ਼ੇ ਨਹੀਂ ਹੋਏ, ਤੇਜ਼ ਵਿਕਾਸ ਦੇ ਲੋਭ ਵਿਚ, ਆਮ ਆਦਮੀ, ਆਪਣੇ ਬਿਗਾਨੇ ਦੀ ਪਛਾਣ ਭੁੱਲ ਜਾਏਗਾ। ਉਸ ਵੇਲੇ ਹਰ ਆਮ ਆਦਮੀ ਨੂੰ, ਆਪਣੇ ਮੌਲਿਕ ਅਧਿਕਾਰਾਂ ਦੀ ਸੁਰੱਖਿਆ ਲਈ ਅਰਜੁਨ ਵਾਂਗ ਗਾਂਡੀਵ ਲੈ ਕੇ ਮਦਾਨ ਵਿਚ ਡਟਣਾ ਪਏਗਾ। ਭਗਤ ਕਬੀਰ ਜੀ ਇਸੇ ਮਨੁੱਖੀ ਮਾਨਸਿਕਤਾ ਦਾ ਪ੍ਰਗਟਾਵਾ ਕਰਦੇ ਹਨ।

**ਕਬੀਰ ਘਰਿ ਮਹਿ ਝਗਰਾ ਭਾਰੀ। ਰਾਤ ਦਿਵਸ ਮਿਲ ਉਠਿ ਉਠਿ ਬੈਠਤ,**
**ਪੰਚ ਢੋਟਾ ਇਕ ਨਾਰੀ॥**

ਮੇਰੇ ਸਰੀਰ ਵਿਚ ਭਾਰੀ ਜੰਗ ਛਿੜੀ ਹੋਈ ਹੈ। ਪੰਜ ਪੁੱਤਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਅਤੇ ਇਕ ਉਨ੍ਹਾਂ ਦੀ ਮਾਂ, ਤ੍ਰਿਸ਼ਣਾ, ਰਾਤ-ਦਿਨ ਝਗੜਦੇ ਰਹਿੰਦੇ ਹਨ। ਸਾਰੇ ਆਪਣੀ ਮਨਭਾਉਂਦੀ ਸ਼ੈਅ ਮੰਗਦੇ ਹਨ। ਭਗਤ ਕਬੀਰ ਜੀ ਕਹਿੰਦੇ ਹਨ

**ਕਹਿ ਕਬੀਰ ਸੋਈ ਜਨ ਮੇਰਾ, ਜੋ ਘਰਿ ਕੀ ਰਾਰਿ ਨਿਬੇਰੈ।**

ਉਹੀ ਮੇਰਾ ਜਨ ਹੈ ਜਿਹੜਾ ਅੰਦਰਲੇ ਮਹਾਭਾਰਤ ਨੂੰ ਨਿਬੇੜ ਲਵੇ। ਇਹ ਜੰਗ, ਹਨੇਰੇ ਔਰ ਰੌਸ਼ਨੀ ਦੀ ਹੈ।... ਆਤਮ ਪ੍ਰਕਾਸ਼ ਨਾਲ ਇਹ ਜਗ ਜਿੱਤਿਆ ਜਾ ਸਕਦਾ ਹੈ। ਪ੍ਰੋ. ਪੂਰਨ ਸਿੰਘ ਕਹਿੰਦੇ ਹਨ, ਸਿੱਖ ਉਹ ਹੈ, ਜਿਹੜਾ ਗੁਰੂ ਤੋਂ ਗਿਆਨ ਦੀ ਇਕ ਚਿਣਗ ਮੰਗੇ ਅਤੇ ਗੁਰੂ ਉਹ ਹੈ ਜਿਹੜਾ ਸਿੱਖ ਦਾ ਘਰ ਪ੍ਰਕਾਸ਼ ਨਾਲ ਭਰ ਦੇਵੇ।





# ਸਿਮਰਨ ਤੋਂ ਸਮਾਧੀ ਤਕ

ਜੀਵਨ, ਸੁੱਖ ਅਤੇ ਦੁੱਖ ਦੋ ਕਿਨਾਰਿਆਂ 'ਚੋਂ ਲੰਘਦੀ ਹੋਈ ਨਦੀ ਵਾਂਗ ਹੈ। ਨਦੀ ਦੇ ਵਜੂਦ ਲਈ ਦੋਨੋਂ ਕਿਨਾਰੇ ਜ਼ਰੂਰੀ ਹਨ ਪਰ ਮਨੁੱਖ ਸਿਰਫ ਸੁੱਖ ਮੰਗਦੈ। ਸੁੱਖ ਦੀ ਭੁੱਖ ਹੈ। ਇਹ ਭੁੱਖ ਹੀ, ਦੁੱਖ ਦਾ ਕਾਰਨ ਹੈ। ਪੁੱਤਰ ਦੀ ਭੁੱਖ ਹੈ, ਪੁੱਤਰ ਦੀ ਕਮੀ ਦਾ ਦੁੱਖ ਹੈ। ਧਨ ਵੈਭਵ, ਪ੍ਰਭੂਤਾ ਦੀ ਭੁੱਖ ਹੈ। ਜਿਥੇ ਭੁੱਖ ਹੈ, ਉਥੇ ਦੁੱਖ ਹੈ। ਸੰਸਾਰਕ ਭੋਗ ਪਦਾਰਥਾਂ ਦੀ ਭੁੱਖ ਦਾ ਅੰਤ ਨਹੀਂ ਹੁੰਦਾ। ਹਜ਼ਾਰ ਹੋ ਜਾਏ ਤਾਂ ਲੱਖ ਅਤੇ ਲੱਖ ਹੋ ਜਾਵੇ ਤਾਂ ਕਰੋੜ ਦੀ ਭੁੱਖ ਪ੍ਰਾਰਥਨਾ ਵਿਚ ਸ਼ਾਮਲ ਹੋ ਜਾਂਦੀ ਹੈ। ਇਹ ਮਨੁੱਖੀ ਸਮਾਜ ਦਾ ਰੋਗ ਹੈ। ਇਸ ਰੋਗ ਦੇ ਨਿਰਾਕਰਨ ਲਈ ਗੁਰੂਆਂ-ਪੀਰਾਂ ਨੇ ਅਉਖਧ ਰੂਪ ਵਿਚ ਨਾਮ ਦਿੱਤਾ, ਸਰਬ ਰੋਗ ਕਾ ਅਉਖਧ ਨਾਮ। ਨਾਮ ਦਵਾ ਬਣ ਕੇ ਅੰਦਰ ਜਾਂਦੀ ਹੈ। ਇਸ ਦਾ ਪਹਿਲਾ ਕੰਮ ਹੈ ਰੋਗ ਦੇ ਮੁੱਖ ਸ੍ਰੋਤ ਨੂੰ ਮਿਟਾਉਣਾ। ਰੋਗ ਭੁੱਖ ਦਾ ਹੈ। ਨਾਮ, ਤ੍ਰਿਪਤੀ ਦਾ ਭਾਵ ਦੇ ਕੇ ਭੁੱਖ ਦਾ ਨਾਸ਼ ਕਰ ਦਿੰਦਾ ਹੈ—

**ਅਨਿਕ ਮਾਇਆ ਰੰਗ ਤਿਖ ਨ ਬੁਝਾਵੈ**
**ਹਰਿ ਕਾ ਨਾਮੁ ਜਪਤ ਆਘਾਵੈ॥ ਪੰਜਵੇਂ ਪਾਤਸ਼ਾਹ (ਸੁਖਮਨੀ)**

ਸਭ ਪ੍ਰਕਾਰ ਦੀ ਮਾਇਆ ਸੰਗ੍ਰਹਿ ਕਰ ਲੈਣ ਵਾਲੇ ਵੀ ਰੱਜੇ ਨਹੀਂ। ਨਾਮ ਉਨ੍ਹਾਂ ਨੂੰ, ਤ੍ਰਿਪਤੀ ਦਾ ਭਾਵ ਦੇ ਕੇ ਭੁੱਖ ਤੋਂ ਵਿਮੁੱਖ ਕਰ ਦਿੰਦਾ ਹੈ। ਤਾਂ ਭਗਵਾਨ ਰਾਮ ਲਛਮਣ ਨੂੰ ਕਹਿੰਦੇ ਹਨ

**ਨਾਮ ਤੇ ਵਿਰਤੀ, ਯੋਗ ਤੇ ਗਿਆਨਾ। ਗਿਆਨ ਮੋਕਸ਼ਪ੍ਰਦ ਵੇਦ ਵਖਾਨਾ॥**
**(ਸ੍ਰੀ ਰਾਮਚਰਿਤ ਮਾਨਸ)**

ਭੁੱਖ ਆਸਕਤੀ ਦੇਂਦੀ ਹੈ। ਭੋਗ ਦੀ, ਕਾਮ ਦੀ, ਲੋਭ ਦੀ ਆਸਕਤੀ। ਨਾਮ ਵਿਰਕਤੀ ਦੇਂਦਾ ਹੈ। ਰਸਤਾ ਬਦਲ ਜਾਂਦਾ ਹੈ। ਇਸ ਨਾਮ ਯਾਤਰਾ ਦੇ ਸਬੰਧ ਵਿਚ ਕੁਝ ਰੋਚਕ ਅਨੁਭਵ ਸਾਂਝੇ ਕਰੀਏ। ਕਈ ਸ਼ਿਕਾਇਤ ਕਰਦੇ ਹਨ, ਸਿਮਰਨ ਵੇਲੇ ਬਿਰਤੀ ਵਾਰ-ਵਾਰ ਖਿੰਡਰ ਜਾਂਦੀ ਹੈ। ਜੀਵਨ ਵਿਚ ਘਟੀ ਹੋਈ ਕੋਈ ਸੁਖੇਵੀਂ ਜਾਂ ਦੁਖੇਵੀਂ ਘਟਨਾ ਸਾਹਮਣੇ ਆ ਜਾਂਦੀ ਹੈ ਜਾਂ ਭਵਿੱਖ ਦੀ ਕੋਈ ਰੂਪਰੇਖਾ ਚਿਤ੍ਰਿਤ ਹੋਣ ਲੱਗਦੀ ਹੈ ਅਤੇ ਬਿਰਤੀ ਖਿੰਡ-ਪੁੰਡ ਜਾਂਦੀ ਹੈ। ਕਈ ਸ਼ਿਕਾਇਤ ਕਰਦੇ ਹਨ, ਨਾਮ ਵੇਲੇ ਨੀਂਦ ਆਉਣ ਲੱਗਦੀ ਹੈ, ਉਂਝ ਭਾਵੇਂ ਸਾਰਾ-ਸਾਰਾ ਦਿਨ ਰੰਗ-ਤਮਾਸ਼ੇ ਦੇਖਦੇ ਰਹੀਏ, ਆਲਸ ਨਹੀਂ ਆਉਂਦਾ, ਹੱਥ ਵਿਚ ਮਾਲਾ ਫੜ ਕੇ ਬੈਠਦਿਆਂ ਥੋੜ੍ਹੀ ਕੁ ਦੇਰ ਬਾਅਦ ਨੀਂਦ ਆਉਣ ਲੱਗਦੀ ਹੈ। ਇਸ ਦਾ ਕੀ ਹੱਲ ਹੈ?

ਸਿਮਰਨ ਸਦਾ ਉਸ ਦਾ ਹੁੰਦੈ, ਜਿਸ ਤੋਂ ਵਿਛੜੇ ਹੋਈਏ। ਸਿਮਰਨ, ਸੰਸਕ੍ਰਿਤ ਦੇ ਅਸਮਰਨ ਸ਼ਬਦ ਤੋਂ ਬਣਿਆ ਹੈ, ਜਿਸ ਦਾ ਅਰਥ ਹੈ, ਯਾਦ ਕਰਨਾ। ਇਹ ਯਾਦ

(ਸਿਮਰਨ) ਸਦਾ ਕਿਸੇ ਵਿਛੜੇ ਹੋਏ ਸਨੇਹੀ ਨੂੰ, ਪਿਆਰੇ ਨੂੰ ਕਰੀਦਾ ਹੈ। ਉਸ ਪਿਆਰੇ ਨੂੰ ਜਿਸ ਨਾਂ ਨਾਲ ਪੁਕਾਰਦੇ ਹਾਂ... ਉਹ ਨਾਮ ਹੈ। ਨਾਮ, ਰਸਨਾ, ਹੱਥ ਦੀ ਮਾਲਾ ਜਿਹੀਆਂ ਕਰਮ ਇੰਦਰੀਆਂ ਜਾਂ ਗਿਆਨ ਇੰਦਰੀਆਂ ਨਾਲ ਹੁੰਦੈ। ਇਹ ਇੰਦਰੀਆਂ, ਮਨ ਅਤੇ ਬੁੱਧੀ ਅਧੀਨ ਹੁੰਦੀਆਂ ਹਨ। ਇਸ ਕਰਕੇ ਬੁੱਧੀ ਸਿਮਰਨ ਵੇਲੇ ਮਨ ਦੇ ਸੁਭਾਅ ਅਨੁਸਾਰ ਕਈ ਘਟਨਾਕ੍ਰਮ ਜਾਂ ਭਵਿੱਖ ਦੀ ਯੋਜਨਾ ਸਾਹਮਣੇ ਲਿਆ ਖੜ੍ਹਾ ਕਰਦੀ ਔਰ ਬਿਰਤੀ ਖਿੰਡੇਰ ਦਿੰਦੀ।

ਸਰੀਰ ਦੇ ਚਾਰ ਮੁੱਖ ਅੰਗ ਹਨ ਦੇਹ, ਮਨ, ਬੁੱਧੀ ਅਤੇ ਆਤਮਾ। ਪਹਿਲੇ ਤਿੰਨੇ ਸੰਸਾਰੀ ਤੱਤ ਹਨ। ਮਿੱਟੀ ਤੋਂ ਬਣੇ ਮਰਨ ਤੋਂ ਬਾਅਦ ਮਿੱਟੀ ਵਿਚ ਰਲ ਜਾਣਗੇ। ਪ੍ਰਮਾਤਮਾ ਤੋਂ ਵਿਛੜ ਕੇ ਤਾਂ ਆਤਮਾ ਆਈ ਹੈ। ਬਿਰਹੋਂ ਦਾ ਦੰਸ਼ ਤਾਂ ਹਰ ਪਲ... ਹਰ ਖਿਣ ਆਤਮਾ ਸਹਿੰਦੀ ਹੈ। ਇਸ ਕਰਕੇ ਸਿਮਰਨ ਦੀ ਯਾਦ ਦੀ ਉਚਿਤ ਪਾਤਰ ਇਹ ਆਤਮਾ ਹੈ ਤਾਂ ਭਗਤਜਨ ਕਹਿੰਦੇ ਹਨ, ਸਿਮਰਨ ਅੰਤਸ਼ ਦੀ ਗਹਿਰਾਈ ਤੋਂ ਕਰੋ... ਸਿਮਰਨ, ਆਤਮਾ ਤੋਂ ਕਰੋ। ਸਿਮਰਨ, ਜਿਵੇਂ ਹੀ ਅੰਦਰੋਂ ਹਿਰਦੈ ਤੋਂ ਆਰੰਭ ਹੁੰਦੈ ਤਾਂ ਮਨ ਅਤੇ ਬੁੱਧੀ ਨਿਰਾਰਥਕ ਹੋ ਜਾਂਦੇ ਹਨ।

ਸਰੀਰ ਵਿਗਿਆਨੀਆਂ ਦੀ ਮਤਿ ਅਨੁਸਾਰ ਬੁੱਧੀ ਦਾ ਸੌਣਾ ਹੀ ਨੀਂਦ ਹੈ। ਆਮ ਸਾਧਕ ਇਥੇ ਹੀ ਸੌਂ ਜਾਂਦੇ ਹਨ। ਮਨ ਬੁੱਧੀ ਦਾ ਸੌਣਾ ਸਿਮਰਨ ਯਾਤਰਾ ਦਾ ਜ਼ਰੂਰੀ ਪੱਖ ਹੈ। ਜੇ ਇਹ ਜਾਗਦੇ ਰਹਿਣ ਤਾ ਖਰੂਦ ਪਾਉਂਦੇ ਹਨ... ਹਿਰਦਾ ਵਿਚਲਿਤ ਕਰਦੇ ਹਨ। ਇਹ ਨੀਂਦ, ਯੋਗ ਨਿੰਦਰਾ ਹੈ। ਇਹ ਨੀਂਦ ਕਈ ਮਨਭਾਉਂਦੇ ਦ੍ਰਿਸ਼ (ਸੁਪਨੇ) ਹਾਜ਼ਰ ਕਰ ਦਿੰਦੀ ਹੈ। ਵਿਅਕਤੀ ਆਪਣੀ ਪ੍ਰੰਪਰਾਗਤ ਮਾਨਤਾ ਅਨੁਸਾਰ ਕਦੀ ਵਹਿਸ਼ਤ ਜਾਂ ਸਵਰਗ ਵਿਚ ਲੱਗੇ ਦਰਬਾਰ ਉਪਸਥਿਤ ਕਰ ਲੈਂਦੇ, ਕਦੀ ਆਪਣੀ ਸੰਪ੍ਰਦਾਇਕ ਮਤਿ ਅਨੁਸਾਰ ਇਸ਼ਟ ਜਾਂ ਪੈਗੰਬਰ ਦਾ ਵਿਸ਼ੇਸ਼ ਹੁਕਮ ਲੈ ਆਉਂਦੈ। ਇਹ ਸੁਪਨੇ ਆਮ ਸੁਪਨਿਆਂ ਤੋਂ ਵੱਖ ਲੱਗਦੇ ਹਨ। ਜ਼ਿਆਦਾ ਸੱਚੇ ਅਤੇ ਜ਼ਿਆਦਾ ਚਿਰ ਯਾਦ ਰਹਿਣ ਵਾਲੇ। ਇਹ ਯੋਗ ਨਿੰਦਰਾ ਦੇ ਪ੍ਰਭਾਵ ਨਾਲ ਹੁੰਦੈ। ਮਨ ਬੁੱਧੀ ਸੁੱਤੇ ਹੁੰਦੇ ਹਨ ਪਰ ਸਿਮਰਨ ਦੀ ਚੇਤਨਾ ਪੂਰੀ ਤਰ੍ਹਾਂ ਸੁੱਤੀ ਨਾ ਹੋਵੇ ਤਾਂ ਐਸੇ ਦ੍ਰਿਸ਼ਟਾਂਤ ਸਜੀਵ ਲੱਗਦੇ ਹਨ। ਪੰਜਵੇਂ ਪਾਤਸ਼ਾਹ, ਸਾਧਕ ਨੂੰ ਇਸ ਵੇਲੇ, ਜਦੋਂ ਸਿਮਰਨ ਕਰਦਿਆਂ ਮਨ, ਬੁੱਧੀ ਸੌਣ ਲੱਗਣ, ਸੁਰਤਿ ਨੂੰ... ਚੇਤਨਾ ਨੂੰ ਜਾਗ੍ਰਿਤ ਰੱਖਣਾ ਲਾਜ਼ਮੀ ਦੱਸਦੇ ਹਨ। ਪੂਰੀ ਸਾਵਧਾਨੀ ਨਾਲ... ਪੂਰੇ ਹੋਸ਼ ਨਾਲ ਸਿਮਰਨ ਵਿਚ ਉਤਰਦੇ ਜਾਓ। ਮਨ ਬੁੱਧੀ ਇੰਦਰੀਆਂ ਸੌਂ ਰਹੀਆਂ ਹਨ... ਪੂਰੇ ਹੋਸ਼ ਨਾਲ ਸਿਮਰਨ ਵਿਚ ਉਨ੍ਹਾਂ ਦਾ ਸੌਣਾ ਤੁਹਾਡੀ ਸਾਧਨਾ ਲਈ ਜ਼ਰੂਰੀ ਹੈ ਪਰ ਤੁਹਾਡੀ ਜੀਵਾਤਮਾ... ਤੁਹਾਡੀ ਚੇਤਨਾ... ਤੁਹਾਡੀ ਸੁਰਤਿ ਜਾਗ੍ਰਿਤ ਰਹੇ ਔਰ ਨਿਰੰਤਰ ਆਪਣੇ ਲਕਸ਼ ਵੱਲ ਵਧਦੀ ਰਹੇ। ਸੁਰਤਿ ਸ਼ਬਦ ਵੱਲ... ਪ੍ਰਕ੍ਰਿਤੀ, ਪੁਰਖ ਵੱਲ ਜਾਂ ਸ਼ਕਤੀ, ਸ਼ਿਵ ਵੱਲ ਹੌਲੀ-ਹੌਲੀ ਅਗ੍ਰਸਰ ਹੁੰਦੀ ਰਹੇ।

ਪ੍ਰਭੂ ਕੀ ਉਸਤਤਿ ਕਰਹੁ ਸੰਤ ਮੀਤ। ਸਾਵਧਾਨ ਏਕਾਗਰ ਚੀਤ॥ (ਸੁਖਮਨੀ)

ਇਸੇ ਅਵਸਥਾ 'ਤੇ ਜਦੋਂ ਪੰਜ ਪਹਿਰੇਦਾਰ... ਪੰਜ ਵਿਕਾਰ ਦੀ ਮਾਂ, ਮਨ ਸੌਂ ਗਿਆ, ਭਗਤ ਕਬੀਰ ਕਹਿੰਦੇ ਹਨ—

ਪੰਚ ਪਹਿਰਵਾ ਸੋਈ ਗਏ ਹੈਂ, ਬਸ ਤੈਂ ਜਾਗਣ ਲਾਗਾ
ਜਰਾ ਮਰਨ ਕਿਛੁ ਵਿਆਪੈ ਨਾਹੀਂ, ਗਗਨ ਮੰਡਲ ਲਉ ਲਾਗਾ।

ਸਾਰੇ ਚੰਚਲ ਸ਼ਰਾਰਤੀ ਬੱਚੇ ਸੌਂ ਗਏ, ਹੁਣ ਸਾਧਨਾ ਨਿਰਬਾਧ, ਗਤੀਸ਼ੀਲ ਰਹਿੰਦੀ ਹੈ। ਹੁਣ ਕੋਈ ਸ਼ੋਰ ਨਹੀਂ... ਕੋਈ ਵਿਅਵਧਾਨ ਨਹੀਂ, ਕੋਈ ਡਿਸਟਰਬੈਂਸ ਨਹੀਂ। ਬਸ ਪ੍ਰਮਾਤਮਾ ਹੈ ਜਾਂ ਆਤਮਾ ਹੈ, ਦੋ ਸਦੀਵੀ ਪ੍ਰੇਮੀਆਂ ਦਾ ਮਿਲਨ ਸਥਲ। ਇਹ ਆਨੰਦ ਕਾਰਜ ਦਾ ਵੇਲਾ ਹੁੰਦੈ। ਭਗਤ ਕਬੀਰ ਇਸੇ ਥਾਂ 'ਤੇ ਕਹਿੰਦੇ ਹਨ—

ਕਹਿ ਕਬੀਰ ਮੋਹਿ ਬਿਆਹਿ ਚਲੈ ਹੈਂ, ਪੁਰਖ ਏਕ ਭਗਵਾਨਾ॥

ਇਹ ਸਮਾਧੀ ਹੈ! ਜੀਵਾਤਮਾ ਦਾ ਪੂਰਨਤਵः! ਅੰਤਿਮ ਪੜਾਅ!

# ਗਿਆਨ ਭਇਆ ਤਹ ਕਰਮਹ ਨਾਸੁ

ਹਰ ਧਰਮ, ਸੰਪਰਦਾ ਵਿਚ ਪਰੰਪਰਾ ਅਨੁਸਾਰ ਪੂਜਾ-ਅਰਚਨਾ ਦੀ ਵਿਧੀ ਪ੍ਰਚਲਿਤ ਹੈ। ਭਗਤ ਰਵਿਦਾਸ ਕਹਿੰਦੇ ਹਨ, ਇਹ ਸਾਰੇ ਧਰਮ ਕਰਮ ਹੌਲੀ-ਹੌਲੀ ਤੱਤ ਗਿਆਨ ਤਕ ਪੁੱਜਦੇ ਹਨ। ਇਹ ਪ੍ਰਕ੍ਰਿਤੀ ਦਾ ਨਿਯਮ ਹੈ। ਰੁੱਖਾਂ ਵਿਚ ਫਲ ਤੋਂ ਪਹਿਲਾਂ ਫੁੱਲ ਦਾ ਆਉਣਾ, ਫਲ ਤੋਂ ਪਹਿਲਾਂ ਦੀ ਸਥਿਤੀ ਹੈ। ਜੇ ਰੁੱਖ ਨੂੰ ਫੁੱਲ ਹੀ ਆ ਕੇ ਰਹਿ ਜਾਣ, ਫਲ ਨਾ ਆਉਣ ਤਾਂ ਇਹ ਉਸ ਰੁੱਖ ਜਾਂ ਉਸ ਨੂੰ ਪੋਸ਼ਣ ਦੇਣ ਵਾਲੀ ਮਿੱਟੀ ਦਾ ਕੋਈ ਕਸੂਰ ਹੈ। ਇਹ ਕੁਦਰਤ ਦੇ ਵਿਰੁੱਧ ਕੋਈ ਅਪਵਾਦ ਹੈ। ਤਾਂ ਭਗਤ ਰਵਿਦਾਸ ਕਹਿੰਦੇ ਹਨ—

**"ਫਲ ਕਾਰਨ ਫੂਲੀ ਬਨਰਾਇ। ਫਲੁ ਲਾਗਾ ਤਬ ਫੂਲ ਬਿਲਾਇ।"**
**ਗਿਆਨੈ ਕਾਰਨ ਕਰਮ ਅਭਿਆਸੁ। ਗਿਆਨ ਭਇਆ ਤਹ ਕਰਮਹ ਨਾਸੁ॥**
**(ਪੰ—1167)**

ਰੁੱਖ ਨੂੰ ਫਲ ਲੱਗਣ ਦੇ ਪੂਰਬਲੇ ਸੰਕੇਤ ਹਨ ਫੁੱਲ। ਫੁੱਲ ਤੋਂ ਕੁਝ ਸਮੇਂ ਬਾਅਦ ਫਲ ਆਉਣੇ ਚਾਹੀਦੇ ਹਨ। ਫੁੱਲ ਝੜ ਜਾਣੇ ਚਾਹੀਦੇ ਹਨ। ਧਰਮ ਸੰਪਰਦਾਵਾਂ ਦੇ ਸਾਰੇ ਧਰਮ ਕਰਮ, ਤੱਤ ਗਿਆਨ ਦੇ ਪੂਰਬਲੇ ਪਾਇਦਾਨ ਹਨ। ਗਿਆਨ ਆ ਜਾਏ ਤਾਂ ਪੂਜਾ-ਪਾਠ, ਜਾਪ, ਸਭ ਛੁੱਟ ਜਾਂਦੇ ਹਨ। ਕੋਈ ਵਿਅਕਤੀ ਵਿਛੜੇ ਹੋਏ ਆਪਣੇ ਮਿੱਤਰ ਨੂੰ ਬੜੀ ਸ਼ਿੱਦਤ ਨਾਲ ਯਾਦ ਕਰ ਰਿਹੈ।

ਇਹ ਯਾਦ, ਇਹ ਸਿਮਰਨ ਉਦੋਂ ਮੁੱਕ ਜਾਂਦੈ, ਜਦੋਂ ਉਹ ਮਿੱਤਰ ਆਪ ਸਾਹਮਣੇ ਆ ਜਾਏ। ਤਾਂ ਸੰਤ ਰਵਿਦਾਸ ਕਹਿੰਦੇ ਹਨ, ਸਾਰੀਆਂ ਧਰਮ ਸੰਪਰਦਾਵਾਂ ਦੀਆਂ ਰਹੁ-ਰੀਤਾਂ ਪਰਮ ਗਿਆਨ ਤਕ ਲਿਜਾਣ ਦੇ ਵਸੀਲੇ ਹਨ। ਭਗਤਾਂ ਦੇ ਜੀਵਨ ਵਿਚ ਕਰਮ ਅਭਿਆਸ ਤੋਂ ਆਰੰਭ ਕਰਕੇ ਪੂਰਨ ਗਿਆਨ ਤਕ ਪੁੱਜਣ ਦੀਆਂ ਅਵਸਥਾਵਾਂ ਸਪੱਸ਼ਟ ਦਿਸਦੀਆਂ ਹਨ। ਭਗਤ ਫਰੀਦ ਜੀ ਭਗਤੀ ਯਾਤਰਾ ਦੇ ਆਰੰਭ ਵਿਚ ਪੰਜ ਵਾਰ ਦੀਆਂ ਨਮਾਜ਼ਾਂ, ਸਹੀ ਸਮੇਂ 'ਤੇ ਫਾਤਿਹਾ ਪੜ੍ਹਨਾ ਆਦਿ ਕਠਿਨ ਮਰਿਆਦਾ ਵਾਲੇ ਕਰਮ ਅਭਿਆਸੀ ਸਨ।

ਜਦੋਂ ਤਕ ਅੱਲਾਹ ਨੂੰ ਆਪਣੇ ਤੋਂ ਵੱਖ ਸਮਝਦੇ ਸਨ, ਉਦੋਂ ਤਕ ਕਠਿਨ ਤੱਪ ਕਰਦੇ ਰਹੇ। ਖੂਹ ਵਿਚ ਪੁੱਠਾ ਲਟਕ ਕੇ ਬੰਦਗੀ ਕਰਦੇ ਰਹੇ, ਕਾਵਾਂ ਤੋਂ ਮਾਸ ਨੁਚਵਾਉਂਦੇ ਰਹੇ। ਕਾਵਾਂ ਨੂੰ ਅਰਜ਼ੋਈ ਕਰਦੇ ਰਹੇ—

**ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ**
**ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਣ ਕੀ ਆਸ॥**

ਕਾਂ ਨੂੰ ਕਹਿੰਦੇ ਹਨ, ਮੇਰੀਆਂ ਅੱਖਾਂ ਛੱਡਦੇ, ਮੈਂ ਆਪਣੇ ਪਿਰ ਦੇ ਦਰਸ਼ਨ ਕਰ

ਸਕਾਂ। ਪਰ ਇਸੇ ਥਾਂ 'ਤੇ ਬੈਠਿਆਂ ਗਿਆਨ ਹੋ ਗਿਆ। ਜਿਸ ਪਿਆਰੇ ਨੂੰ ਬਾਹਰ ਭਾਲਦੇ ਰਹੇ, ਉਹ ਤਾਂ ਅੰਦਰ ਹੀ ਵਸਿਆ ਹੋਇਐ। ਤਾਂ ਉਚਾਰਨ ਕੀਤਾ—

**ਕਾਗਾ ਚੂੰਡ ਨਾ ਪਿੰਜਰਾ, ਬਸੈ ਤ ਉਡਰ ਜਾਇ**
**ਜਿਸ ਪਿੰਜਰੇ ਮੇਰਾ ਸਹੁ ਵਸੈ, ਮਾਸੁ ਨਾ ਤਿਦੂ ਖਾਹਿ ॥ (ਪੰ-1382)**

ਦੇਹ ਦੇ ਇਸ ਪਿੰਜਰੇ ਵਿਚ ਮੇਰੇ ਪ੍ਰੀਤਮ ਪੰਛੀ ਦਾ ਵਾਸ ਹੈ। ਹੁਣ ਇਹ "ਮਾਸ ਨਾ ਤਿਦੂ ਖਾਹਿ॥"

ਭਗਤ ਨਾਮਦੇਵ ਜੀ ਓਡਾ ਨਾਗਨਾਥ ਵਿਖੇ—ਦੇਹੁਰਾ ਫਿਰਨ ਦੀ ਘਟਨਾ ਤੋਂ ਪਹਿਲਾਂ ਤਕ ਮੰਦਿਰ ਦੇ ਪੁਜਾਰੀਆਂ, ਪੁਰੋਹਿਤਾਂ ਦੀ ਮਤ ਅਨੁਸਾਰ ਪੂਜਾ-ਉਪਾਸਨਾ ਅਤੇ ਠਾਕੁਰ ਇਸ਼ਨਾਨ ਆਦਿ ਕਰਵਾਉਂਦੇ ਰਹੇ। ਜਦੋਂ "ਭਗਤ ਕਰਤ ਨਾਮਾ ਪਕਰਿ ਉਠਾਇਆ" ਤਾਂ ਧਰਮ ਵਿਵਸਥਾ ਤੋਂ ਦੁਖੀ ਹੋ ਕੇ ਮੰਦਿਰ ਦੇ ਪਿਛਵਾੜੇ ਬੈਠ ਗਏ। ਪ੍ਰਮੇਸ਼ਰ ਨੇ ਦੇਹੁਰਾ ਫੇਰ ਦਿੱਤਾ।

ਇਹ ਸਮਾਂ ਸੀ ਜਦੋਂ ਨਾਮਦੇਵ ਜੀ ਨੇ ਪ੍ਰਮੇਸ਼ਰ ਨੂੰ ਹਰ ਥਾਂ, ਹਰ ਵੇਲੇ ਹਾਜ਼ਰ ਵੇਖਿਆ। "ਸਗਲ ਸ੍ਰਿਸਟੀ ਮਹਿੰ ਬ੍ਰਹਮ ਸਮਾਨਾ"—ਦਾ ਭਾਵ ਆ ਗਿਆ। ਇਹ ਭਗਤ ਦੀ ਅਵਸਥਾ ਵਿਚ ਬਦਲਾਅ ਦਾ ਖਿਣ ਸੀ। ਹੁਣ ਭਗਤ ਨਾਮਦੇਵ ਦੇ ਰੁੱਖ ਤੋਂ ਫੁੱਲ ਝੜ ਗਏ। ਫੁੱਲ ਦੀ ਥਾਂ ਫਲ ਆ ਗਏ। ਪਹਿਲਾਂ ਰੋਜ਼ ਠਾਕੁਰ ਇਸ਼ਨਾਨ ਕਰਾਉਣ ਵਾਲੇ ਨਾਮਦੇਵ ਨੇ ਕਿਹਾ—

**"ਆਨੀਲੇ ਕੁੰਭ, ਭਰਾਈਲੇ ਉਦਕ ਠਾਕੁਰ ਕਉ ਇਸਨਾਨ ਕਰਉ।**
**ਬਿਆਲੀਸ ਲਾਖ ਜੀਅ ਜਲ ਮੇ ਹੋਤੇ, ਬੀਠਲ ਭੈਲਾ ਕਾਇ ਕਰਉ॥"**
**(ਪੰ.—485)**

ਗਾਗਰ ਲਿਆਂਦੀ, ਪਾਣੀ ਭਰਿਆ, ਠਾਕੁਰ ਦਾ ਇਸ਼ਨਾਨ ਕਰਵਾਇਆ। ਕੁੰਭ ਦੇ ਇਸ ਜਲ ਵਿਚ ਮੌਜੂਦ ਬਿਆਲੀਸ ਲੱਖ ਕੀਟਾਣੂ ਠਾਕੁਰ ਦੇ ਉਤੇ ਪੈ ਗਏ। ਜਲ ਵੀ ਹੁਣ ਪ੍ਰਭੂ ਇਸ਼ਨਾਨ ਯੋਗ ਨਹੀਂ। ਉਹ ਪ੍ਰੰਪਰਾ ਵੀ ਟੁੱਟ ਗਈ। ਰਾਜਾ ਰੀਤੂਧਵਜ ਦੀ ਪਤਨੀ ਰਾਣੀ ਮਦਾਲਸਾ ਦੇ ਚਾਰ ਪੁਤਰ ਹੋਇ। ਰਾਣੀ ਨੇ ਚਾਰੇ ਪੁੱਤਰਾਂ ਨੂੰ ਬ੍ਰਹਮ ਗਿਆਨੀ ਬਣਾਇਆ। ਆਪ ਬੱਚਿਆਂ ਨੂੰ ਗੁਰੂ ਬਣ ਕੇ ਦੀਖਿਆ ਦਿੱਤੀ—

**"ਸ਼ੁੱਧੋ ਅਸੀਂ", "ਬੁੱਧੋ ਅਸੀਂ", "ਤਤਵਮ ਅਸੀਂ।"**

ਸੰਸਾਰਕ ਵਾਸਨਾਵਾਂ ਤੋਂ ਮੁਕਤ ਹੋਵੋ-ਨਿਰਮਲ (ਸ਼ੁੱਧ) ਹੋਵੋ। ਆਤਮਿਕ ਚੇਤਨਾ ਜਾਗ੍ਰਿਤ ਕਰੋ, ਪ੍ਰਬੁੱਧ ਹੋਵੋ।

ਤਤਵਮ ਅਸੀਂ-ਜਿਸ ਪ੍ਰਮਾਤਮਾ ਦੀ ਪੂਜਾ ਸੰਸਾਰ ਕਰਦੈ

ਤੱਤ ਅਰਥਾਤ ਉਹ, ਤਵਮ ਅਰਥਾਤ ਤੂੰ, ਅਸੀਂ ਅਰਥਾਤ ਹੈਂ। "ਉਹ ਤੂੰ ਹੈਂ"। ਬਾਲਕ ਬੱਚਿਆਂ ਦੇ ਜੀਵਨ ਰੁੱਖ ਤੋਂ ਫੁੱਲ ਝੜ ਪਏ ਸਨ... ਫਲ ਆ ਚੁੱਕੇ ਸਨ। ਸੰਪਰਦਾ ਦੀ ਮਤਿ ਅਨੁਸਾਰ ਸੰਪੰਨ ਹੋ ਰਹੇ ਕਰਮ ਅਭਿਆਸ ਮੁੱਕ ਗਏ। ਗਿਆਨੀ ਮਾਂ ਦੀ ਦੀਖਿਆ ਨਾਲ ਚਾਰੇ ਪੁੱਤਰ ਬ੍ਰਹਮ ਗਿਆਨੀ ਬਣੇ। ਕਰਮ ਕਾਂਡ ਵਿਅਰਥ ਹੋ ਗਏ... ਗਿਆਨ ਭਇਆ ਤਹ ਕਰਮਹ ਨਾਸੁ।

# ਗਰੀਬੀ

ਕਹਿੰਦੇ ਹਨ, ਗੁਰੂ ਨਾਨਕ ਪਾਤਸ਼ਾਹ ਨੂੰ ਪਰਮੇਸ਼ਰ ਮੰਗਣ ਲਈ ਕਿਹਾ ਤਾਂ ਗੁਰੂ ਨਾਨਕ ਨੇ ਗਰੀਬੀ ਮੰਗੀ। ਇਹ ਧਰਮ ਦਾ ਬੜਾ ਗਹਿਰਾ ਮਨੋਗਿਆਨ ਹੈ। ਸਾਰਾ ਸੰਸਾਰ ਪਰਮੇਸ਼ਰ ਤੋਂ ਸੁਖ-ਸੰਪਦਾ, ਨਿਰੋਗਤਾ, ਬਾਲ ਪਰਿਵਾਰ ਦਾ ਖੁਸ਼ੀ-ਖੇੜਾ ਮੰਗਦੈ। ਸਾਰਾ ਜਪੁ-ਤਪ, ਪਾਠ ਆਪਣੀ ਅਤੇ ਆਪਣੇ ਪਰਿਵਾਰ ਦੀ ਸੁਖ-ਸ਼ਾਂਤੀ ਅਤੇ ਆਰਥਿਕ ਸੰਪੰਨਤਾ ਦੀ ਅਰਦਾਸ ਨਾਲ ਸੰਪੰਨ ਹੁੰਦੇ ਹਨ ਅਤੇ ਇਹ ਸਾਰੇ ਹੀ ਧਰਮ ਤੋਂ ਦੂਰ ਹੁੰਦੇ ਜਾ ਰਹੇ ਹਨ। ਗੁਰੂ ਨਾਨਕ ਨੇ ਧਰਮ ਯਾਤਰਾ ਦਾ ਆਰੰਭ 'ਸੱਚਾ ਸੌਦਾ' ਤੋਂ ਕੀਤਾ। ਵਪਾਰ ਲਈ ਪਿਤਾ ਤੋਂ ਮਿਲੀ ਥੋੜ੍ਹੀ ਜਿਹੀ ਪੂੰਜੀ ਨੂੰ ਗਰੀਬਾਂ-ਜ਼ਰੂਰਤਮੰਦਾਂ ਲਈ ਲੰਗਰ ਲਾਉਣ ਵਿਚ ਵਰਤਿਆ।

ਇਹ ਘਟਨਾ ਛੋਟੀ ਜਿਹੀ ਪੂੰਜੀ ਦਾ ਬੀਜਾਰੋਪਣ ਸੀ, ਜੋ ਸਾਰੀ ਜ਼ਿੰਦਗੀ ਗੁਰੂ ਨਾਨਕ ਦੇ ਧਰਮ ਉਪਦੇਸ਼ਾਂ ਵਿਚ ਵਰਤੀ ਗਈ। ਸਦੀਆਂ ਤੋਂ ਪੂਜਾ-ਅਰਚਨਾ ਦੇ ਪ੍ਰੰਪਰਾਗਤ-ਕਰਮਕਾਂਡੀ ਲਕੀਰ ਦੇ ਸਾਹਮਣੇ ਧਰਮ ਰੂਪ ਦੀ ਵੱਡੀ ਲਕੀਰ ਖਿੱਚੀ ਅਤੇ ਧਰਮ ਦੀ ਮੌਲਿਕ ਪਰਿਭਾਸ਼ਾ ਘੋਸ਼ਿਤ ਕੀਤੀ, "ਧੌਲੁ ਧਰਮ ਦਇਆ ਕਾ ਪੂਤੁ।" ਦਇਆ ਦੀ ਕੁੱਖੋਂ ਧਰਮ ਦਾ ਜਨਮ ਹੋਵੇਗਾ। ਜੇ ਮਾਂ ਨਾ ਹੋਵੇ ਤਾਂ ਪੁੱਤ ਦੀ ਆਸ ਵਿਅਰਥ ਹੈ। ਜਿਥੇ ਦਇਆ ਨਾ ਹੋਵੇ, ਉਥੇ ਧਰਮ ਦੀ ਕਲਪਨਾ ਵੀ ਨਿਰਾਧਾਰ ਹੈ।

ਸੈਦਪੁਰ ਵਿਚ ਮਲਿਕ ਭਾਗੋ ਦੇ ਸ਼ਾਹੀ ਵਿਅੰਜਨਾਂ ਦੇ ਸਾਹਮਣੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਦੀ ਪ੍ਰਾਣ ਪ੍ਰਤਿਸ਼ਠਾ, ਗੁਰੂ ਨਾਨਕ ਦੀ ਸਮਾਜਿਕ ਸਮਾਨਤਾ ਦਾ ਸੰਦੇਸ਼ ਅਤੇ ਧਰਮ ਦਾ ਪ੍ਰਾਣ ਹੈ। ਲਾਹੌਰ, ਦੂਨੀ ਚੰਦ ਸੇਠ ਦਾ ਆਪਣੇ ਪਿਤਾ ਦੇ ਸ਼ਰਾਧ ਨਮਿਤ ਕੀਤੇ ਹੋਏ ਆਯੋਜਨ 'ਤੇ ਪਹੁੰਚ ਕੇ ਮਾਇਆ ਨੂੰ ਦੀਨ-ਹੀਣ ਆਮ ਆਵਾਮ ਵਿਚ ਵਰਤਾ ਕੇ, ਲੋਕ-ਹਿੱਤ ਵਿਚ ਵਰਤ ਕੇ ਹੀ ਸਫਲ ਕੀਤਾ ਜਾ ਸਕਦਾ ਹੈ। ਇਸ ਧਨ ਦੀ ਹੋਰ ਕੋਈ ਸਾਰਥਕਤਾ ਨਹੀਂ ਹੈ।

ਹਿੰਦੁਸਤਾਨ ਧਰਮ ਪ੍ਰਧਾਨ ਦੇਸ਼ ਹੈ। ਜੇ ਸਾਰੀਆਂ ਧਰਮ-ਸੰਪਰਦਾਵਾਂ ਨੇ ਗਰੀਬੀ ਉਨਮੂਲਨ ਲਈ ਧਰਮ ਦੀ ਵਰਤੋਂ ਕੀਤੀ ਹੁੰਦੀ ਤਾਂ ਕੇਰਲ ਦੇ ਪਦਮਨਾਭ ਮੰਦਿਰ ਦੇ ਤਹਿਖਾਨਿਆਂ 'ਚੋਂ ਮਿਲੀ ਬੇਸ਼ੁਮਾਰ ਸੰਪਦਾ ਜਾਂ ਇਸ ਤਰ੍ਹਾਂ ਦੇ ਹੀ ਹੋਰ ਧਰਮ ਸੰਸਥਾਨਾਂ ਵਿਚ ਇੱਕਤ੍ਰਿਤ ਦੌਲਤ ਦੀ ਵਰਤੋਂ ਦੇਸ਼ ਵਿਚ ਆਰਥਿਕ ਰੂਪ ਨਾਲ ਦੱਬੇ-ਕੁਚਲੇ ਪਛੜੇ ਹੋਏ ਵਰਗ ਨੂੰ ਵਿਕਾਸ ਦੇ ਨਵੇਂ ਅਵਸਰ ਦੇਣ ਲਈ ਕੀਤੀ ਜਾ ਸਕਦੀ ਸੀ। ਐਸਾ ਨਾ ਹੋਇਆ।

ਕੁਝ ਸਮਾਂ ਪਹਿਲਾਂ World Social Forum ਦੇ ਸਹਿਯੋਗ ਨਾਲ ਮੁੰਬਈ ਦੇ

ਸਨਮੁਖਾਨੰਦ ਹਾਲ ਵਿਚ ਸੰਸਾਰ ਦੇ ਸਮਰੱਥ ਵਰਗ ਦੇ ਪ੍ਰਤੀਨਿਧੀਆਂ ਅਤੇ ਬੁੱਧੀਜੀਵੀਆਂ ਵਿਚ ਇਕ ਸੈਮੀਨਾਰ ਹੋਇਆ। ਵਿਸ਼ਾ ਸੀ—"Freedom from chronic hunger and right to food." "ਭੁੱਖ ਤੋਂ ਛੁਟਕਾਰਾ ਅਤੇ ਰੋਟੀ ਦਾ ਅਧਿਕਾਰ।" ਇਸ ਵੇਲੇ ਮੱਧ ਪ੍ਰਦੇਸ਼ ਦਾ ਇਕ ਆਦੀਵਾਸੀ ਹਰੀਆ ਬੋਲਿਆ—ਇਸ ਸਭਾ ਵਿਚ ਦੇਸ਼-ਵਿਦੇਸ਼ ਤੋਂ ਆਏ ਸਮਾਜ ਸੁਧਾਰਕ, ਵਿਦਵਾਨ ਅਤੇ ਸੰਪੰਨ ਸਮਾਜ ਤੋਂ ਆਏ ਹੋਏ ਲੋਕੋ! ਤੁਸੀਂ ਵੀ ਆਪਣਿਆਂ ਬੱਚਿਆਂ ਨੂੰ ਸੁਪਨੇ ਦਿੰਦੇ ਹੋ... ਕਿਸੇ ਨੂੰ ਡਾਕਟਰ ਬਣਨ ਦਾ ਸੁਪਨਾ, ਕਿਸੇ ਨੂੰ ਇੰਜੀਨੀਅਰ ਬਣਨ ਦਾ ਸੁਪਨਾ, ਕਿਸੇ ਨੂੰ ਉਦਯੋਗਪਤੀ ਬਣਨ ਦਾ ਸੁਪਨਾ ਦਿੰਦੇ ਹੋ। ਅਸੀਂ ਗਰੀਬ ਲੋਕ ਵੀ ਆਪਣੇ ਬੱਚਿਆਂ ਨੂੰ ਸੁਪਨਾ ਦਿੰਦੇ ਹਾਂ, "ਸਾਡੀ-ਤੁਹਾਡੀ ਸਭ ਤੋਂ ਵੱਡੀ ਦੁਸ਼ਮਣ ਭੁੱਖ ਹੈ। ਇਸ ਨਾਲ ਸਾਡੀ ਲੜਾਈ ਆਦਿ ਕਾਲ ਤੋਂ ਚੱਲ ਰਹੀ ਹੈ। ਵੇਖਿਓ ਇਸ ਤੋਂ ਨਾ ਹਾਰ ਜਾਣਾ। ਪੱਤੇ, ਦਰੱਖਤਾਂ ਦੀਆਂ ਜੜ੍ਹਾਂ, ਸੱਪ, ਡੱਡੂ, ਚੂਹੇ, ਕੀੜੇ-ਮਕੌੜੇ ਕੁਝ ਵੀ ਖਾ ਲੈਣਾ ਪਰ ਭੁੱਖ ਤੋਂ ਨਾ ਹਾਰਨਾ।"

ਉੜੀਸਾ ਦੇ ਕਾਲਾਹਾਂਡੀ ਦੇ ਜੰਗਲੀ ਇਲਾਕੇ ਤੋਂ ਆਈ ਤੇਤਰੀ ਨੇ ਸਾਰੀ ਸਭਾ ਤੋਂ ਪੁੱਛਿਆ, "ਸਮਾਜ ਸੁਧਾਰਕੋ, ਬੁੱਧੀਜੀਵੀਓ, ਧਰਮ ਦੇ ਠੇਕੇਦਾਰੋ, ਜੇ ਸਾਡੇ ਕੋਲ ਘਰ ਨਹੀਂ, ਕੱਪੜੇ ਨਹੀਂ, ਰੋਟੀ ਨਹੀਂ, ਸਿੱਖਿਆ ਨਹੀਂ, ਇਲਾਜ ਦੇ ਸਾਧਨ ਨਹੀਂ, ਦੱਸੋ—ਅਸੀਂ ਕਿਥੇ ਜਾਈਏ?"

ਹਰੀਆ ਅਤੇ ਤੇਤਰੀ ਦਾ ਦਰਦ, ਸਾਰੀਆਂ ਸਮਾਜਿਕ ਅਤੇ ਧਾਰਮਿਕ ਸੰਸਥਾਵਾਂ, ਡੇਰਿਆਂ-ਮੱਠਾਂ 'ਚ ਗੂੰਜਣਾ ਚਾਹੀਦਾ ਹੈ। ਧਰਮ ਦੀ ਪਹਿਲੀ ਪਉੜੀ ਦੀ ਤਰਜਮਾਨੀ ਹੋਣੀ ਚਾਹੀਦੀ ਏ। ਭਗਵਾਨ ਸ਼੍ਰੀ ਕ੍ਰਿਸ਼ਨ ਅਰਜੁਨ ਨੂੰ ਕਹਿੰਦੇ ਹਨ-ਸਾਰਿਆਂ ਵਿਚ ਇਕੋ ਆਤਮਾ ਹੈ। ਇਨ੍ਹਾਂ ਦੀ ਸਮਾਨਤਾ ਧਰਮ ਦਾ ਮੰਤਵ ਹੈ। ਇਨ੍ਹਾਂ ਸਾਰਿਆਂ ਪ੍ਰਤੀ ਦਇਆ ਭਾਵ ਰੱਖੋ। ਇਨ੍ਹਾਂ ਨੂੰ ਵੀ ਵਿਕਾਸ ਦੇ ਅਵਸਰ ਦੇ ਕੇ ਆਤਮ-ਨਿਰਭਰ ਬਣਾਓ, ਨਹੀਂ ਤਾਂ ਅਸੰਤੁਲਨ ਤੋਂ ਉਤਪੰਨ ਭੂਚਾਲ ਵਿਚ ਵੈਭਵ, ਵਿਲਾਸਤਾ ਦੇ ਪ੍ਰਤੀਕ ਸਾਰੀਆਂ ਇਮਾਰਤਾਂ ਅਤੇ ਮਹਿਲ ਖੰਡਰ ਬਣ ਜਾਣਗੇ। "ਫੁੰਗਾਨੇ ਬਾਅਸਰ ਹੈ, ਫਾਕਾਮਸਤੀ ਬੇਜ਼ੁਬਾਨੋਂ ਕੀ।

ਕਈ ਚੁਪਕੇ ਸੇ ਕਹਿ ਦੇ,
ਕਾਨ ਮੇਂ ਸਰਮਾਇਦਾਰੋਂ ਕੇ
ਕਿ ਜ਼ਲਜ਼ਲੇ ਤੋ ਆਤੇ ਹੈਂ ਜ਼ਮੀਂ ਪਰ
ਔ. ਮੂੰਹ ਫਟਤੇ ਹੈਂ, ਕੋਸਾਰੋਂ ਕੇ।

ਭੂਕੰਪ ਤਾਂ ਧਰਤੀ 'ਤੇ ਆਉਂਦਾ ਹੈ ਪਰ ਉੱਚੇ-ਉੱਚੇ ਪਹਾੜਾਂ ਦੇ ਮੂੰਹ ਪਾਟ ਜਾਂਦੇ ਹਨ। ਵੱਡੇ-ਵੱਡੇ ਪਰਬਤ ਜ਼ਮੀਂਦੋਜ਼ ਹੋ ਜਾਂਦੇ ਹਨ। ਤਾਂ ਧਰਮੀ ਲੋਕੋ! ਗੁਰੂ ਨਾਨਕ ਦਾ ਧਰਮ ਦਰਸ਼ਨ ਯਾਦ ਰੱਖੋ "ਧਉਲ ਧਰਮ ਦਇਆ ਦਾ ਪੂਤ॥"

# ਕਵਨ ਤਪ ਜਿਤ ਤਪੀਆ ਹੋਇ

ਹਿੰਦੁਤਸਾਨ ਦਾ ਪ੍ਰਾਚੀਨ ਨਾਂ, "ਆਰਿਆਵਰਤ" ਸੀ ਅਤੇ ਇਸ ਮੁਲਕ 'ਚ ਵੈਦਿਕ ਧਰਮ ਦੀ ਮਾਨਤਾ ਸੀ। ਤਪ ਅਤੇ ਯੱਗ, ਧਰਮ ਦੇ ਮੁੱਖ ਪ੍ਰਤੀਕ ਸਨ। ਤਪ ਦਾ ਅਰਥ ਹੈ, ਵਿਸ਼ੇਸ਼ ਯੋਗ ਅਗਨ ਦੀ ਤਪਸ਼ ਵਿਚ ਸੰਸਾਰਕ ਆਸ਼ਕਤੀ ਨੂੰ ਭਸਮ ਕਰਕੇ ਤਪੀਆ ਰੂਪ 'ਚ, ਸ਼ੁੱਧ ਸੋਨੇ ਵਾਂਗ, ਆਤਮਾ ਨੂੰ ਨਿਰਮਲ, ਨਿਰੋਲ ਕਰ ਲੈਣਾ। ਇਸ ਦੇਸ਼ 'ਚ ਵੱਡੇ-ਵੱਡੇ ਤਪੀਸ਼ਵਰ ਹੋਏ। ਕਈ ਤਪ ਕਰਕੇ ਪਰਮਹੰਸ ਹੋ ਗਏ ਪਰ ਰਾਵਣ, ਹਰਨਾਕਸ਼ ਵਰਗੇ ਕਈ ਐਸੇ ਵੀ ਹੋਏ, ਜਿਨ੍ਹਾਂ ਨੇ ਤਪ ਦੇ ਨਾਲ ਸੰਸਾਰਕ ਪ੍ਰਭੂਤਾ ਦੀ ਚਾਹਤ ਨੂੰ ਜੋੜ ਦਿੱਤਾ ਅਤੇ ਉਹ ਮਨੁੱਖੀ ਸਮਾਜ ਲਈ ਘਾਤਕ ਸਿੱਧ ਹੋਏ ਤਾਂ ਪੰਜਵੇਂ ਪਾਤਸ਼ਾਹ, ਧਾਰਮਿਕ ਰਹੁ-ਰੀਤਾਂ ਵਾਲੇ ਸਮਾਜ ਅੱਗੇ ਪ੍ਰਸ਼ਨ ਰੱਖਦੇ ਹਨ, "ਕਵਨ ਤਪ ਜਿਤ ਤਪੀਆ ਹੋਇ।"

ਤਪ ਕਿਵੇਂ ਕਰੀਏ, ਜਿਸ ਦੀ ਤਪਸ਼ 'ਚ ਦੂਜਾ ਭਾਵ ਭਸਮ ਹੋ ਜਾਇ।

ਯੋਗ ਸਿੱਖਿਆ ਵਿਚ ਤਪੀਆ, ਤਪ ਸਾਧਨਾ 'ਚ ਨਿਪੁੰਨ ਹੋਣ ਦਾ ਪ੍ਰਮਾਣ ਹੈ ਪਰ ਕਈ ਵਾਰ ਘਰ-ਪਰਿਵਾਰ ਤਿਆਗ ਕੇ ਜੰਗਲਾਂ-ਪਹਾੜਾਂ ਵਿਚ ਵਰ੍ਹਿਆਂ ਤੋਂ ਤਪ ਕਰ ਰਹੇ ਯੋਗੀ ਵੀ ਥਿੜਕਦੇ ਵੇਖੇ ਗਏ। ਹਰੀਨਾਰਾਇਣ ਉਪਦੇਸ਼ 'ਚ ਬਹੁਤ ਖ਼ੂਬਸੂਰਤ ਪ੍ਰਸੰਗ ਆਇਐ-ਰਾਜਾ ਨਿਰਮੋਹ ਦਾ ਲੜਕਾ, ਰਾਜਕੁਮਾਰ, ਇਕ ਵਾਰ ਸ਼ਿਕਾਰ ਖੇਡਦਾ ਹੋਇਆ ਸੰਘਣੇ ਜੰਗਲ 'ਚ ਰਾਹ ਭਟਕ ਗਿਆ। ਸ਼ਾਮ ਘਿਰ ਆਈ। ਭੁੱਖ-ਪਿਆਸ ਨਾਲ ਵਿਆਕੁਲ ਰਾਜਕੁਮਾਰ ਨੂੰ ਦੂਰ ਇਕ ਕੁਟੀਆ 'ਚ ਦੀਵੇ ਦੀ ਰੌਸ਼ਨੀ ਦਿਖੀ। ਘੋੜੇ ਦੀ ਵਾਗ ਉਸ ਪਾਸੇ ਨੂੰ ਮੋੜ ਲਈ। ਇਕ ਸਾਧੂ ਤਪ 'ਚ ਲੀਨ ਸਨ। ਘੋੜੇ ਦੇ ਖੜਾਕ ਨਾਲ ਤੰਦਰਾ ਟੁੱਟੀ। ਰਾਜਕੁਮਾਰ ਨੇ ਪ੍ਰਣਾਮ ਕੀਤਾ। ਸਾਧੂ ਨੇ ਪੁੱਛਿਆ, "ਕੌਣ?" ਜੀ, ਮੈਂ ਰਾਜਾ ਨਿਰਮੋਹ ਦਾ ਲੜਕਾ-ਰਾਜਕੁਮਾਰ ਨੇ ਨਿਮਰਤਾ ਸਹਿਤ ਜਵਾਬ ਦਿੱਤਾ। ਜਵਾਬ ਸੁਣ ਸਾਧੂ ਹੱਸ ਪਿਆ। ਕਿਆ ਖ਼ੂਬ। ਰਾਜਾ ਅਤੇ ਨਾਂ ਨਿਰਮੋਹ। ਕਿੰਨਾ ਵਿਰੋਧਾਭਾਸ ਹੈ। ਲੜਕੇ ਨੇ ਫੇਰ ਨਿਮਰਤਾ ਨਾਲ ਕਿਹਾ, ਮੇਰੇ ਪਿਤਾ, ਵਾਕਈ ਨਿਰਮੋਹ ਹਨ। ਅੱਛਾ, ਮੈਂ ਪ੍ਰੀਖਿਆ ਲਵਾਂਗਾ। ਰਾਜਕੁਮਾਰ ਨੂੰ ਜਲ-ਪਾਣੀ ਜੋ ਉਪਲੱਬਧ ਸੀ, ਛਕਾ ਕੇ ਮਜ਼ਬੂਤ ਰੱਸੀ ਨਾਲ ਹੱਥ-ਪੈਰ ਬੰਨ੍ਹ ਦਿੱਤੇ। ਉਸ ਦੇ ਘੋੜੇ 'ਤੇ ਸਵਾਰ ਹੋ ਕੇ ਰਾਜੇ ਦੇ ਦਰਬਾਰ ਪਹੁੰਚ ਗਿਆ। ਦਰਬਾਨ ਨੂੰ ਕਿਹਾ, ਰਾਜਕੁਮਾਰ ਨੂੰ ਜੰਗਲ 'ਚ ਸ਼ੇਰ ਨੇ ਮਾਰ ਦਿੱਤੇ। ਅੱਧ-ਖਾਧੀ ਲਾਸ਼ ਮੇਰੀ ਕੁਟੀਆ ਕੋਲ ਹੈ। ਇਸੇ ਵੇਲੇ ਮੈਨੂੰ ਰਾਜੇ ਨਾਲ ਮਿਲਾਓ। ਦਰਬਾਨ ਨਾਲ ਲੈ ਕੇ ਰਾਜ ਦਰਬਾਰ 'ਚ ਹਾਜ਼ਰ ਹੋਇਆ। ਰਾਜੇ ਨੂੰ ਸਾਰਾ ਬਿਰਤਾਂਤ ਸੁਣਾਇਆ। ਰਾਜਕੁਮਾਰ ਦੀ ਮੌਤ ਦੀ ਸੂਚਨਾ ਦਿੱਤੀ। ਰਾਜਾ ਸਹਿਜ ਰਿਹਾ।

ਨਿਮਰਤਾ ਸਹਿਤ, ਲੰਗਰ-ਪਾਣੀ ਛਕ ਕੇ ਵਿਸ਼ਰਾਮ ਦਾ ਨਿਵੇਦਨ ਕੀਤਾ। ਸਾਧੂ ਨੇ ਭਰੇ ਦਰਬਾਰ 'ਚ ਫਿਰ ਸ਼ੇਰ ਦੁਆਰਾ ਰਾਜਕੁਮਾਰ ਦੇ ਮਾਰੇ ਜਾਣ ਦੀ ਕਹਾਣੀ ਦੁਹਰਾਈ। ਰਾਜੇ ਨੇ ਫਿਰ ਸਾਧੂ ਨੂੰ ਸ਼ਾਂਤ ਹੋਣ ਦੀ ਅਤੇ ਜਲ-ਪਾਣੀ ਦੀ ਬੇਨਤੀ ਕੀਤੀ। ਸਾਧੂ, ਫੇਰ ਉਸੇ ਬਿਰਤਾਂਤ ਨੂੰ ਦੁਹਰਾਉਣ ਲੱਗਾ ਤਾਂ ਰਾਜੇ ਨੇ ਕਿਹਾ—

"ਤਪੀਆ ਤਪ ਕਿਉ ਛੋਡਿਆ, ਇਹਾਂ ਹਰਖ ਨਹੀਂ ਸੋਗ।

ਇਹ ਮੇਲਾ ਜਗਤ ਸਰਾਏ ਕਾਂ, ਯਹਾਂ ਸਭੀ ਮੁਸਾਫਿਰ ਲੋਗ।

ਹੇ ਤਪੀਸ਼ਵਰ, ਤੁਸੀਂ ਆਪਣੀ ਸਾਧਨਾ ਕਿਉਂ ਛੱਡੀ। ਇਹ ਸੰਸਾਰ ਤਾਂ ਇਕ ਸਰਾਂ ਹੈ ਔਰ ਸਰਾਂ ਤੋਂ ਮੁਸਾਫਿਰ ਦਾ ਜਾਣਾ ਕੋਈ ਹੈਰਾਨੀ ਦੀ ਗੱਲ ਨਹੀਂ। ਕੀ ਫਰਕ ਹੈ। ਕੋਈ ਮੁਸਾਫਿਰ ਅੱਜ ਜਾ ਰਿਹੈ ਜਾਂ ਕੱਲ ਜਾਵੇਗਾ। ਤਾਂ ਪਾਤਸ਼ਾਹ ਕਹਿੰਦੇ ਹਨ, ਤਪ ਕਿਵੇਂ ਕਰੀਏ ਜੋ ਸੰਸਾਰ ਸਮਾਪਤ ਹੋ ਜਾਇ। ਤਪੀ ਲਈ ਸੰਸਾਰ ਦੀ ਵਾਸਨਾ ਨਾ ਰਹਿ ਜਾਇ।

ਭਰਥ੍ਰੀ ਹਰੀ, ਉਜੈਨ ਦੇ ਸਮਰਾਟ ਸਨ। ਛੋਟੀ ਰਾਣੀ ਦੀ ਖੂਬਸੂਰਤੀ 'ਤੇ ਮੋਹਿਤ ਹੋ ਕੇ 'ਸ਼ਿੰਗਾਰ ਸ਼ਤਕ' ਲਿਖਿਆ। ਬਾਅਦ ਵਿਚ ਮੋਹ ਭੰਗ ਹੋਣ 'ਤੇ ਸੰਨਿਆਸ ਲੈ ਕੇ ਜੰਗਲ ਦੀ ਸ਼ਰਨ ਲੈ ਲਈ। ਜੰਗਲ ਦੇ ਏਕਾਂਤਵਾਸ ਵਿਚ 'ਨੀਤੀ ਸ਼ਤਕ' ਅਤੇ 'ਵੈਰਾਗ ਸ਼ਤਕ' ਦੋ ਮਹਾਕਾਵਿ ਲਿਖੇ। ਵੈਰਾਗ ਸ਼ਤਕ ਵਿਚ ਲਿਖਦੇ ਹਨ—

"ਭੋਗਾ ਨ ਭੁਗਤਾ ਵਯਮੇਵ ਭੁਗਤਾ। ਤਪਸ ਨ ਤਪਤਾ, ਵਯਮੇਵ ਤਪਤਾ।" ਭੋਗਾਂ ਨੇ ਨਹੀਂ ਮੁੱਕਣਾ, ਅਸਾਂ ਮੁੱਕ ਜਾਣੈ। ਜੇ ਕਿਸੇ ਵਾਸਨਾ ਅਧੀਨ ਤਪ ਕੀਤਾ ਤਾਂ ਤਪ ਨੇ ਨਹੀਂ ਤਪਣਾ, ਅਸਾਂ ਤਪ ਜਾਣੈ। ਅੱਧੇ-ਅਧੂਰੇ ਤਪ ਨਾਲ ਤਪੇ ਹੋਇ, ਕ੍ਰੋਧੀ ਤਪੀਸ਼ਵਰਾਂ ਦੀਆਂ ਸਾਖੀਆਂ ਪੌਰਾਣਿਕ ਗਾਥਾਵਾਂ ਵਿਚ ਅਸੀਂ ਪੜ੍ਹਦੇ-ਸੁਣਦੇ ਹਾਂ, ਉਨ੍ਹਾਂ ਨੂੰ ਇਸੇ ਪਰਿਪੇਖ ਵਿਚ ਵੇਖਣਾ ਚਾਹੀਦੈ।

ਭਗਵਾਨ ਕ੍ਰਿਸ਼ਨ ਨੇ ਪੰਜ ਹਜ਼ਾਰ ਸਾਲ ਪਹਿਲਾਂ ਤਪ ਦੀ ਮੌਲਿਕ ਵਿਆਖਿਆ ਕੀਤੀ।

ਮਨਹ ਪ੍ਰਸਾਦਿ ਸੋਮਯਤਵੰ ਮੋਨੰ ਆਤਮ ਨਿਗ੍ਰਹ।

ਭਾਵਾਂਸ਼ੁ ਸ਼ੁੱਧੀ ਇਤਯੇਦ, ਤਪੋ-ਮਾਨਸਮ ਉਚਯਤੇ॥

ਮਨ ਦਾ ਸ਼ਾਂਤ ਹੋਣਾ, ਨਿਰਮਾਣਤਾਈ, ਅਲਪ ਭਾਸ਼ੀ ਹੋਣਾ, ਆਤਮਨਿਗ੍ਰਹੀ ਹੋਣਾ ਅਤੇ ਸਭਿ ਜੀਆਂ ਪ੍ਰਤੀ ਸ਼ੁਭ ਭਾਵਨਾ ਦਾ ਹੋਣਾ, ਪੰਜ ਹੀ ਤਪ ਹਨ। ਇਸ ਤਪ ਲਈ ਜੰਗਲਾਂ-ਪਹਾੜਾਂ ਵਿਚ ਪਲਾਇਨ ਦੀ ਜ਼ਰੂਰਤ ਨਹੀਂ। ਸੰਸਾਰ ਵਿਚ ਹੀ ਰਹਿ ਕੇ ਵਾਸਨਾ ਰਹਿਤ ਹੋਣ ਲਈ ਇਹ ਪੰਚ ਸਾਧਨਾ 'ਤਪੀਆ-ਤਲ' 'ਤੇ ਸਹਿਜੇ ਪੁਚਾ ਸਕਦੀਆਂ ਹਨ।

"ਕਵਨ ਤਪ ਜਿਤ ਤਪੀਆ ਹੋਇ॥"

# ਮੌਤ ਤੋਂ ਬਾਅਦ

ਸ਼੍ਰੀ ਰਾਮ ਚਰਿਤ ਮਾਨਸ ਦੇ ਕਿਸ਼ਕਿੰਧਾ ਕਾਂਡ ਵਿਚ ਬੜਾ ਰੌਚਕ ਪ੍ਰਸੰਗ ਹੈ। ਬਾਲੀ ਵਧ ਤੋਂ ਬਾਅਦ ਬਾਲੀ-ਪਤਨੀ ਤਾਰਾ ਵਿਰਲਾਪ ਕਰਦੀ ਹੈ। ਭਗਵਾਨ ਰਾਮ ਉਸ ਨੂੰ ਸਮਝਾਉਂਦੇ ਹਨ ਕਿ ਮਨੁੱਖ ਦਾ ਸਰੀਰ ਮਿੱਟੀ, ਪਾਣੀ, ਹਵਾ, ਅਗਨੀ ਅਤੇ ਆਕਾਸ਼-ਪੰਚ ਤੱਤਾਂ ਦੇ ਯੋਗ ਨਾਲ ਬਣਦਾ ਹੈ ਅਤੇ ਸਮਾਂ ਆਉਣ 'ਤੇ ਇਹ ਸਾਰੇ ਤੱਤ ਆਪਣੇ-ਆਪਣੇ ਮੂਲ ਸ੍ਰੋਤ ਵਿਚ ਵਿਸਰਜਿਤ ਹੋ ਜਾਂਦੇ ਹਨ।

ਇਸ ਘਟਨਾ ਨੂੰ ਜਗਤ ਵਿਚ ਮੌਤ ਕਿਹਾ ਜਾਂਦੈ। ਤੇ ਭੰਤੇ! ਤੂੰ ਕਿਉਂ ਰੋ ਰਹੀ ਹੈਂ? ਜੇ ਤੇਰਾ ਪ੍ਰੇਮ ਇਸ ਪੰਚ- ਭੂਤਕ ਸਰੀਰ ਨਾਲ ਹੈ, ਉਹ ਤਾਂ ਅੱਜੇ ਵੀ ਤੇਰੇ ਅੱਗੇ ਪਿਆ ਹੈ—

"ਪ੍ਰਕਟ ਤਨੁ ਤਵ ਆਗੇ ਸੋਇਆ" ਅਤੇ ਜੇ ਤੇਰਾ ਪ੍ਰੇਮ ਜੀਵਾਤਮਾ ਨਾਲ ਹੈ ਤਾਂ "ਜੀਵ ਨਿਤਯ ਕੇਹਿ ਲਗਿ ਤੁਮ ਰੋਆ।"

ਜੀਵਾਤਮਾ ਤਾਂ ਕਦੇ ਮਰਦੀ ਨਹੀਂ, ਉਹ ਤਾਂ ਸਦੀਵੀ ਹੈ, ਅਜਰ, ਅਮਰ ਹੈ। ਇਸ ਲਈ ਰੋਣਾ ਵਿਅਰਥ ਹੈ।

ਇਸੇ ਭਾਵ ਨੂੰ ਪੰਜਵੇਂ ਪਾਤਸ਼ਾਹ ਸਪੱਸ਼ਟ ਕਰਦੇ ਹਨ—

**"ਪਵਨੈ ਮਹਿ ਪਵਨ ਸਮਾਇਆ। ਜੋਤੀ ਮਹਿ ਜੋਤ ਰਲਿ ਜਾਇਆ।**
**ਮਾਟੀ-ਮਾਟੀ ਹੋਈ ਏਕ। ਰੋਵਨਹਾਰੇ ਕੀ ਕਵਨ ਟੇਕ।"**

**(ਪੰ.-885)**

ਆਮ ਤੌਰ 'ਤੇ ਮਾਤ-ਗਰਭ 'ਚੋਂ ਜਨਮ ਤੋਂ ਬਾਅਦ ਅਤੇ ਮੌਤ ਤੋਂ ਪਹਿਲਾਂ ਦਾ ਸਮਾਂ, ਜੀਵਨ ਕਿਹਾ ਜਾਂਦੈ। ਪਰ ਯਥਾਰਥ ਵਿਚ ਇਹ ਜੀਵਨ ਦਾ ਬਹੁਤ ਛੋਟਾ ਹਿੱਸਾ ਹੁੰਦੈ। ਭਾਰਤੀ ਧਰਮ ਸ਼ਾਸਤਰਾਂ ਵਿਚ ਜੀਵਾਤਮਾ ਦਾ ਜੀਵਨ ਅਨੰਤ ਕਿਹਾ ਗਿਐ। ਜਦੋਂ ਇਹ ਜੀਵਾਤਮਾ ਜਨਮ ਧਾਰਦੀ ਹੈ ਤਾਂ ਉਹ ਮਨੁੱਖੀ ਦੇਹ ਦੇ ਸੰਗ ਜੀਵਨ ਯਾਤਰਾ ਕਰਦੀ ਹੈ। ਇਹ ਉਵੇਂ ਹੀ ਹੈ, ਜਿਵੇਂ ਸਾਗਰ ਦੀ ਉਪਰਲੀ ਸਤਹ ਤੋਂ ਭਾਫ ਬਣ ਕੇ ਪਾਣੀ ਬੂੰਦ ਦੀ ਸ਼ਕਲ ਵਿਚ, ਬੱਦਲ ਬਣ ਕੇ ਆਕਾਸ਼ ਭ੍ਰਮਣ ਕਰਦੇ ਹਨ। ਬਾਰਿਸ਼ ਬਣ, ਕਿਸੇ ਥਾਂ ਬਰਖਾ-ਬੂੰਦ ਬਣ ਡਿਗਦੇ ਹਨ। ਕਿਸੇ ਝਰਨੇ-ਨਦੀ ਦੇ ਸੰਗਿ, ਜੀਵਨ ਦੀ ਯਾਤਰਾ ਕਰਦੇ ਹੋਏ ਅੰਤ ਸਾਗਰ ਵਿਚ ਲੀਨ ਹੋ ਜਾਂਦੇ ਹਨ। ਪ੍ਰਾਣੀ ਦਾ ਜੀਵਨ ਆਕਾਸ਼ ਤੋਂ ਡਿਗੀ ਪਾਣੀ ਦੀ ਬੂੰਦ ਸਮਾਨ ਹੈ। ਕਿਸੇ ਪਰਿਵਾਰ ਸਮਾਜ ਦੇ ਨਾਲ ਜੀਵਨ ਯਾਤਰਾ, ਦੁੱਖ-ਸੁੱਖ ਦਾ ਭੋਗ... ਔਰ ਅੰਤ ਪ੍ਰਭੂ ਚਰਨਾਂ ਵਿਚ ਵਿਸਰਜਨ।

ਭਾਰਤੀ ਧਰਮ-ਵਿਚਾਰ-ਪ੍ਰੰਪਰਾ ਵਿਚ ਇਸ ਨੂੰ ਜੀਵਨ ਦਾ ਅੰਤ ਨਹੀਂ ਕਿਹਾ

ਗਿਆ। ਇਕ ਨਾਟਕ ਦਾ ਪਰਦਾ ਡਿਗਿਆ ਹੈ...। ਨਾਟਕ ਦੇ ਇਕ ਭਾਗ ਦੀ ਪੂਰਨਤਾ। ਥੋੜ੍ਹੇ ਸਮੇਂ ਵਿਚ ਹੀ ਪਰਦਾ ਫਿਰ ਉੱਠੇਗਾ, ਰੰਗਮੰਚ 'ਤੇ ਉਹੀ ਐਕਟਰ, ਇਕ ਨਵੇਂ ਕਿਰਦਾਰ ਵਿਚ ਹਾਜ਼ਰ ਹੋ ਜਾਵੇਗਾ।

ਨਾਟਕ ਵਿਧਾ ਦਾ ਇਹ ਸਿਧਾਂਤ, ਪ੍ਰਾਣੀ ਜੀਵਨ 'ਤੇ ਲਾਗੂ ਹੁੰਦੈ। ਕਹਾਣੀ ਦੀ ਮੰਗ ਅਨੁਸਾਰ ਕਹਾਣੀ ਦੇ ਪਾਤਰ ਮਰਦੇ-ਜਿਉਂਦੇ ਹਨ। ਅਸਲੀ ਐਕਟਰ ਨਹੀਂ ਮਰਦਾ। ਇਕ ਨਾਟਕ 'ਚ ਮਰ ਕੇ ਵੀ ਦੂਜੇ ਨਾਟਕ ਵਿਚ ਦੂਜੀ ਭੂਮਿਕਾ 'ਚ ਹਾਜ਼ਰ ਹੋ ਜਾਂਦਾ ਹੈ। ਪੰਜਵੇਂ ਪਾਤਸ਼ਾਹ ਕਹਿੰਦੇ ਹਨ—ਮਨੁੱਖ ਦਾ ਜੀਵਨ ਇਕ ਨਾਟਕ ਵਾਂਗ ਹੈ। ਹਰ ਮਨੁੱਖ ਨੇ ਆਪਣੇ ਕਰਮਾਂ ਦੀ ਇਕ ਕਹਾਣੀ ਦੇ ਨਾਲ ਜਨਮ ਧਾਰਿਆ। ਕਹਾਣੀ ਦੀ ਮੰਗ ਅਨੁਸਾਰ ਦੇਹ ਮਰੇਗੀ ਪਰ ਅੰਦਰਲਾ ਐਕਟਰ, ਅੰਦਰਲੀ ਜੀਵਾਤਮਾ, ਫਿਰ ਕਿਸੇ ਨਵੇਂ ਰੂਪ ਵਿਚ ਨਵੀਂ ਭੂਮਿਕਾ ਵਿਚ ਹਾਜ਼ਰ ਹੋ ਜਾਏਗੀ।

**"ਨਾ ਇਹੁ ਬੂਢਾ ਨਾ ਇਹੁ ਬਾਲਾ,**
**ਨਾ ਇਸ ਦੂਖਿ ਨਹੀਂ ਜਮ ਜਾਲਾ।**
**ਨਾ ਇਹੁ ਬਿਨਸੈ ਨਾ ਇਹੁ ਜਾਏ।**
**ਆਦਿ ਜੁਗਾਦਿ ਰਹਿਆ ਸਮਾਇ॥" (ਗੋਂਡ ਮਹਲਾ 5-ਪੰ. 868)**

ਭਗਵਾਨ ਕ੍ਰਿਸ਼ਨ ਗੀਤਾ ਦੇ ਦੂਜੇ ਅਧਿਆਇ ਵਿਚ ਮੌਤ ਸੰਬੰਧੀ ਭਾਰਤੀ ਚਿੰਤਨ ਦੀ ਬਹੁਤ ਖ਼ੂਬਸੂਰਤ ਵਿਆਖਿਆ ਕਰਦੇ ਹਨ—ਇਸੇ ਦੇਹ ਵਿਚ ਬੱਚਾ, ਕਿਸ਼ੋਰ ਹੁੰਦੈ, ਜਵਾਨ ਹੁੰਦੈ, ਬੁੱਢਾ ਹੁੰਦੈ। ਜਾਵਨ ਹੋਇਆ ਤਾਂ ਬਚਪਨਾ ਗੁੰਮ ਹੋ ਗਿਆ। ਬੁਢਾਪਾ ਆਇਆ ਤਾਂ ਜਵਾਨੀ ਖੋਹ ਗਈ। ਇਵੇਂ ਅਗਲਾ ਪੜਾਅ ਹੈ,

ਜੀਵਨ ਰੂਪਾਂਤਰਨ ਦਾ। ਪੁਰਾਣੇ ਵਸਤਰ ਲਾਹ ਕੇ, ਨਵੇਂ ਧਾਰਨ ਕਰ ਲਏ। ਪੁਰਾਣੀ ਦੇਹ ਤਿਆਗ ਕੇ ਨਵੀਂ ਦੇਹ ਵਿਚ ਜੀਵਨ, ਇਹ ਭਗਵਾਨ ਕ੍ਰਿਸ਼ਨ ਦਾ 'ਰੂਪਾਂਤਰਨ' ਹੈ,—ਰੂਪ ਦਾ ਅੰਤਰ ਮਾਤਰ! ਇਹ ਮੌਤ ਹੈ। ਇਕ ਦੇਹ ਦਾ ਅੰਤ! ਇਕ ਨਵੇਂ ਜੀਵਨ ਦਾ ਆਰੰਭ ਕਾਲ!

# ਪ੍ਰਾਰਥਨਾ

ਪ੍ਰਾਰਥਨਾ ਜੀਵਾਤਮਾ-ਪ੍ਰਮਾਤਮਾ ਦਾ ਸੰਵਾਦ ਹੈ। ਅਰਦਾਸ ਤਾਂ ਆਤਮਾ ਦਾ ਅਨੁਸ਼ਾਸਨ ਹੈ। ਬਹੁਤ ਲੰਬਾ ਪੈਂਡਾ ਤਹਿ ਕਰਨਾ ਪਿਆ ਹੈ, ਜੀਵਾਤਮਾ ਨੂੰ! ਭਰੇ ਮੇਲੇ ਵਿਚ, ਮਾਤਾ-ਪਿਤਾ ਦੀ ਉਂਗਲ, ਇਕ ਖਿਣ ਲਈ ਛੁੱਟ ਗਈ... ਅਤੇ ਭੀੜ ਵਿਚ 'ਗਵਾਚ' ਗਿਆ। ਹਜ਼ਾਰਾਂ ਜਨਮ ਬੀਤ ਗਏ, ਹਾਏ ਫਿਰ ਉਹ ਸਮਾਂ ਹੱਥ ਨਹੀਂ ਆਇਆ।

ਹਰ ਜਨਮ ਵਿਚ, ਪਸ਼ੂ-ਪੰਖੀ, ਮਨੁੱਖ, ਹਰ ਜਨਮ ਵਿਚ, ਮੇਲੇ ਵਿਚ ਗਵਾਚੇ ਬੱਚੇ ਨੂੰ ਮਠਿਆਈਆਂ, ਖਿਡੌਣਿਆਂ ਨਾਲ ਪਰਚਾਉਣ ਵਾਲੇ ਕਥਿਤ ਸ਼ੁਭਚਿੰਤਕ ਵਾਂਗ, ਹਿੱਤ ਲਈ ਕਾਮਨਾ ਕਰਨ ਵਾਲੀ ਸੋਚ ਸਦਾ ਨਾਲ ਰਹੀ। ਇਸ ਹਿੱਤ ਰੱਖਣ ਵਾਲੀ ਸੋਚ ਨੇ ਬਹੁਤਾ ਭਟਕਾਇਐ, ਜੀਵ ਨੂੰ। ਵਿਛੜੇ ਬੱਚੇ ਨੂੰ ਟਾਫੀਆਂ-ਖਿਡੌਣੇ ਦੇਣ ਵਾਲਿਆਂ ਦਾ ਮਕਸਦ ਸੀ, "ਬੱਚਾ ਮਾਤਾ-ਪਿਤਾ ਨੂੰ ਭੁੱਲਿਆ ਰਹੇ... ਰੋਵੇ ਨਾ।

ਮਨੁੱਖ ਦੀ ਇਸੇ ਮਨੋਦਸ਼ਾ ਵਾਲੀ ਸੋਚ, ਜਿਸ ਨੂੰ ਬਿੰਬ ਰੂਪ ਵਿਚ 'ਸਵਾਰਥੀ ਸੋਚ' ਸਮਝ ਲਈਏ, ਸਦਾ ਪਰਚਾਉਣ ਦੀ ਚੇਸ਼ਟਾ ਕਰਦੀ ਰਹੀ। ਪ੍ਰਭੂ ਸਿਮਰਨ ਵਿਚ ਬੈਠੇ...ਅੱਲਾਹ ਦੀ ਇਬਾਦਤ ਲਈ ਹੱਥ ਚੁੱਕ ਸਮਰਪਿਤ ਹੋਏ... ਇਹ ਖਿਣ ਸੀ ਜਦੋਂ ਵਿਛੜਿਆ ਬਾਲ, ਸਿਮ੍ਰਤੀ ਤਲ ਤੇ ਮਾਤਾ-ਪਿਤਾ ਦੇ ਬਹੁਤ ਕਰੀਬ ਹੁੰਦੈ... ਇਹ ਤਲ ਜਿਥੇ ਆਤਮਾ, ਪ੍ਰਭੂ ਪ੍ਰਾਰਥਨਾ ਰਾਹੀਂ ਪ੍ਰਮਾਤਮਾ ਨੂੰ ਮੁਖਾਤਿਬ ਹੁੰਦੀ ਏ, ਸੰਵਾਦ ਲਈ ਸਨਮੁੱਖ ਹੁੰਦੀ ਏ... ਇਹੋ ਕਥਿਤ ਹੇਤੂ ਸੋਚ, ਫਿਰ ਭਟਕਾ ਕੇ ਸੰਸਾਰ ਵਿਚ ਖਿੱਚ ਲਿਆਉਂਦੀ ਹੈ। ਇਹ ਸੋਚ ਸੁਰਤਿ ਨੂੰ... ਮਨੁੱਖੀ ਚੇਤਨਾ ਨੂੰ, ਧਨ-ਸੰਪਤੀ, ਦੇਹ ਅਰੋਗਤਾ, ਸ਼ਰੀਕਿਆਂ ਵਿਚ ਚੜ੍ਹਤ, ਵਪਾਰ ਵਿਚ ਸਫਲਤਾ, ਮੁਕੱਦਮੇ ਵਿਚ ਜਿੱਤ ਜਿਹੇ ਅਨੇਕਾਂ-ਅਨੇਕਾਂ ਮੰਗਾਂ, ਜ਼ਰੂਰਤਾਂ ਨੂੰ ਸਾਹਮਣੇ ਖੜ੍ਹਿਆਂ ਕਰ ਦਿੰਦੀ ਹੈ ਅਤੇ ਜੀਵ... ਵਿਚਾਰਾ ਬਾਲ, ਇਨ੍ਹਾਂ ਖਿਡੌਣਿਆਂ ਨਾਲ ਇਨ੍ਹਾਂ ਸੰਸਾਰਕ ਸਹੂਲਤਾਂ ਵਿਚ ਇਕ ਵਾਰ ਫਿਰ ਰੁੱਝ ਜਾਂਦੇ... ਇਹ ਜੀਵ ਦੀ ਵਿਡੰਬਨਾ ਹੈ।

ਤਾਂ ਪੰਜਵੇਂ ਪਾਤਸ਼ਾਹ, ਇਸ ਅਵਸਰ 'ਤੇ ਜੀਵ ਨੂੰ ਸੁਚੇਤ, ਸਾਵਧਾਨ, ਕਰਦੇ ਹਨ—

"ਜਉ ਮਾਗਹਿ ਤਉ ਮਾਗਹਿ ਬੀਆ। ਜਾ ਤੇ ਕੁਸਲ ਨ ਕਾਹੂ ਥੀਆ॥
ਮਾਂਗਨਿ ਮਾਂਗ ਤ ਏਕਹਿ ਮਾਂਗ, ਨਾਨਕ ਜਾ ਤੇ ਪਰਹਿ ਪਰਾਗ॥

(ਪੰਨਾ-258)

ਚਿਤ ਅਗਰ ਸੰਸਾਰ ਦੇ ਤਲ 'ਤੇ ਰਹਿ ਕੇ ਮੰਗੇਗਾ ਤਾਂ ਨਿਸ਼ਚਿਤ ਸੰਸਾਰ ਦੀ ਸ਼ੈਅ ਹੀ ਮੰਗੇਗਾ...। ਭਾਵੇਂ ਜ਼ਿੰਦਗੀ ਦੇ ਚਾਰ ਦਿਨ ਬਾਕੀ ਰਹਿੰਦੇ ਹੋਣ, ਧਨ ਸੰਪਤੀ ਵੈਭਵ... ਵਿਸਥਾਰ... ਹੀ ਮੰਗੇਗਾ... ਆਤਮਾ-ਪ੍ਰਮਾਤਮਾ ਮਿਲਨ ਦੀ ਮੰਗ ਫਿਰ ਰਹਿ ਗਈ... ਭੋਲਾ ਬਾਲ, ਮਾਂ ਦੀ ਗੋਦ ਤੋਂ ਇਕ ਵਾਰ ਫੇਰ ਵਾਂਝਿਆਂ ਰਹਿ ਗਿਆ।

ਤਾਂ ਪੰਜਵੇਂ ਪਾਤਸ਼ਾਹ, ਪ੍ਰਾਰਥਨਾ ਦੇ ਵੇਲੇ... ਪ੍ਰਭੂ ਸੰਵਾਦ ਦੇ ਖਿਣ 'ਚ ਜੀਵਾਤਮਾ ਦੀ ਪ੍ਰਾਥਮਿਕਤਾ ਨਿਰਧਾਰਿਤ ਕਰਦੇ ਹਨ—

"ਮਾਗਨਿ ਮਾਂਗ ਤ ਏਕਹਿ ਮਾਂਗ, ਨਾਨਕ ਜਾ ਤੇ ਪਰਹਿ ਪਰਾਗ॥"

ਹੇ ਪ੍ਰਭੂ ਤੂੰ ਆਪਣੀ ਪ੍ਰੀਤ ਦੇ... ਐਸੀ ਪ੍ਰੀਤ, ਅਹੈਤੁਕੀ ਭਗਤੀ, ਜਿਸ 'ਚ ਸੰਸਾਰ ਸ਼ਾਮਿਲ ਨਾ ਰਹਿ ਸਕੇ... ਏਕ ਤੂੰ ਹੋਵੇਂ... ਇਕ ਮੈਂ ਹੋਵਾਂ...। ਜੀਵਾਤਮਾ-ਪ੍ਰਮਾਤਮਾ ਦਾ ਸਾਖਿਆਤਕਾਰ ਦਾ ਖਿਣ।

ਚੈਤਨਯ ਮਹਾਪ੍ਰਭੂ, ਜਦੋਂ ਸਮਾਧੀ 'ਚ ਬੈਠਦੇ ... ਸੰਸਾਰ ਕਿਤੇ ਦੂਰ ਛੁੱਟ ਜਾਂਦਾ... ਸਰੀਰ ਤੋਂ ਨਿੱਖੜ ਕੇ ਵੱਖ ਹੋ ਜਾਂਦੇ...। ਇਹ ਪ੍ਰਾਰਥਨਾ ਕਾਲ ਹੁੰਦਾ ਅਤੇ ਮਹਾਪ੍ਰਭੂ ਮਸਤੀ 'ਚ ਗਾਉਂਦੇ।

"ਨ ਧਨੰ ਨਾ ਜਨੰ ਨ ਸੁੰਦਰੰ ਕਵਿਤਾਮ, ਵਾ ਜਗਦੀਸ਼ ਕਾਮਏ
ਮਮ ਜਨਮਨੀ ਜਨਮਨੀ ਸਵਰੇ-ਭਵ ਤਾਦ ਭਗਤੀ ਅਹੈਤੁਕੀ ਤਵਈ॥"

ਪ੍ਰਭੂ! ਧਨ ਨਹੀਂ, ਪਰਿਵਾਰ ਨਹੀਂ, ਸੰਸਾਰਕ ਸੁਖਭੋਗ ਦੇ ਸਾਧਨ ਨਹੀਂ। ਬਸ ਤੂੰ ਪ੍ਰਤੱਖ ਰਹਿ... ਸਾਹਮਣੇ... ਤੇਰੀ ਪ੍ਰੀਤ ਰਹੇ। ਬਗਦਾਦ ਦੀ ਬਹੁਤ ਮਸ਼ਹੂਰ ਸੂਫੀ ਫਕੀਰ ਔਰਤ ਹੋਈ ਹੈ, ਰਾਬੀਆ। ਪੂਰਾ ਨਾਂ ਸੀ, ਰਾਬੀਆ ਅਲ ਅਦਾਵਿਆਹ। ਜਦੋਂ ਅੱਲਾਹ ਦੀ ਇਬਾਦਤ ਲਈ ਬੈਠਦੀ... ਸੁਰਤਿ ਸੰਸਾਰ ਤੋਂ ਉੱਪਰ ਚਲੀ ਜਾਂਦੀ...। ਕੁਰਾਨ ਸ਼ਰੀਫ ਦੀਆਂ ਆਇਤਾਂ, ਅੱਲਾਹ ਦੀ ਦਰਗਾਹ 'ਤੇ ਅਰਦਾਸ ਬਣ ਬੋਲਦੀ—

"ਯਾ ਅੱਲਾਹ, ਅਗਰ ਮੈਂ ਤੁਝਸੇ ਜਹਾਂ ਕੇ ਸੁਖ ਮਾਂਗੂ, ਤੋ ਮੁਝੇ ਨਸੀਬ ਨ ਹੋਂ... ਯਾ ਖੁਦਾ, ਅਗਰ ਤੁਝਸੇ, ਜੰਨਤ ਮਾਂਗੂ ਤੋ ਮੁਝੇ ਦੋਜ਼ਖ ਹੀ ਦੇਨਾ...।

ਪਰ ਹੇ ਮੇਰੇ ਮੌਲਾ... ਅਗਰ ਤੁਝਮੇ ਫ਼ਨਾ ਹੋਨਾ ਚਾਹੂੰ, ਤੋ ਮੁਝੇ ਇਜਾਜ਼ਤ ਦੇ ਦੇਨਾ... ਮੈਂ ਤੁਝਮੇਂ ਗੁਮ ਹੋ ਜਾਊਂ।"

ਨਰਸਿੰਗ ਅਵਤਾਰ ਬਣ, ਹਰਨਾਕਸ਼ ਨੂੰ ਮਾਰ, ਪ੍ਰਮਾਤਮਾ ਨੇ ਪ੍ਰਹਿਲਾਦ ਨੂੰ ਵਰ ਮੰਗਣ ਲਈ ਕਿਹਾ।

ਕੀ ਮੰਗਾਂ ਹੇ ਪ੍ਰਭੂ। ਮੇਰੇ ਪਿਤਾ ਨੇ ਤਾਂ ਤੁਹਾਥੋਂ ਸਭ ਕੁਝ ਮੰਗ ਲਿਆ... ਤਨ, ਧਨ, ਜਨ ਸਾਰੀਆਂ ਸ਼ਕਤੀਆਂ ਨਾ ਮਰਨ ਦੇ ਸਾਰੇ ਉਪਾਅ... ਪਰ ਕੀ ਹਸ਼ਰ ਹੋਇਆ? ਮਾਇਆ ਨਾਲ ਪ੍ਰੇਰਿਤ ਮਨੁੱਖੀ ਸੋਚ ਸੰਸਾਰਕ ਸੁਖਿ-ਭੋਗ ਵੱਲ ਜਿਵੇਂ ਆਸਕਤ ਹੈ... ਆਪਣਾ-ਬਿਗਾਨਾ, ਹਿੱਤ-ਅਨਹਿੱਤ ਕੁਝ ਨਹੀਂ ਦਿੱਸਦਾ... ਹੈ

ਪ੍ਰਭੂ! ਮੈਨੂੰ ਉਵੇਂ ਦੀ ਪ੍ਰੀਤ, ਆਪਣੇ ਲਈ ਦੇ ਦੇ, ਮੈਨੂੰ ਤੇਰੀ ਪ੍ਰੀਤ ਤੋਂ ਸਿਵਾ ਹੋਰ ਕੁਝ ਨਾ ਦੀਸੈ...।

"ਯਾ ਪ੍ਰੀਤੀ ਅਵਿਵੇਕਾਨਾਂ, ਵਿਸ਼ੈ ਇਸ਼ਵ ਨ ਪਾਇਨੀ
ਤਵਮ ਅਨੁਅਸਮਰਤਹ ਸਾ ਮੇ ਹਿਰਦਯਂ ਅਪਿ ਨ ਸਰਪਤੂ॥"

ਹੇ ਪ੍ਰਭੂ! ਜਿਵੇਂ ਇਕ ਵਿਵੇਕਹੀਣ ਭੋਗੀ ਵਿਆਕੁਲ ਹੁੰਦੈ... ਭਲਾ-ਬੁਰਾ ਅੰਜਾਮ ਕੁਝ ਨਹੀਂ ਦਿਸਦਾ—ਉਹੋ ਪ੍ਰੀਤ, ਹੇ ਪ੍ਰਮਾਤਮਾ, ਤੇਰੇ ਚਰਨਾਂ ਨਾਲ ਮੇਰੀ ਹੋਵੇ—ਮੈਨੂੰ ਹੋਰ ਕੁਝ ਨਾ ਦੀਸੈ॥

ਇਹੋ ਗੱਲ ਭਗਤ ਨਾਮਦੇਵ ਜੀ ਕਹਿੰਦੇ ਹਨ—

"ਜੈਸੀ ਮੂੜ੍ਹਿ ਕੁਟੰਬ ਪਰਾਇਣ... ਐਸੀ ਨਾਮੇ ਪ੍ਰੀਤ ਨਾਰਾਇਣ।"

ਇਹ ਪ੍ਰਾਰਥਨਾ ਦਾ ਤਲ ਹੁੰਦੈ... ਆਤਮਾ ਦੀ ਪ੍ਰੀਤ-ਵਾਰਤਾ, ਪ੍ਰਮਾਤਮਾ ਨਾਲ...।

# ਸੰਤ ਜਨਾ ਮਿਲ ਬੋਲਹੁ ਰਾਮ

ਸਾਰਾ ਸੰਸਾਰ ਰਾਮ-ਰਾਮ ਕਰ ਰਿਹੈ। ਆਪਣੇ-ਆਪਣੇ ਸੰਪਰਦਾਇਕ ਮਤਿ ਅਨੁਸਾਰ ਇਸ਼ਟ ਦਾ ਸਿਮਰਨ, ਰਾਮ ਦਾ ਨਾਮ ਹੈ ਪਰ, ਪ੍ਰਭੂ-ਮੰਦਿਰ ਵਿਚ ਇਹ ਪ੍ਰਵਾਨ ਨਹੀਂ ਹੋ ਰਿਹਾ। ਇਹ ਨਾਮ ਰਸਮੀ ਹੈ। ਮੂੰਹ ਵਿਚ, ਰਸਨਾ ਯੰਤਰ ਵਾਂਗ ਹਿਲ ਰਹੀ ਹੈ ਅਤੇ ਰਾਮ ਨਾਮ ਬਾਹਰ ਨਿਕਲੀ ਜਾ ਰਿਹੈ। ਅੰਦਰ ਹਿਰਦੇ ਵਿਚ, ਕੋਈ ਉਮੰਗ ਨਹੀਂ ਉੱਠਦੀ... ਆਤਮਾ ਆਨੰਦ ਨਾਲ ਆਹਲਾਦਿਤ ਨਹੀਂ ਹੁੰਦੀ। ਕਈ ਜੀਵਨ ਬਤੀਤ ਹੋ ਗਏ, ਰਾਮ ਨੂੰ ਪ੍ਰਵਾਨ ਨਹੀਂ ਹੋਈ। ਢਾਈ ਅੱਖਰਾਂ ਦਾ ਰਾਮ, ਸਾਗਰ ਤੇ ਤਲ 'ਤੇ ਬੁਲਬੁਲੇ ਵਾਂਗ ਬਣ ਰਿਹੈ ਅਤੇ ਤਤਛਿਣ ਬਿਨਸ ਰਿਹੈ। ਸਾਗਰ ਦੀ ਗਹਿਰਾਈ ਵਿਚ ਕੋਈ ਹਲਚਲ ਨਹੀਂ ਹੁੰਦੀ। ਅੰਤਰ, ਕਿਤੇ ਕੋਈ ਸੰਗੀਤ ਨਹੀਂ ਸਿਰਜਤ ਹੋ ਰਿਹਾ... ਪੈਰਾਂ ਵਿਚ ਨ੍ਰਿਤ ਦੀ ਥਿਰਕਨ ਨਹੀਂ... ਅੱਖਾਂ ਵਿਚ ਕਿਸੇ ਉਤਸਵ ਦਾ ਉਮਾਹ ਨਹੀਂ। ਬਸ ਇਕ ਰੁਟੀਨ,... ਇਕ ਰਸਮੀ ਫਰਜ਼ ਪੂਰਾ ਕਰ ਰਹੇ ਹਾਂ ਔਰ ਕੰਮ-ਵਿਉਹਾਰ ਵੱਲ ਦੌੜ ਰਹੇ ਹਾਂ। ਇਸ ਦਾ ਕਾਰਨ ਹੈ, ਸਾਡਾ ਰਾਮ ਨਾਲ ਪਰੀਚੈ ਨਹੀਂ। ਮੰਦਿਰਾਂ, ਗੁਰਦੁਆਰਿਆਂ ਵਿਚ ਕਿਸੇ ਦੱਸ ਦਿੱਤਾ, "ਹਰਿ ਕੋ ਨਾਮ ਸਦਾ ਸੁਖਦਾਈ" ਅਤੇ ਮਨੁੱਖੀ ਕਾਇਆ ਨੇ ਰਾਮ ਨਾਮ ਨੂੰ ਪ੍ਰਤੀਦਿਨ ਦੇ ਕਿਰਤ ਵਿਚ ਸ਼ਾਮਲ ਕਰ ਲਿਆ। ਇਸ ਜਾਪ ਵਿਚ, ਆਤਮਾ ਦੀ ਖੁਸ਼ਬੋ ਨਹੀਂ। ਤਾਂ ਸੰਤਾਂ ਨੇ, ਰਿਸ਼ੀਆਂ-ਮੁਨੀਆਂ ਨੇ, ਸਤਿਗੁਰਾਂ ਨੇ ਸਭ ਤੋਂ ਪਹਿਲਾਂ ਮੂਲ ਮੰਤਰ ਰੂਪ ਵਿਚ ਪ੍ਰਮੇਸ਼ਰ ਦੀ ਪਛਾਣ ਕਰਵਾਈ,

"੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ...।"

ਇਲਾਹਾਬਾਦ, ਤ੍ਰਿਵੈਣੀ ਦੇ ਕੰਢੇ, ਭਰਦਵਾਜ ਰਿਸ਼ੀ ਦਾ ਆਸ਼ਰਮ ਸੀ। ਸੰਤ-ਸਾਧ ਇਥੇ ਆਉਂਦੇ ਰਹਿੰਦੇ। ਲੰਗਰ ਪਾਣੀ ਦੇ ਨਾਲ-ਨਾਲ, ਭਗਵਤ ਕਥਾ ਵੀ ਚੱਲਦੀ ਰਹਿੰਦੀ। ਇਕ ਵਾਰ ਭਰਦਵਾਜ ਜੀ ਨੇ ਮਹਾਰਿਸ਼ੀ ਯੱਗਵਲੱਕ ਜੀ ਤੋਂ ਨਿਮਰਤਾ ਸਹਿਤ ਪੁੱਛਿਆ—ਕਵਨ ਰਾਮ, ਪੂਛਹੁ ਪ੍ਰਭ ਤੋਹੀ।

ਕ੍ਰਿਪਾ ਕਰਿ ਏਹਿ ਬਤਾਵਹੁ ਮੋਹੀ।
ਏਕ ਰਾਮ ਅਵਧੇਸ਼ ਕੁਮਾਰਾ। ਤਿਨ ਕਰਿ ਚਰਿਤ ਬਿਦਿਤ ਸੰਸਾਰਾ।
ਨਾਰੀ ਬਿਰਹ ਦੁਖ ਲਹਉ ਅਪਾਰਾ। ਭਇਅਹੁ ਰੋਸ ਰਣ ਰਾਵਣ ਮਾਰਾ।
ਪ੍ਰਭੂ ਸੋਈ ਰਾਮ ਕਿ ਅਵਰ ਕੋਊ, ਜਾਸੁ ਜਪਤ ਤ੍ਰਿਪੁਰਾਰਿ।
ਸਰਵ ਧਾਮ ਸਰਵਗ ਤੁਮ, ਕਹਹੁ ਬਿਬੇਕ ਬੀਚਾਰ॥

ਹੇ ਪ੍ਰਭੂ। ਸਾਰੇ ਸੰਸਾਰ, ਰਾਮ-ਰਾਮ ਕਰ ਰਿਹੈਂ... ਉਹ ਕਿਹੜਾ ਰਾਮ ਹੈ? ਇਕ ਤਾਂ ਅਯੁੱਧਿਆ, ਰਾਜਾ ਦਸ਼ਰਥ ਦੇ ਪੁੱਤਰ ਰਾਮ ਹੋਏ ਹਨ। ਉਨ੍ਹਾਂ ਦੀ ਪਤਨੀ ਦਾ

ਰਾਵਣ ਨੇ ਅਪਹਰਣ ਕਰ ਲਿਆ। ਇਸ ਤੋਂ ਕ੍ਰੋਧ 'ਚ ਆ ਕੇ ਜੰਗ 'ਚ ਉਨ੍ਹਾਂ ਰਾਵਣ ਨੂੰ ਮਾਰ ਦਿੱਤਾ। ਇਹ ਉਹੀ ਰਾਮ ਹਨ ਜਾਂ ਕੋਈ ਹੋਰ, ਅਜਰ, ਅਮਰ ਅਵਿਨਾਸ਼ੀ ਰਾਮ, ਜਿਸਦੀ ਭਗਵਾਨ ਸ਼ਿਵ ਸਦਾ ਅਰਾਧਨਾ ਕਰਦੇ ਰਹਿੰਦੇ ਹਨ। ਕਿਰਪਾ ਕਰਕੇ ਮੇਰੀ ਸ਼ੰਕਾ ਨਵਿਰਤ ਕਰੋ। ਤਾਂ ਜਵਾਬ 'ਚ ਮਹਾਰਿਸ਼ੀ ਯੱਗਵਲੱਕ ਜੀ ਨੇ "ਸ਼੍ਰੀ ਰਾਮ ਚਰਿਤ ਮਾਨਸ" ਕਥਾ ਆਰੰਭ ਕੀਤੀ ਤੇ ਦੱਸਿਆ ਕਿ ਨਿਰਾਕਾਰ ਤੇ ਸਾਕਾਰ ਦੋਵੇਂ ਉਸੇ "ਬ੍ਰਹਮ" ਦੇ ਰੂਪ ਹਨ। "ਜੜ੍ਹ-ਚੇਤਨ ਅਤੇ ਜੀਵ ਜਗਤ ਸਗਲ ਰਾਮ ਮਇ ਜਾਣ।" ਗੁਪਤ 'ਚ ਸਾਰੇ ਜੜ੍ਹ-ਚੇਤਨ 'ਚ ਰਮੇ ਹੋਏ ਰਾਮ ਦਾ ਹੀ ਪ੍ਰਗਟ ਰੂਪ ਨਰ ਅਵਤਾਰ ਪ੍ਰਭੂ ਰਾਮ ਹੈ। ਸ੍ਰਿਸ਼ਟੀ ਦਾ ਸੂਖਮਤਮ ਅਣੂ "ਬ੍ਰਹਮ" ਹੈ। ਇਸੇ ਨੂੰ ਵਿਗਿਆਨ ਨੇ "ਗੌਡ ਪਾਰਟੀਕਲ" ਮੰਨਿਆ ਹੈ। ਇਸ ਬ੍ਰਹਮ ਦਾ ਵਿਸਥਾਰ ਹੀ ਬ੍ਰਹਿਮੰਡ ਹੈ। ਇਹ ਸੂਖਮ ਤੱਤ ਜਦੋਂ ਵਿਸਥਾਰ ਲੈਂਦੇ ਤਾਂ ਸ੍ਰਿਸ਼ਟੀ ਵਿਕਸਿਤ ਹੁੰਦੀ ਏ ਅਤੇ ਫੇਰ ਕਾਲ ਦਾ ਉਹ ਬਿੰਦੂ ਆਉਂਦੈ ਜਦੋਂ ਇਹ ਬ੍ਰਹਮ, "ਸੁੰਗੜਨ" ਦੀ ਮੁਦਰਾ 'ਚ ਪਲਟੀ ਮਾਰਦਾ ਹੈ। ਇਹ ਸੁੰਗੜਨ ਸ੍ਰਿਸ਼ਟੀ ਦੇ ਸੰਘਾਰ ਦਾ ਸਮਾ ਹੁੰਦੈ... ਇਹ ਮਹਾ-ਵਿਨਾਸ਼ ਹੈ। ਧਰਤੀ 'ਚ ਮਾਤਰ 6 ਇੰਚ ਦੀ ਸੁੰਗੜਨ ਸਾਰੇ ਭਵਨ, ਇਮਾਰਤਾਂ ਸ੍ਰਿਸ਼ਟੀ ਦਾ ਪ੍ਰਲਯ ਕਾਲ ਲੈ ਆਵੇਗੀ। ਸਭ ਕੁਝ ਜ਼ਮੀਂਦੋਜ਼ ਹੋ ਜਾਵੇਗਾ। ਸ੍ਰਿਸ਼ਟੀ ਦਾ ਇਹ ਵਿਸਥਾਰ ਅਤੇ ਵਿਨਾਸ਼ ਪੰਜਵੇਂ ਪਾਤਸ਼ਾਹ ਕਹਿੰਦੇ ਹਨ ਕਈ ਵਾਰ ਹੋਇਐ—ਕਈ ਜੁਗਤਿ ਕੀਨੋ ਬਿਸਥਾਰਾ।

ਕਈ ਬਾਰ ਪਸਰਿਓ ਪਾਸਾਰਾ॥
ਸਦਾ ਸਦਾ ਇਕ ਏਕੰਕਾਰਾ॥ (ਸੁਖਮਨੀ)

ਇਹ ਬ੍ਰਹਮ ਸ੍ਰਿਸ਼ਟੀ ਦੀ ਸਿਰਜਨਾ 'ਚ ਵੀ, ਹਰ ਸ਼ੈਅ 'ਚ ਮੌਜੂਦ ਹੁੰਦੈ ਅਤੇ ਵਿਨਾਸ਼ ਤੋਂ ਬਾਅਦ ਵੀ 'ਨਿਰਾਲਮ' ਰੂਪ ਵਿਚ ਮੌਜੂਦ ਰਹਿੰਦੈ... ਇਹੋ ਆਦਿ ਅਨਾਦਿ ਸ਼ਕਤੀ 'ਰਾਮ' ਹੈ।

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—ਉਸ ਦਾ ਰਟਨ ਨਾ ਕਰੋ... ਕੀਰਤਨ ਕਰੋ।

ਰਾਮ ਰਾਮ ਰਾਮ ਕੀਰਤਨ ਗਾਇ। ਰਮਤ ਰਾਮ ਸਭਿ ਰਹਿਓ ਸਮਾਇ।
ਸੰਤ ਜਨਾ ਮਿਲ ਬੋਲਹੁ ਰਾਮ। ਸਭਿ ਤੇ ਨਿਰਮਲ ਪੂਰਨ ਕਾਮ॥ (ਪੰ.-865)

ਕੀਰਤਨ! ਬੜੇ ਗਹਿਰੇ ਅਰਥ ਵਾਲ ਸ਼ਬਦ, ਪਾਤਸ਼ਾਹ ਨੇ ਵਰਤਿਆ ਹੈ। ਸਾਰਾ ਸੰਸਾਰ ਕਿਰਤ ਕਰ ਰਿਹੈ। ਘਰ ਵਿਚ, ਵਪਾਰ ਵਿਚ, ਹਰ ਥਾਂ ਮਨੁੱਖ ਕਿਰਤ ਦੀ ਸੋਚ ਰਿਹਾ ਹੈ। ਰਾਤ-ਦਿਨ ਵਿਕਾਸਸ਼ੀਲਤਾ ਦੀ ਸੰਭਾਵਨਾ ਤਲਾਸ਼ ਰਿਹੈ। ਮੰਦਿਰ ਵਿਚ ਪੁਜਾਰੀ ਕਿਰਤ ਕਰ ਰਿਹੈ, ਗੁਰਦੁਆਰੇ ਸੇਵਾਦਾਰ, ਸੇਵਾ ਬਦਲੇ ਮੋਖ ਲੈ ਰਹੇ ਹਨ। ਕਥਾਕਾਰ, ਰਾਗੀ ਸਭ ਕਿਰਤ ਵਿਚ ਲੱਗੇ ਹਨ। ਜਿਹੜੇ ਸ੍ਰੋਤਾ ਹਨ, ਉਹ ਕਿਰਤ ਵਿਚ ਵਾਧੇ ਦੀ ਅਰਦਾਸ ਕਰ ਰਹੇ ਹਨ। ਪਾਤਸ਼ਾਹ ਕਹਿੰਦੇ ਹਨ, ਕਰੋੜਾਂ 'ਚੋਂ ਕੋਈ ਪ੍ਰਮੇਸ਼ਰ ਪਿਆਰਾ, ਕਿਰਤ-ਚੱਕਰ ਤੋਂ ਬਾਹਰ ਹੋ ਗਿਐ... ਮੁਕਤ ਹੋ ਗਿਐ। "ਕਿਰਤ ਨਹ ਯਤ੍ਰ, ਕੀਰਤਨਹ-ਤੱਤ੍ਰ।" ਵੇਦਾਂਤ ਕਹਿੰਦੈ ਜਿੱਥੇ ਕੋਈ

ਕਿਰਤ ਨਹੀਂ... ਲਾਭ ਦੀ ਕੋਈ ਆਸ ਨਹੀਂ... ਕੋਈ ਯੋਜਨਾ ਨਹੀਂ... ਕੋਈ ਮੰਗ ਨਹੀਂ। ਪ੍ਰਮੇਸ਼ਰ ਦੀ ਰੱਬੀ ਬਾਣੀ ਦਾ ਪਾਠ, ਸਿਮਰਨ, ਸੌਦੇਬਾਜ਼ੀ ਤੋਂ ਉਪਰ ਹੋ ਗਿਐ, ਸਵਾਰਥ ਦਾ ਗਣਿਤ ਬਹੁਤ ਪਿੱਛੇ ਰਹਿ ਗਿਆ। ਇਹ 'ਕੀਰਤਨ' ਹੈ।

ਗੁਰਬਾਣੀ-ਸ਼ਬਦ, ਸੁਰ ਨਾਲ, ਸਾਜ਼ਾਂ ਸਹਿਤ ਗਾਇਨ, ਕੀਰਤਨ ਕਰਦੇ ਹਨ ਪਰ ਕਿਰਤ ਵੀ ਨਾਲ ਚੱਲ ਰਹੀ ਹੈ ਤਾਂ ਇਹ ਵਪਾਰ ਬਣ ਜਾਂਦੈ... ਰੋਜ਼ਗਾਰ ਦਾ ਇਕ ਵਿਕਲਪ ਬਣ ਜਾਂਦੈ। ਇਹ ਕੀਰਤਨ ਨਹੀਂ। 'ਬਹੁਤ ਔਖਾ ਹੈ' ਕੀਰਤਨ-ਤਲ ਤਕ ਪੁੱਜਣਾ। ਮਨੁੱਖ ਸਰੀਰ ਦੇ ਅੰਦਰ ਹੀ ਕਈ ਅਵਰੋਧ ਹਨ—ਮਨ, ਬੁੱਧੀ, ਇੰਦਰੀਆਂ। ਸਭ ਦੀਆਂ ਮੰਗਾਂ ਨਿਵੇਕਲੀਆਂ ਹਨ—ਰਸਨਾ ਛਕਣ ਨੂੰ ਸੁਆਦਲੇ ਪਦਾਰਥ ਮੰਗਦੀ ਹੈ... ਨੇਤਰ ਮਨਭਾਉਂਦਾ ਨਜ਼ਾਰਾ ਚਾਹੁੰਦੇ ਹਨ, ਕੰਨ ਸੁਰੀਲਾ ਮਨੋਰੰਜਨ ਚਾਹੁੰਦੇ ਹਨ... ਸਭ ਪ੍ਰਸਪਰ ਵਿਰੋਧੀ ਹਨ। ਕੀਰਤਨ ਜੋਗ ਇਕਸੁਰਤਾ ਨਹੀਂ ਬਣਨ ਦਿੰਦੇ। ਜਦੋਂ ਸਾਰੇ ਸੁਆਦ, ਸੰਸਾਰਕ ਸੰਵਾਦ, ਮਾਇਕ ਨਜ਼ਾਰੇ ਮਿਟ ਜਾਣ, ਪਰਮ ਮੋਨ... ਗਹਿਣ ਸ਼ਾਂਤੀ... ਜਿਵੇਂ ਕਿਸੇ ਪਹਾੜੀ ਝੀਲ ਦੀ ਸ਼ਾਂਤ-ਸਤਹ! ਸਾਰੇ ਅੰਗ-ਸਾਰੀ ਮੰਗ ਸਮਾਪਤ ਹੋ ਗਈ, ਮਨ, ਤਨ, ਵਿਵੇਕ ਸਭ ਇਕ ਸੁਰ ਹੋ ਗਏ। ਇੱਛਾ ਨੂੰ ਦਬਾਉਣ ਦੀ ਲੋੜ ਨਹੀਂ... ਕਾਮਨਾ ਦੇ ਦਮਨ ਦੀ ਜ਼ਰੂਰਤ ਨਹੀਂ... ਕਿਤੇ ਕੋਈ ਵਾਸਨਾ ਨਹੀਂ ਰਹਿ ਗਈ... ਪੰਜਵੇਂ ਪਾਤਸ਼ਾਹ ਕਹਿੰਦੇ ਹਨ, ਇਹ ਕੀਰਤਨ ਹੈ। ਇਹ ਉਹ ਅਵਸਥਾ ਹੈ ਜਦੋਂ ਗੁਰੂ ਨਾਨਕ ਗਾਉਂਦੇ ਹਨ ਤਾਂ ਨਦੀਆਂ ਦਾ ਪ੍ਰਵਾਹ, ਪਵਨ ਦੀ ਹਲਚਲ, ਸਾਰੀ ਕਾਇਨਾਤ ਥੰਮ ਜਾਂਦੀ ਸੀ... ਸੂਰਜ, ਚੰਦ ਅਤੇ ਸਿਤਾਰੇ ਵੀ ਸੁਣਨ ਨੂੰ ਖਲੋ ਜਾਂਦੇ ਸਨ। ਤਾਂ ਪਾਤਸ਼ਾਹ ਕਹਿੰਦੇ ਹਨ, "ਰਾਮ ਰਾਮ ਰਾਮ ਕੀਰਤਨ ਗਾਈ।"

# ਜਲ ਜਲ ਕਰੈ ਪੁਕਾਰ

ਜੰਗਲ ਵਿਚ ਅੱਗ ਲੱਗੀ ਹੈ... ਹਰ ਪਾਸੇ ਦਾਵਾਨਲ ਦਾ ਭਾਂਬੜ ਮਚ ਰਿਹੈ। ਹਰੇ-ਭਰੇ ਦਰੱਖਤ ਸੜ ਕੇ ਕੋਲਾ ਹੋ ਗਏ। ਭਗਤ ਕਬੀਰ ਜੀ, ਭੈਅ ਗ੍ਰਸਤ ਕੋਲੇ ਦੀ ਮਨੋਦਸ਼ਾ ਵਿਅਕਤ ਕਰਦੇ ਹਨ—

"ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ,
ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥" (ਪੰ.-1369)

ਜੰਗਲ, ਬਿੰਬ ਹੈ, ਮਨੁੱਖ ਸਮਾਜ ਦਾ। ਹਰ ਪਾਸੇ ਅੱਗ ਲੱਗੀ ਹੈ। ਇਹ ਅਗਨ ਹੈ ਮੁਕਾਬਲੇ ਦੀ। ਵਿਕਾਸ ਦੀ ਦੌੜ ਲੱਗੀ ਹੈ ਅਤੇ ਹਰ ਮਨੁੱਖ ਦੂਜਿਆਂ ਨੂੰ ਪਿੱਛੇ ਛੱਡਣਾ ਚਾਹੁੰਦੈ। ਇਕ ਹੋੜ ਲੱਗੀ ਹੈ ਹਰ ਮਨੁੱਖ ਵਿਚ। ਬਚਪਨ ਵਿਚ, ਅਣਜਾਣੇ ਵਿਚ, ਮਾਤਾ-ਪਿਤਾ ਬੱਚੇ ਵਿਚ ਇਸ ਅੱਗ ਦੀ ਚਿਣਗ ਭਰਦੇ ਹਨ—"ਇਸ ਵਾਰ ਤੂੰ ਅੱਵਲ ਰਹਿਣਾ ਹੈ, ਕਲਾਸ ਵਿਚ... 90% ਨੰਬਰ ਆਉਣੇ ਚਾਹੀਦੇ...। ਅਤੇ ਬੱਚਾ ਉਸ ਮਾਨਸਿਕ ਦਬਾਅ ਹੇਠ ਸਾਰੀ ਜ਼ਿੰਦਗੀ ਦੌੜਦਾ ਰਹਿੰਦੈ, ਜਲਦਾ ਹੋਇਆ, ਦੋੜਦਾ ਹੋਇਆ ਉਹ ਮਨੁੱਖੀ ਦਰੱਖਤ। ਉਹ ਭਖਦਾ ਮਨੁੱਖ, ਦਫ਼ਤਰ ਜਾਂਦੈ, ਵਪਾਰ ਦੇ ਬਾਜ਼ਾਰ ਵਿਚ ਜਾਂਦੈ, ਮੰਦਿਰ, ਗੁਰਦੁਆਰੇ ਜਾਂਦੈ, ਹਰ ਥਾਂ ਇਹ ਅੱਗ ਉਸ ਦੇ ਨਾਲ ਹੀ ਜਾਂਦੀ ਹੈ।

ਅੰਦਰ ਅੱਗ ਲੱਗੀ ਹੈ। ਇਹ ਹਰ ਪਲ, ਹਰ ਖਿਣ ਵਧ ਰਹੀ ਹੈ, ਜੰਗਲ ਦੀ ਅੱਗ ਵਾਂਗ। ਦਫਤਰ ਪ੍ਰਮੋਸ਼ਨ ਦੀ ਦੌੜ, ਵਪਾਰ ਵਿਚ ਸਫਲਤਾ ਦੀ ਹੋੜ, ਸਮਾਜ ਵਿਚ, ਸਿਆਸਤ ਵਿਚ ਸੱਤਾ ਲਈ ਮੁਕਾਬਲਾ। ਜਦੋਂ ਦੀ ਹੋਸ਼ ਸੰਭਾਲੀ ਇਹ ਅੱਗ ਝੋਲੀ ਪੈ ਗਈ। ਸਾਰਾ ਜੀਵਨ ਇਸ ਦੀ ਤਪਸ਼ ਵਿਚ ਤਪਦਾ ਰਿਹਾ। ਇਸ ਜਵਾਲਾ ਤੋਂ ਨਿਜਾਤ ਪਾਉਣ ਲਈ, ਤਪਦੇ ਮਨ ਨੂੰ ਸ਼ਾਂਤ ਕਰਨ ਲਈ, ਧਰਮ ਅਦਾਰਿਆਂ ਵਿਚ ਗਿਆ। ਅੰਦਰ ਪ੍ਰਵੇਸ਼ ਕੀਤਾ ਤਾਂ ਪਤਾ ਲੱਗਾ ਕਿ ਇਥੇ ਵੀ ਭਾਂਬੜ ਮਚੀ ਹੈ। ਸੰਪਰਦਾਇਕ ਪ੍ਰਤੀ ਦਵੰਦਤਾ (ਮੁਕਾਬਲੇਬਾਜ਼ੀ) ਦੀ ਅੱਗ। ਜਿਹੜਾ ਸ਼ਰਧਾਲੂ ਆਇਆ, ਉਸ ਨੂੰ ਆਪਣੀ ਸੰਪਰਦਾ ਇਕ ਰੂਪ-ਰੰਗ ਦੇ ਕੇ, ਸ਼ੋਸ਼ਣ ਦੀ... ਇਕ ਹੋਰ ਜਿਹਾਦੀ... ਇਕ ਹੋਰ ਅੱਗ ਦਾ ਸ਼ੋਲਾ ਬਣਾਉਣ ਦੀ ਕਵਾਇਤ ਆਰੰਭ ਹੋ ਜਾਂਦੀ ਹੈ। ਸੰਸਾਰ ਵਿਚ ਸੜਿਆ ਤਾਂ ਕੋਲਾ ਬਣਿਆ। ਹੁਣ ਕੋਲਾ, ਲੁਹਾਰ ਦੇ ਵੱਸ ਪੈ ਗਿਆ... ਕਥਿਤ ਧਰਮ ਸੰਪਰਦਾਇਕਾਂ ਦੀ ਭੱਠ ਵਿਚ ਪੈ ਗਿਆ। ਪਹਿਲਾਂ ਆਪਣੀ ਨਿੱਜ ਦੀ ਸਫਲਤਾ ਲਈ ਲੜਦਾ-ਭਖਦਾ ਰਿਹਾ, ਹੁਣ ਕਥਿਤ ਸਮਾਜ ਅਤੇ ਪੰਥ ਦੀ ਚੜ੍ਹਦੀ ਕਲਾ ਦੇ ਨਾਂ 'ਤੇ ਅੱਗ ਵਿਚ ਝੋਕ ਦਿੱਤਾ ਗਿਆ... 'ਮਤਿ ਬਸਿ ਪਰੋਂ ਲੁਹਾਰ ਕੇ ਜਾਰੈ ਦੂਜੀ ਬਾਰ।' ਭਾਰਤੀ ਅਧਿਆਤਮ ਦੇ ਚਾਰ ਦੀ ਪਤਮਾਨ

ਸਿਤਾਰੇ, ਨਿਵਰਤੀ ਨਾਥ, ਗਿਆਨੇਸ਼ਵਰ, ਸੋਪਾਨਦੇਵ ਅਤੇ ਮੁਕਤਾਬਾਈ। ਪਿਤਾ ਵਿੱਠਲਪੰਤ ਅਤੇ ਮਾਤਾ ਰੁਕਮਣੀ ਬਾਈ ਨੇ ਅੱਤ ਦੀ ਗਰੀਬੀ ਵਿਚ ਵੀ ਮਰਾਠੀ ਧਰਮ ਜਗਤ ਨੂੰ, ਚਾਰ ਪੂਰਨ ਭਗਤ ਅਰਪਿਤ ਕੀਤੇ। ਭਗਤ ਨਾਮਦੇਵ ਜੀ ਨੇ ਆਪਣੀ ਮਰਾਠੀ ਕ੍ਰਿਤ, 'ਨਾਮਦੇਵ ਗਾਥਾ' ਦੇ 899 ਵੇਂ ਪਦ ਵਿਚ ਇਨ੍ਹਾਂ ਭਗਤਾਂ ਨੂੰ ਪਰਬ੍ਰਹਿਮ ਅਤੇ ਜਗਤ-ਸੂਰਜ ਕਹਿ ਕੇ ਵੰਦਨਾ ਕੀਤੀ ਹੈ। ਇਨ੍ਹਾਂ ਦੇ ਮਾਤਾ-ਪਿਤਾ ਵਿੱਠਲਪੰਤ ਅਤੇ ਮਾਤਾ ਰੁਕਮਣੀ ਬਾਈ ਨੂੰ, ਪੰਡਰਪੁਰ ਦੀ ਬ੍ਰਹਿਮਣ ਧਰਮ ਸਭਾ ਨੇ ਜੀਵਤ ਜਲ ਸਮਾਧੀ ਲੈਣ ਦੀ ਸਜ਼ਾ ਸੁਣਾਈ। ਧਰਮ ਅਵਲੰਬੀ, ਮਾਤਾ-ਪਿਤਾ ਨੇ ਕਾਸ਼ੀ ਦੀ ਉਫ਼ਨਦੀ ਗੰਗਾ ਵਿਚ ਛਾਲ ਮਾਰ ਕੇ ਜਲ ਸਮਾਧੀ ਲੈ ਲਈ। ਧਰਮ ਅਦਾਰਿਆਂ ਵਿਚ ਬੈਠੇ ਕਥਿਤ ਠੇਕੇਦਾਰਾਂ, ਲੁਹਾਰਾਂ ਨੇ ਸੰਸਾਰ ਦੀ ਅੱਗ ਤੋਂ ਸੜੇ ਹੋਏ ਜਲ ਕੇ ਕੋਲਾ ਹੋ ਚੁੱਕੇ ਸ਼ਰਣਾਗਤ ਨੂੰ ਦੂਜੀ ਵਾਰ ਜਲਾ ਕੇ ਰਾਖ ਕਰ ਦਿੱਤਾ।

ਇਹ ਅੱਗ ਮਨੁੱਖ ਦਾ ਯਥਾਰਥ ਹੈ। ਸਫਲਤਾ ਲਈ ਨਿਰੰਤਰ ਸੰਘਰਸ਼ ਦੀ ਅੱਗ ਵਿਚ ਘਿਰੇ ਰਹਿਣਾ ਅਤੇ ਇਕ ਸਮਾਂ ਆਉਂਦੈ, ਜਦੋਂ ਇਸ ਅਗਨਿ ਤੋਂ ਨਿਜਾਤ ਪਾਉਣ ਲਈ, ਕਿਸੇ ਧਰਮ ਅਦਾਰੇ ਦੀ ਸ਼ਰਣ ਵਿਚ ਜਾਂਦੇ ਅਤੇ ਉਥੇ ਧਰਮ-ਸੰਪਰਦਾ ਦੇ ਰੰਗ ਵਿਚ ਰੰਗੀ ਹੋਈ ਭਾਂਬੜ ਵਿਚ ਪੁਨਰ ਜਲਨ! ਭਗਤ ਕਬੀਰ ਜੀ ਤੋਂ ਤਕਰੀਬਨ ਡੇਢ ਸੌ ਸਾਲ ਬਾਅਦ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਰਮਦਾਸ ਜੀ ਨੇ ਭਗਤ ਕਬੀਰ ਜੀ ਦੁਆਰਾ ਰੱਖੀ ਗਈ ਸਮੱਸਿਆ ਦਾ ਸਮਾਧਾਨ ਦਿੱਤਾ—

"ਤ੍ਰਿਸਣਾ ਦਾਧੀ ਜਲਿ ਮੁਈ ਜਲ-ਜਲ ਕਰੈ ਪੁਕਾਰ,
ਸਤਿਗੁਰੂ ਸ਼ੀਤਲ ਜੇ ਮਿਲੈ, ਫਿਰ ਜਲੈ ਨ ਦੂਜੀ ਵਾਰ।" (ਪੰ—588)

ਪਹਿਲਾਂ ਤਾਂ ਇਹ ਅਗਨਿ ਹੈ, ਤ੍ਰਿਸ਼ਣਾ ਦੀ। ਸਾਰਾ ਜੀਵਨ ਤ੍ਰਿਸ਼ਣਾਗਨੀ ਝੁਲਸਾਉਂਦੀ ਰਹਿੰਦੀ ਹੈ। ਜੇ ਮਨੁੱਖ ਇਸ ਤ੍ਰਿਸ਼ਣਾ ਤੋਂ ਦੂਰੀ ਰੱਖੇ ਤਾਂ ਅਗਨਿਦਾਹ ਤੋਂ ਬਚ ਸਕਦੈ।

ਦੂਸਰੀ ਅਵਸਥਾ! ਜੇ ਤ੍ਰਿਸ਼ਣਾ ਨੇ ਗ੍ਰਿਫਤ ਵਿਚ ਲੈ ਲਿਐ... ਤਾਂ ਕਿਸੇ ਪੂਰਨ ਸਤਿਗੁਰ ਦੀ ਸ਼ਰਣ ਲੈ। ਇਕ ਸ਼ਾਂਤ ਝੀਲ ਦਾ ਖੇਤਰ, ਸੰਸਾਰਕ ਦੂਸ਼ਣ-ਪ੍ਰਦੂਸ਼ਣ ਤੋਂ ਨਿਵੇਕਲੀ, ਨੀਰਵ, ਨਿਰਜਨ ਘਾਟੀ... ਜਿਥੇ ਨਿਰੰਤਰ ਸ਼ੀਤਲ ਫੁਹਾਰ, ਅਗਨਿ ਨੂੰ ਸ਼ਾਂਤ ਕਰ ਦਿੰਦੀ ਹੈ... 'ਸਤਿਗੁਰੁ ਸ਼ੀਤਲ ਜੇ ਮਿਲੈ, ਫਿਰ ਜਲੈ ਨ ਦੂਜੀ ਵਾਰ।"

# ਅਗਨਿ-ਪਥਿ

ਜੀਵਨ ਅੱਗ ਦਾ ਮਾਰਗ ਹੈ, ਅਗਨਿ-ਪਥਿ। ਕਿਸੇ ਸ਼ੁਭ-ਕਰਮਾਂ ਕਰਕੇ ਪ੍ਰਮੇਸ਼ਰ ਨੇ ਮਨੁੱਖਾ ਜਨਮ ਤਾਂ ਦਿੱਤਾ ਪਰ ਤ੍ਰਿਸ਼ਨਾ ਦੀ ਅੱਗ ਜੰਮਦਿਆਂ ਮਿਲ ਗਈ। ਇਹ ਅੱਗ ਨਿਰੰਤਰ ਬਲ ਰਹੀ ਹੈ ਅਤੇ ਮਨੁੱਖ ਉਸ ਦੇ ਅੰਗਿਆਰ 'ਤੇ ਤੁਰ ਰਿਹਾ ਹੈ। ਇਹ ਅਗਨਿ ਬੁਝਣ 'ਤੇ ਨਹੀਂ ਆਉਂਦੀ ਕਿਉਂਕਿ ਅੱਗ ਨੂੰ ਈਂਧਨ (ਬਾਲਣ) ਭਰਪੂਰ ਮਿਲ ਰਿਹੈ ਅਤੇ ਅੱਗ ਦਾ ਸੁਭਾਅ ਹੈ, ਉਹ ਕਦੇ ਬਾਲਣ ਨਾਲ ਰੱਜਦੀ ਨਹੀਂ। ਪੰਜਵੇਂ ਪਾਤਸ਼ਾਹ ਸੁਖਮਨੀ ਸਾਹਿਬ ਵਿਚ ਕਹਿੰਦੇ ਹਨ—

"ਸੰਤ ਕਾ ਦੋਖੀ ਭੂਖਾ ਨਹੀਂ ਰਾਜੈ।
ਜਿਉ ਪਾਵਕ ਈਂਧਨ ਨਹੀਂ ਧ੍ਰਾਪੈ।"

ਸੰਤ ਜਾਂ ਸਤਿਗੁਰ ਧਰਮ ਦੇ ਪ੍ਰਤੀਕ ਹਨ। ਧਰਮ ਦਾ ਮਨੋਵਿਗਿਆਨ, ਸੰਸਾਰ ਦੀ ਸੋਚ ਤੋਂ ਉਲਟ ਹੈ। ਸੰਸਾਰ ਵਿਚ ਉਹੋ ਧਰਮ ਸਥਾਨ ਉੱਚਾ ਹੈ, ਜਿਥੇ ਮਨੁੱਖ ਦੇ ਮਨੋਰਥ ਪੂਰੇ ਹੁੰਦੈ ਹਨ। ਨੌਕਰੀ ਕਰਦੇ ਹਾਂ, ਵਪਾਰ ਕਰਦੇ ਹਾਂ, ਪੂਰੀ ਨਹੀਂ ਪੈਂਦੀ, ਧਰਮ ਸਥਾਨ 'ਤੇ ਮੱਥਾ ਟੇਕਦੇ ਹਾਂ। ਇਹ ਧਰਮ ਸਥਾਨ ਸੰਤ, ਗੁਰੂ, ਮਨੁੱਖ ਨੇ ਸੰਸਾਰਕ ਸਮੱਗਰੀ ਦਾ ਵਸੀਲਾ ਬਣਾ ਕੇ ਵਰਤਿਆ। ਆਪਣੀ ਰਜ਼ਾ ਨੂੰ ਪੂਰਿਆਂ ਕਰਨ ਲਈ, ਧਰਮ-ਪੂਜਾ ਨੂੰ ਵੀ ਵਰਤ ਲਿਆ। ਇਹ ਨਾਸਤਿਕ ਦੇ ਲੱਛਣ ਹਨ। ਆਸਤਿਕ ਤਾਂ ਉਹ ਹੈ, ਜਿਹੜਾ ਕਹਿ ਸਕੇ—"ਜੋ ਤੁਧਿ ਭਾਵੈ ਸਾਈ ਭਲੀ ਕਾਰਿ।"

ਤੁਲਸੀ ਦਾਸ ਨੇ ਇਸ ਸੰਬੰਧ ਵਿਚ ਬੜਾ ਸੋਹਣਾ ਲਿਖਿਆ ਹੈ—ਸ਼੍ਰੀ ਰਾਮਚਰਿਤ ਮਾਨਸ ਵਿਚ—

"ਸੁਰਸਰੀ ਜਲ ਕ੍ਰਿਤ, ਦਾਰੁਨ ਬਾਣਾ, ਕਬਹੂੰ ਨ ਸੰਤ ਕਰਹਿ ਤਿਹ ਪਾਣਾ।

'ਸੁਰਸਰੀ ਮਹਿ ਜਲ ਮਿਲਹਿ ਜੈਸੇ, ਈਸ ਅਨੀਸਹਿ ਅੰਤਰ ਤੈਸੇ॥"

ਈਸ ਦਾ ਅਰਥ ਹੈ ਆਸਤਿਕ ਅਤੇ ਅਨੀਸ ਦਾ ਅਰਥ ਹੈ ਨਾਸਤਿਕ। ਸ਼ਰਾਬ ਦਾ ਇਕ ਵਿਅਸਨੀ, ਹਰ ਥਾਂ ਹਰ ਵੇਲੇ ਸ਼ਰਾਬ ਚਾਹੁੰਦੈ। ਉਸ ਨੂੰ ਗੰਗਾ ਜਲ ਰੂਪ ਵਿਚ ਅੰਮ੍ਰਿਤ ਮਿਲੇ ਤਾਂ ਉਹ ਉਸ ਦੀ ਵੀ ਸ਼ਾਰਬ ਬਣਾ ਕੇ ਪੀ ਜਾਵੇਗਾ। ਪਰ ਇਕ ਆਸਤਿਕ, ਇਕ ਧਰਮੀ ਤਾਂ ਗੰਗਾ ਘਾਟ 'ਤੇ ਸਮਰਪਣ ਦਾ ਸੰਕਲਪ ਲਏਗਾ। ਹੇ ਪ੍ਰਭੂ! ਇਹ ਸਰੀਰ ਸੰਸਾਰ ਦੀ ਸਮੱਗਰੀ ਹੈ। ਮੌਤ ਤੋਂ ਬਾਅਦ ਸਭ ਇਥੇ ਹੀ ਰਹਿ ਜਾਣੀ ਹੈ, ਤਾਂ ਅੱਜ ਹੀ ਤੈਨੂੰ ਅਰਪਣ ਕਰਦਾ ਹਾਂ—

"ਤਧਿ ਦੀਅ ਸਭੈ ਵਸਤੂਅਹ, ਤੁਭਿਅੰ ਸਮਰਪਯਾਮੀ।"

ਭਗਤ ਜੈ ਦੇਵ ਜੀ ਬੰਗਾਲ ਦੇ ਉੱਚ ਕੋਟੀ ਦੇ ਭਗਤ ਅਤੇ ਵਿਕ੍ਰਮਾਦਿਤ ਦਰਬਾਰ ਵਿਚ ਪ੍ਰਸਿੱਧ ਵਿਦਵਾਨ ਸਨ। ਉਨ੍ਹਾਂ ਨੇ ਸੰਸਾਰ ਵਿਚ ਰਹਿ ਕੇ ਨਿਰੰਕਾਰ ਦੀ ਗਹਿਰੀ ਖੋਜ ਕੀਤੀ ਅਤੇ ਨਿਸ਼ਕਰਸ਼ ਇਹ ਕੱਢਿਆ ਕਿ ਇਥੇ ਦੋ ਤਰ੍ਹਾਂ ਦੇ ਮੰਗਤੇ ਹਨ। ਇਹ ਉਹ ਹਨ, ਜਿਹੜੇ ਸੰਸਾਰਕ ਸਮੱਗਰੀ ਦੇ ਭੰਡਾਰ ਨੂੰ ਸਫਲਤਾ ਦਾ ਪੈਮਾਨਾ ਮੰਨਦੇ ਹਨ। ਇਸ ਅਨੁਰੂਪ ਉਹ ਦੇਹ ਅਰੋਗਤਾ, ਪਰਿਵਾਰ ਰੱਖਿਆ, ਵਪਾਰ-ਕਾਰੋਬਾਰ, ਧਨ ਵੈਭਵ ਦੀ ਪ੍ਰਚੁਰਤਾ ਮੰਗਦੇ ਹਨ ਅਤੇ ਜਿਥੋਂ ਇਹ ਮੁਰਾਦ ਪੂਰੀ ਹੋਵੇ, ਉਸ ਧਰਮ ਥਾਂ ਨੂੰ 'ਕਰਨੀ ਵਾਲਾ ਥਾਂ' ਦੀ ਮਾਨਤਾ ਦਿੰਦੇ ਹਨ। ਇਹ ਭੌਤਕ-ਤਲ ਦੇ ਮਨੁੱਖ ਹਨ। ਦੂਜੇ ਉਹ ਹਨ, ਜੋ ਪ੍ਰਮੇਸ਼ਰ ਨੂੰ ਕਹਿੰਦੇ ਹਨ—ਇਹ ਸਰੀਰ, ਇਹ ਸੰਸਾਰ ਸਭ ਦੂਰ ਕਰ ਦਿੱਤੇ। ਹੇ ਪ੍ਰਭੂ! ਮੈਂ ਤੈਥੋਂ ਵਿਛੜੀ ਜੀਵਾਤਮਾ ਹਾਂ... ਮੈਨੂੰ ਪਰਵਾਨ ਕਰ ਲਓ, ਤਾਂ ਭਗਤ ਜੈ ਦੇਵ ਕਹਿੰਦੇ ਹਨ—

ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਨਾ ਬਚਸਾ।
ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ ਤਪਸਾ॥ (ਪੰਨਾ-526)

ਭਗਤੀ, ਜੀਵਾਤਮਾ ਦਾ ਕਰਮ ਹੈ। ਪ੍ਰਮਾਤਮਾ ਨੂੰ ਮੁਖਾਤਿਬ, ਕੇਵਲ ਆਤਮਾ ਰਹਿ ਜਾਏ... ਕੇਵਲ ਪ੍ਰਾਣੀ ਦਾ ਨਿਜਤਵ!... ਨਿਜਸਰੂਪ।

ਮਨ, ਬੁੱਧੀ, ਸਰੀਰ-ਸਾਰੇ ਇਸ ਪਵਿੱਤਰ ਕਾਰਜ ਵਿਚ ਰੁਕਾਵਟ ਪਾਉਣ ਵਾਲੇ ਹਨ... ਸਾਰੇ ਅਵਰੋਧ (ਰੁਕਾਵਟ) ਹਨ। ਇਨ੍ਹਾਂ ਸਾਰੀਆਂ ਰੁਕਾਵਟਾਂ ਨੂੰ ਇਨ੍ਹਾਂ ਵਿਘਨਾਂ ਨੂੰ ਪਰ੍ਹੇ ਕਰ ਦਿਓ। ਫਿਰ ਯੋਗ, ਯੱਗ, ਦਾਨ ਅਤੇ ਤਪ ਸਭ ਬੇਅਰਥ ਹੋ ਜਾਂਦੇ ਹਨ। ਇਹ ਵੀ ਸੰਸਾਰ ਕਰਮ-ਪ੍ਰਤੀਕਰਮ, ਸੰਸਾਰ ਦੇ ਨਾਲ ਹੀ ਤਿਆਗੇ ਗਏ।

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—ਅੱਗ ਹੈ, ਤ੍ਰਿਸ਼ਣਾ! ਇਹ ਵਿਰਲੇ ਕਿਸੇ ਦੀ, ਕਿਸੇ ਆਤਮਾ-ਗਿਆਨੀ ਦੀ ਬੁਝੀ। ਪੰਜਵੇਂ ਪਾਤਸ਼ਾਹ ਕਹਿੰਦੇ ਹਨ,

ਅਨਿਕ ਜਤਨ ਕਰਿ, ਤ੍ਰਿਸਨ ਨ ਧ੍ਰਾਪੈ॥
ਭੇਖ ਅਨੇਕ ਅਗਨਿ ਨਹੀਂ ਬੁਝੈ॥ (ਸੁਖਮਨੀ)

ਇਹ ਅੱਗ ਨਹੀਂ ਬੁਝਦੀ। ਇਸ ਤ੍ਰਿਸ਼ਣਾਗਨੀ ਨੂੰ, ਮੰਨ ਅਨੁਸਾਰ ਹਰ ਸ਼ੈਅ, ਸਮੱਗਰੀ, ਈਂਧਨ ਰੂਪ ਵਿਚ ਮਿਲੀ ਜਾ ਰਹੀ ਹੈ ਅਤੇ ਇਸ ਦੀ ਭਾਂਬੜ ਹੋਰ ਮਚ ਰਹੀ ਹੈ। ਇਸ ਅੱਗ ਦੇ ਭੇਖ ਅਨੇਕ ਹਨ। ਕਦੀ ਇਹ ਕਾਮ ਰੂਪ ਵਿਚ ਭੜਕੀ ਤਾਂ ਮਹਾਰਾਜਾ ਸ਼ਾਂਤਨੂੰ ਵਾਂਗ ਕੁਰੂਵੰਸ਼ ਨਾਸ਼ ਕਰ ਦਿੱਤਾ। ਕਦੀ ਪੁੱਤਰ ਮੋਹ ਰੂਪ ਵਿਚ ਕੈਕਈ ਵਿਚ ਭੜਕੀ ਤਾਂ ਰਘੂਕੁਲ ਨੂੰ ਖੇਰੂੰ-ਖੇਰੂੰ ਕਰ ਦਿੱਤਾ। ਕਦੀ ਪਰਸ਼ੂਰਾਮ ਵਿਚ ਕ੍ਰੋਧ ਬਣ ਕੇ ਮਚੀ-ਤਾਂ ਸਾਰਿਆਂ ਕਸ਼ੱਤਰੀਆਂ ਦਾ 14 ਵਾਰ ਧਰਤੀ ਤੋਂ ਨਾਸ਼ ਕਰ ਦਿੱਤਾ। ਇਹ ਅੱਗ ਬੁੱਝਦੀ ਨਹੀਂ। ਕਈ ਰੂਪਾਂ ਵਿਚ, ਕਈ ਭੇਖਾਂ ਵਿਚ ਇਸ ਦੀਆਂ ਲਪਟਾਂ ਉੱਠ ਰਹੀਆਂ ਹਨ।

ਭਰਥ੍ਰੀਹਰੀ ਜੀ, ਵੈਰਾਗ ਸ਼ਤਕ ਵਿਚ ਲਿਖਦੇ ਹਨ—

ਤ੍ਰਿਸ਼ਣਾ ਨ ਜਿਰਨਾ, ਵਯਮੇਵ ਜਿਰਨਾ।"

ਅੱਜ ਦਾ ਜਵਾਨ, ਕੱਲ ਬੁੱਢਾ ਹੋ ਜਾਏਗਾ ਪਰ ਤ੍ਰਿਸ਼ਨਾ ਕਦੇ ਬੁੱਢੀ ਨਹੀਂ ਹੁੰਦੀ।

ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ, ਦੇਵਰਾਜ ਇੰਦਰ, ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ 'ਤੇ ਕਾਮ-ਆਸਕਤ ਹੋ ਗਿਆ। ਅੱਧੀ ਰਾਤ ਮੁਰਗਾ ਬਣ ਬਾਂਗ ਦਿੱਤੀ। ਪ੍ਰਭਾਤ ਹੋਣ ਦੇ ਭਰਮ ਵਿਚ ਗੌਤਮ ਰਿਖੀ ਨਦੀ-ਇਸ਼ਨਾਨ ਨੂੰ ਤੁਰ ਗਏ। ਪਿੱਛੋਂ ਗੌਤਮ ਰਿਖੀ ਦਾ ਹੀ ਭੇਖ ਬਣਾ ਕੇ ਅਹਿੱਲਿਆ ਭੋਗ ਵਿਚ ਰੱਤ ਹੋ ਗਏ। ਇਸ਼ਨਾਨ ਆਦਿ ਤੋਂ ਨਵਿਰਤ ਹੋ ਕੇ ਵਾਪਿਸ ਰਿਖੀ ਨੇ ਸਰਾਪ ਦੇ ਦਿੱਤਾ—

"ਗੌਤਮ ਤਪਾ ਅਹਿਲਯਾ ਇਸਤਰੀ, ਤਿਸੁ ਦੇਖ ਇੰਦਰ ਲੁਭਾਇਆ।
ਸਹਸ ਸਰੀਰ ਚਿਹਨ ਭਗ ਹੂਏ, ਤਾਂ ਮਨਿ ਪਛੋਤਾਇਆ॥"

(ਪੰ. 1344)

ਰਿਸ਼ੀ ਸਰਾਪ ਨਾਲ ਇੰਦਰ ਦੀ ਦੇਹ 'ਤੇ ਭੋਗ ਯੋਨੀ ਦੇ ਹਜ਼ਾਰ ਨਿਸ਼ਾਨ ਬਣ ਗਏ ਤਾਂ ਪਛਤਾਇਆ।

ਦਸਮ ਪਾਤਸ਼ਾਹ ਨੇ 1708 ਵਿਚ ਬੰਦਾ ਬਹਾਦਰ ਨੂੰ ਆਪਣੇ ਮਿਸ਼ਨ 'ਤੇ ਤੁਰਨ ਤੋਂ ਪਹਿਲਾਂ ਵਿਸ਼ੇਸ਼ ਤੌਰ 'ਤੇ ਇਸ ਅੱਗ ਤੋਂ ਬਚ ਕੇ ਰਹਿਣ ਦਾ ਉਪਦੇਸ਼ ਦਿੱਤਾ। ਬੰਦੇ ਬਹਾਦਰ ਨੇ ਦੂਰ-ਦੂਰ ਤਕ ਜਿੱਤ ਦੇ ਝੰਡੇ ਝੁਲਾਏ। ਚੰਬਾ ਦੀ ਰਾਜਕੁਮਾਰੀ 'ਤੇ ਮੋਹਿਤ ਹੋ ਗਏ। ਚੰਬੇ 'ਤੇ ਆਕਰਮਣ ਦੇ ਬਦਲੇ ਰਾਜਕੁਮਾਰੀ ਮੰਗ ਲਈ। ਵਿਆਹ ਕਰਵਾ ਲਿਆ। ਪੁੱਤਰ ਜੈ ਸਿੰਘ ਹੋਇਆ। ਮੋਹ ਦਾ ਬੰਧਨ ਪੈ ਗਿਆ।

ਗੁਰਦਾਸ ਨੰਗਲ ਕੋਲ, 1716 ਵਿਚ ਗ੍ਰਿਫਤਾਰ ਹੋਏ, ਦਿੱਲੀ ਲਿਆਂਦੇ ਗਏ। ਭਾਰੀ ਦੁਰਦਸ਼ਾ ਅਤੇ ਬੇਇੱਜ਼ਤੀ ਨਾਲ ਸਾਰੇ ਗ੍ਰਿਫਤਾਰ ਸਿੱਖ ਕਤਲ ਕੀਤੇ ਜਾ ਰਹੇ ਸਨ। ਹੁਣ ਬੰਦੇ ਦੀ ਵਾਰੀ ਸੀ। ਕਿਸੇ ਪੁੱਛਿਆ—ਇਤਨੇ ਬਹਾਦਰ ਸੂਰਮੇ ਦੀ ਇਹ ਗਤ ਕਿਉਂ ਹੋਈ ? ਬੰਦੇ ਕਿਹਾ—ਮੈਂ ਆਪਣੇ ਸਤਿਗੁਰ ਦੀ ਹੁਕਮ-ਅਦੂਲੀ ਕਰ ਲਈ, ਨਹੀਂ ਤਾਂ ਦੁਨੀਆ ਵਿਚ ਕੋਈ ਨਹੀਂ, ਜੋ ਮੈਨੂੰ ਫੜ ਸਕੇ।

ਮਨੁੱਖ ਦੀ ਰਾਹ 'ਅਗਨਿ-ਪਥਿ' ਹੈ। ਅੱਗ ਦੇ ਰਾਹ 'ਤੇ ਚੱਲਣਾ ਮਨੁੱਖ ਦੀ ਵਿਡੰਬਨਾ ਹੈ। ਵੱਡੇ-ਵੱਡੇ ਸੂਰਮੇ, ਦੇਵਤੇ, ਰਿਸ਼ੀ-ਮੁਨੀ ਇਸ ਅੱਗ ਵਿਚ ਸੜ ਗਏ, ਤਾਂ ਭਾਈ ਵੀਰ ਸਿੰਘ ਲਿਖਦੇ ਹਨ—

ਇਹੁ ਕਿਉਂ ਹੋਇਆ ? ਤੇ ਕਿਕੁਰ ਹੋਇਆ ? ਖਪਿ-ਖਪਿ ਮੋਇ ਸਿਆਣੇ।
ਉਸੇ ਰਾਹ ਪਏ ਕਿਉਂ ਜੀਵੇ, ਜਿਸ ਰਾਹ ਪੂਰ ਮੁਹਾਨੇ।
ਭੱਟਕਣ ਛੱਡ ਕੇ ਲਟਕ ਲਾਇਕੋ, ਖੀਵਾ ਹੋ ਰਸਿ ਮਾਣੇ।
ਹੋਸ਼ਾਂ ਨਾਲੋਂ ਮਸਤੀ ਚੰਗੀ, ਜੋ ਰਖਦੀ ਸਦਾ ਟਿਕਾਣੇ॥

# ਜਲ ਕੀ ਪਿਆਸ ਨ ਜਾਇ

ਜਲ ਜੀਵਨ ਹੈ। ਜਲ ਸ੍ਰਿਸ਼ਟੀ ਦਾ ਆਧਾਰ ਹੈ। ਜਲ ਉਹ ਤਰਲਤਾ ਹੈ, ਜਿਸ 'ਚ ਜੀਵਨ ਦਾ ਸੁਖੇਵਾਂ ਪ੍ਰਵਾਹ ਸੰਭਵ ਹੁੰਦੈ। ਇਹ ਪਾਣੀ ਅੰਡਜ਼, ਜੇਰਜ, ਸੇਤਜ, ਉਤਭੁਜ ਚਾਰੇ ਖਾਣੀਆਂ 'ਚੋਂ ਉਤਪੰਨ-ਜੀਅ-ਜਗਤ ਬਨਸਪਤੀ ਦਾ ਆਧਾਰ ਤੱਤ ਹੈ।

ਭਗਤ ਕਬੀਰ ਜੀ ਕਹਿੰਦੇ ਹਨ, "ਧਰਮ ਜਲ ਵਾਂਗ ਹੈ।" ਭਗਤ ਕਬੀਰ ਜੀ ਜਲ ਨੂੰ ਧਰਮ ਦਾ ਪ੍ਰਤੀਕ ਬਣਾਉਂਦੇ ਹਨ। ਧਰਮ ਸੰਸਕ੍ਰਿਤ ਦੇ ਧ੍ਰੀ ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਧਾਰਨ ਕਰਨਾ। ਜਿਵੇਂ ਜਲ ਜਗ ਦੇ ਸਾਰੇ ਪ੍ਰਾਣੀ ਮਾਤਰ ਨੂੰ ਜੀਵਨ ਦਿੰਦੈ, ਉਵੇਂ ਧਰਮ ਸਾਰੀ ਸ੍ਰਿਸ਼ਟੀ ਦੇ ਜੀਅ-ਮਾਤਰ ਦੇ ਜੀਵਨ ਪ੍ਰਵਾਹ ਨੂੰ ਸੁਖੇਵੇਂ ਸੰਚਾਲਿਤ ਹੋਣ ਦਾ ਸੰਕਲਪ ਦਿੰਦੈ। ਮਨੁੱਖੀ ਸੱਭਿਅਤਾ ਦੇ ਵਿਕਾਸ ਦੇ ਆਦਿਕਾਲ ਤੋਂ ਹੀ ਪ੍ਰਬੁੱਧ ਮਨੁੱਖ, ਮਨੁੱਖੀ ਸਮਾਜ ਦੇ ਸੁਖੀ, ਸ਼ਾਂਤ ਅਤੇ ਸੁਰੱਖਿਅਤ ਰਹਿਣ ਦੇ ਉਪਾਅ ਢੂੰਡਦੇ ਰਹੇ। ਉਨ੍ਹਾਂ ਸਮਾਜ ਸੇਵੀ, ਪ੍ਰਬੁੱਧ ਨਾਗਰਿਕਾਂ ਨੇ ਸੱਤ ਤੱਤਾਂ ਦੀ ਸ਼ਨਾਖਤ ਕਰ ਲਈ—

ਸਤਿਅੰ, ਅਹਿੰਸਾ, ਦਯਾ ਛਮਾ, ਦਮੋ ਅਸਤੇਅੰ, ਅਪਰਿਗ੍ਰਹ, ਧਰਮਸਯ ਸਪਤਮ ਲੱਛਣਮ॥

ਸੱਚ ਬੋਲਣਾ, ਕਿਸੇ 'ਤੇ ਹਿੰਸਾ ਨਾ ਕਰਨੀ, ਸਾਰਿਆਂ ਜੀਆਂ ਪ੍ਰਤੀ ਦਇਆ ਭਾਵ ਰੱਖਣਾ, ਕਿਸੇ ਦੀ ਭੁੱਲ ਹੋਵੇ ਤਾਂ ਖਿਮਾ ਕਰਨੀ, ਬ੍ਰਹਿਮਚਰਿਆ (ਪਰਾਈ ਧੀ, ਭੈਣ ਵੱਲ ਮਾੜੀ ਨਿਗਾਹ ਨਾਲ ਨਾ ਦੇਖਣਾ) ਪਰਾਈ ਵਸਤੂ ਨੂੰ ਨਾ ਲੈਣਾ-ਅਤੇ ਜ਼ਰੂਰਤ ਤੋਂ ਵੱਧ ਭੌਤਿਕ ਸਮੱਗਰੀ ਦਾ ਸੰਗ੍ਰਹਿ ਨਾ ਕਰਨਾ—ਸੱਤ ਧਰਮ ਦੇ ਲੱਛਣ ਹਨ। ਇਹ ਸੱਤ ਧਰਮ ਤੱਤ ਮੰਨੇ ਗਏ। ਸੰਸਾਰ ਦੀਆਂ ਸਾਰੀਆਂ ਧਰਮ ਸੰਪਰਦਾਵਾਂ ਤੇ ਦੁਨੀਆ ਦੇ ਸਾਰੇ ਧਰਮ ਸ਼ਾਸਤਰ ਇਨ੍ਹਾਂ ਹੀ ਸੱਤ ਤੱਤਾਂ ਦੀ ਵਿਆਖਿਆ ਕਰ ਰਹੇ ਹਨ। ਗੁਰੂ ਨਾਨਕ ਪਾਤਸ਼ਾਹ ਨੇ ਧਰਮ ਦੀ ਪਰਿਭਾਸ਼ਾ ਦਿੱਤੀ—

"ਧੌਲੁ ਧਰਮੁ ਦਇਆ ਕਾ ਪੂਤੁ।" ਧਰਮ ਧਉਲ ਹੈ, ਸਫੇਦ ਹੈ, ਬੇਦਾਗ ਹੈ ਅਤੇ ਉਹ ਦਇਆ ਦੀ ਕੁੱਖੋਂ ਜੰਮਦਾ ਹੈ। ਜ਼ਾਹਿਰ ਹੈ, ਜਿਸ ਵਿਅਕਤੀ ਵਿਚ ਜੀਆਂ ਪ੍ਰਤੀ ਦਇਆ ਨਹੀਂ ਹੈ, ਉਹ ਧਰਮੀ ਨਹੀਂ ਹੋ ਸਕਦਾ।

ਚੌਵੀਵੇਂ ਜੈਨ ਤੀਰਥੰਕਰ ਮਹਾਵੀਰ ਸਵਾਮੀ ਨੇ ਤਾਂ ਕਿਹਾ,

ਅਹਿੰਸਾ ਪਰਮੋ ਧਰਮ:॥ ਅਹਿੰਸਾ ਸਭ ਤੋਂ ਵੱਡਾ ਧਰਮ ਹੈ।

ਹਿੰਦੂ, ਸਿੱਖ, ਮੁਸਲਿਮ, ਈਸਾਈ, ਯਹੂਦੀ, ਹਰ ਧਰਮ ਸੰਪਰਦਾਵਾਂ ਦੇ ਪ੍ਰਚੱਲਿਤ ਧਰਮ ਸ਼ਾਸਤਰ ਨੂੰ ਧਿਆਨ ਨਾਲ ਦੇਖਣਾ, ਉਪਰੋਕਤ ਸੱਤਾਂ ਵਿਚੋਂ ਹੀ ਕਿਸੇ ਨਾ ਕਿਸੇ ਤੱਤ ਦੀ ਤਰਜਮਾਨੀ ਕਰਦੇ ਨਜ਼ਰ ਆਉਣਗੇ।

ਪਰ ਭਾਰਤੀ ਅਧਿਆਤਮ ਦਾ ਮੰਦਭਾਗਾ ਪੱਖ ਹੈ ਕਿ ਵੈਦਿਕ ਕਾਲ ਵਿਚ 'ਸਨਾਤਨ ਧਰਮ' ਨੂੰ ਰੇਖਾਂਕਿਤ ਕਰਨ ਤੋਂ ਬਾਅਦ ਇਕ ਸਮਾਂ ਐਸਾ ਵੀ ਆਇਆ, ਜਦੋਂ ਇਸ ਧਰਮ ਦੀ ਵਾਗਡੋਰ ਵੇਦ ਪਾਠ ਕਰਨ ਵਾਲੇ ਅਤੇ ਉਸ ਵੇਦ ਬਾਣੀ ਦਾ ਅਰਥ ਕਰਨ ਲਈ ਸਿਰਫ ਇਕ ਜਾਤੀ ਸੰਪਰਦਾਇ ਵਿਸ਼ੇਸ਼ ਦਾ ਏਕਾਧਿਕਾਰ ਹੋ ਗਿਆ। ਮੱਧਕਾਲ ਤੋਂ ਪਹਿਲਾਂ, ਉੱਤਰ ਕਾਲ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਸ਼ੁੱਧ ਕੀਤੇ ਹੋਏ ਸਨਾਤਨ ਧਰਮ ਵਿਚ ਵੀ ਪੂਜਾ—ਅਰਚਨਾ ਦੇ ਨਾਂ 'ਤੇ ਕਈ ਤਰ੍ਹਾਂ ਦੇ ਕਰਮ-ਕਾਂਡ ਪ੍ਰਵੇਸ਼ ਕਰ ਗਏ। ਇਸ ਦੀ ਪ੍ਰਤੱਖ ਅਤੇ ਪਰੋਖ ਰੂਪ 'ਚ ਵਿਰੋਧਤਾ ਆਰੰਭ ਹੋ ਗਈ। ਵਿਰੋਧੀ ਪ੍ਰਤੀਕਿਰਿਆ ਸਰੂਪ ਹੀ ਜੈਨ ਧਰਮ ਅਤੇ ਬੋਧ ਧਰਮ ਹੋਂਦ ਵਿਚ ਆਏ। ਅੱਗੇ ਚੱਲ ਕੇ ਨਿਰਾਕਾਰ, ਸਾਕਾਰ, ਦਵੈਤ-ਅਦਵੈਤ, ਸ਼ੈਵ-ਵੈਸ਼ਨਵ, ਰਾਮ ਭਗਤੀ ਸ਼ਾਖਾ-ਕ੍ਰਿਸ਼ਨ ਭਗਤੀ ਸ਼ਾਖਾ ਜਿਹੇ ਕਈ ਮਤਅਵਲੰਬੀ- ਆਪਸੀ ਵਿਵਾਦ 'ਚ ਉਲਝ ਗਏ। 9ਵੀਂ ਸਦੀ 'ਚ ਵੱਡੇ ਪੱਧਰ 'ਤੇ ਖੂਨੀ ਸੰਘਰਸ਼ ਵੀ ਹੋਇਆ। 12 ਵੀਂ ਸਦੀ ਤੋਂ ਮੁਗਲ ਹਮਲਾਵਰਾਂ ਦੇ ਨਾਲ-ਨਾਲ ਇਸਲਾਮੀ ਸੰਸਕ੍ਰਿਤੀ ਦੇ ਸਮਾਵੇਸ਼ ਨਾਲ ਭਾਰਤੀ ਧਰਮ ਦਾ ਅਕਸ ਧੁੰਦਲਾ-ਧੁੰਦਲਾ ਜਿਹਾ ਹੋਣ ਲੱਗਾ। ਮੱਧਕਾਲ ਵਿਚ, ਭਗਤ ਰਾਮਾਨੰਦ, ਭਗਤ ਰਵਿਦਾਸ, ਭਗਤ ਨਾਮਦੇਵ, ਭਗਤ ਕਬੀਰ, ਸ੍ਰੀ ਗੁਰੂ ਨਾਨਕ ਨੇ ਪੂਰੇ ਜ਼ੋਰ ਨਾਲ ਧਰਮ ਦੀਆਂ ਵਿਕ੍ਰਤੀਆਂ, ਕਮਜ਼ੋਰੀਆਂ 'ਤੇ ਚੋਟ ਕਰਕੇ ਭਾਰਤੀ ਧਰਮ ਸੁਧਾਰ ਲਹਿਰਾਂ ਚਲਾਈਆਂ।

ਭਗਤ ਕਬੀਰ ਜੀ ਦਾ ਇਹ ਸ਼ਬਦ, ਉਸੇ ਸੰਦਰਭ ਵਿਚ ਧਰਮ ਸੁਧਾਰ ਦੀ ਮੰਗ ਕਰਦੈ—

"ਮਾਧਉ ਜਲ ਕੀ ਪਿਆਸ ਨਾ ਜਾਇ।
ਜਲ ਮਹਿ ਅਗਨਿ ਉਠੀ ਅਧਿਕਾਇ।" (ਪੰ. 323-324)

ਧਰਮ ਤਾਂ ਜਲ ਵਾਂਗ ਸ਼ੀਤਲ ਹੈ ਪਰ ਇਸ ਧਰਮ ਜਲ ਵਿਚ ਵੀ ਕਈ ਵਾਰ ਅਗਨ ਦੀਆਂ ਲਪਟਾਂ ਉੱਠੀਆਂ। ਰੈਦਾਸ, ਨਾਮਦੇਵ, ਕਬੀਰ ਜਿਹੇ ਨਿਰੋਲ ਸੰਤਾਂ 'ਤੇ ਵੀ ਸੰਪਰਦਾਇਕ ਦੋਖੀਆਂ ਵਲੋਂ ਧੱਕਾ ਕੀਤਾ ਗਿਆ। ਭਗਤ ਕਬੀਰ ਨੂੰ ਬਨਾਰਸ ਵਿਚ ਕਈ ਤਰ੍ਹਾਂ ਨਾਲ ਪ੍ਰੇਸ਼ਾਨ ਕੀਤਾ ਗਿਆ। ਆਖਿਰ ਲੋਹੇ ਦੀ ਜ਼ੰਜੀਰ ਨਾਲ ਬੰਨ੍ਹ ਕੇ ਬੇੜੀ 'ਤੇ ਲਿਜਾ ਕੇ ਗੰਗਾ ਵਿਚ ਸੁੱਟ ਦਿੱਤਾ ਪਰ ਦੈਵਯੋਗ ਨਾਲ ਉਹ ਬਚ ਗਏ ਤੇ ਉਚਾਰਿਆ—

ਗੰਗਾ ਕੀ ਲਹਿਰ ਮੇਰੀ ਟੁੱਟੀ ਜੰਜੀਰ
ਮ੍ਰਿਗਸ਼ਾਲਾ ਪਰ ਬੈਠੇ ਕਬੀਰ॥ (ਪੰ. 1162)

ਧਰਮ ਸੰਪਰਦਾਵਾਂ ਦੇ ਆਪਸੀ ਮਤਭੇਦ ਤੋਂ ਉਪਜੇ ਸ਼ੋਭਾਹੀਣ ਸੰਘਰਸ਼ ਦੀ ਵਿਰੋਧਤਾ ਹਿੰਦੂ ਅਤੇ ਮੁਸਲਿਮ ਦੋਹਾਂ ਸੰਪਰਦਾਵਾਂ ਦੇ ਪ੍ਰਬੁੱਧ ਜਨਾਂ ਨੇ ਕੀਤੀ। ਸੰਨ 1325 ਵਿਚ ਅਮੀਰ ਖੁਸਰੋ ਨੇ ਲਿਖਿਆ—ਮਰਾ ਮੁਸਲਮਾਨੀ ਦਰਕਾਰ ਨੇਸਤ।

ਹਰ ਰਗ ਮੰਤਾਰ ਗਸਤਾ, ਹਾਜਿਰ ਜਿਨਾਰ ਨੇਸਤ॥

ਅਰਥਾਤ ਮੈਨੂੰ ਮੁਸਲਮਾਨ ਹੋਣ ਦੀ ਕੋਈ ਜ਼ਰੂਰਤ ਨਹੀਂ। ਮੇਰਾ ਸਰੀਰ ਅੰਦਰ

ਦੀਆਂ ਅੰਤੜੀਆਂ, ਨਾੜੀਆਂ ਨਾਲ ਲਵੇਟਿਆ ਹੋਇਐ, ਲਿਹਾਜ਼ਾ ਬਾਹਰੀ ਦਿਖਾਵੇ ਲਈ ਜਨੇਊ ਪਾਉਣ ਦੀ ਵੀ ਲੋੜ ਨਹੀਂ।

ਭਾਵ-ਮੈਂ ਦੋਹਾਂ ਦੇ ਸੰਪਰਦਾਇਕ ਵਿਵਾਦਾਂ ਕਲੇਸ਼ਾਂ ਤੋਂ ਦੂਰ ਹਾਂ। ਅੱਗੇ ਇਕ ਸ਼ਬਦ ਵਿਚ ਭਗਤ ਕਬੀਰ ਕਹਿੰਦੇ ਹਨ—ਸੰਪਰਦਾਇਕ ਅੱਗ ਦਾ ਸੇਕ ਮੈਨੂੰ ਵੀ ਲੱਗਾ ਪਰ ਪ੍ਰਭੂ ਦੀ ਕਿਰਪਾ ਨਾਲ ਮੈਂ ਬਚ ਗਿਆ—ਅਬ ਮੋਹਿ ਜਲਤ ਰਾਮ ਜਲ ਪਾਇਆ-ਮੈਨੂੰ ਤਪਸ਼ ਵਿਚ ਝੁਲਸਦੇ ਨੂੰ ਪ੍ਰਭੂ-ਪ੍ਰੀਤ ਦਾ ਜਲ ਨਸੀਬ ਹੋ ਗਿਆ-ਰਾਮ ਜਲ ਦੀ ਫੁਹਾਰ ਮੇਰੇ 'ਤੇ ਪ੍ਰਭੂ ਨੇ ਪਾਈ—ਔਰ "ਰਾਮ ਉਦਕ ਤਨ ਜਲਤ ਮਿਟਾਇਆ।" ਇਸ ਪ੍ਰੀਤ ਦੇ ਜਲ ਨੇ ਮੇਰੀ ਜਲਨ ਮਿਟਾ ਦਿੱਤੀ।

# ਅੰਮ੍ਰਿਤ ਵੇਲਾ

ਰਾਤ ਜਾਂਦੀ ਹੈ, ਦਿਨ ਆਉਂਦਾ ਹੈ। ਦਿਨ ਜਾਂਦਾ ਹੈ, ਰਾਤ ਆਉਂਦੀ ਹੈ। ਰਾਤ-ਦਿਵਸ ਦਾ ਇਹ ਕ੍ਰਮ ਧਰਤੀ ਦੇ ਸਿਰਜਣ ਕਾਲ ਤੋਂ ਚਲਿਆ ਆ ਰਿਹਾ ਹੈ ਪਰ ਇਨ੍ਹਾਂ ਦੋਹਾਂ ਵਿਚ ਦੋ ਵਾਰ ਉਹ ਸਮਾਂ ਆਉਂਦਾ ਹੈ, ਜਦੋਂ ਨਾ ਦਿਨ ਹੁੰਦੈ, ਨਾ ਰਾਤ। ਉਹ ਮੱਧ ਕਾਲ ਹੁੰਦੈ।

ਸਵੇਰੇ ਪ੍ਰਭਾਤ ਦੇ ਝੁਟਪੁਟੇ ਵਿਚ ਜਦੋਂ ਅਜੇ ਲੋਅ ਵੀ ਪੂਰੀ ਤਰ੍ਹਾਂ ਨਹੀਂ ਲੱਗੀ ਹੁੰਦੀ, ਹਲਕਾ ਜਿਹਾ ਆਭਾ-ਮੰਡਲ, ਹਲਕਾ ਜਿਹਾ ਪ੍ਰਕਾਸ਼ ਗਗਨ ਮੰਡਲ ਤੋਂ ਜਿਵੇਂ ਪਰਾਵਰਤਿਤ ਹੋ ਕੇ ਧਰਤੀ ਨੂੰ ਛੂਹਣ ਲੱਗ ਪੈਂਦੈ। ਉਹ ਸਮਾਂ ਹੁੰਦੈ, ਜਦੋਂ ਰਾਤ ਜਾ ਰਹੀ ਹੁੰਦੀ ਏ ਪਰ ਪੂਰੀ ਤਰ੍ਹਾਂ ਗਈ ਨਹੀਂ। ਦਿਨ ਆਉਣ ਵਾਲਾ ਹੁੰਦੈ ਪਰ ਪੂਰੀ ਤਰ੍ਹਾਂ ਆਇਆ ਨਹੀਂ, ਇਹ ਮੱਧ ਕਾਲ ਹੈ। ਇਸ ਨੂੰ ਅੰਮ੍ਰਿਤ ਵੇਲਾ ਕਿਹਾ ਗਿਐ।

ਇਕ ਵਾਰ ਸ਼ਾਮ ਨੂੰ ਜਦੋਂ ਦਿਨ ਜਾ ਰਿਹਾ ਹੁੰਦੈ ਅਤੇ ਰਾਤ ਆ ਰਹੀ ਹੁੰਦੀ ਏ, ਪੂਰੀ ਤਰ੍ਹਾਂ ਦਿਨ ਗਿਆ ਨਹੀਂ... ਹਲਕੀ ਜਿਹੀ, ਛੁਪਦੇ ਸੂਰਜ ਦੀ ਰੌਸ਼ਨੀ ਨਾਲ ਪੱਛਮ ਦੇ ਗਗਨ 'ਤੇ ਅਰੁਣਾਈ ਪੱਸਰੀ ਹੁੰਦੀ ਏ। ਇਹ ਵੇਲਾ ਵੀ ਮੱਧ ਕਾਲ ਹੁੰਦੈ... ਇਹ ਸੰਧਿਆ ਕਾਲ ਹੁੰਦੈ। ਇਹ ਦੋ ਵੇਲੇ, ਕਾਲ ਦੇ ਸਵਤੰਤਰ ਖੰਡ ਹੁੰਦੇ ਹਨ। ਰਾਤ ਦਾ ਹਨੇਰਾ ਨਹੀਂ ਹੁੰਦਾ... ਦਿਨ ਦੀ ਤਪਸ਼ ਨਹੀਂ। ਇਸ ਵੇਲੇ ਪ੍ਰਕ੍ਰਿਤੀ ਵਿਚ ਰਹੱਸਮਈ ਪਰਿਵਰਤਨ ਹੁੰਦੇ ਹਨ। ਦਿਨ ਅਤੇ ਰਾਤ ਦੋਹਾਂ ਦੀ ਆਕਰਖਣ ਸ਼ਕਤੀ ਤੋਂ ਮੁਕਤ ਇਸ ਸਮੇਂ ਵਾਯੂਮੰਡਲ ਸਭ ਤੋਂ ਵਧੇਰੇ ਪ੍ਰਦੂਸ਼ਣ ਤੋਂ ਮੁਕਤ ਹੁੰਦੈ। ਆਕਸੀਜਨ ਦੀ ਮਾਤਰਾ ਵਧ ਜਾਂਦੀ ਏ... ਨਦੀਆਂ, ਦਰਿਆਵਾਂ ਦੇ ਪ੍ਰਵਾਹਿਤ ਜਲ ਦਾ ਸੰਗੀਤ ਮੁਖਰ ਹੋ ਜਾਂਦੈ। ਵਗਦੀ ਹੋਈ ਪੌਣ ਵਿਚ ਆਹਲਾਦਕਤਾ... ਵੱਧ ਜਾਂਦੀ ਹੈ... ਬਾਗਾਂ-ਵਣਾਂ ਦੇ ਦਰੱਖਤ ਕਿਸੇ ਗ਼ੈਬੀ ਮਸਤੀ ਵਿਚ ਝੂਮਣ ਲੱਗਦੇ ਹਨ। ਇਹ ਅੰਮ੍ਰਿਤ ਵੇਲਾ ਹੈ।

ਇਹ ਸਮਾਂ ਉਹੀ ਹੁੰਦੈ, ਜਦੋਂ ਕੋਈ ਅੰਤਰਿਕਸ਼ ਯਾਤਰੀ, ਧਰਤੀ ਅਤੇ ਚੰਦਰਮਾ ਦੇ ਵਿਚਾਲੇ ਪਹੁੰਚ ਜਾਂਦੈ। ਨਾ ਥੱਲਿਓਂ ਧਰਤੀ ਦੀ ਖਿੱਚ ਸ਼ਕਤੀ ਕੰਮ ਕਰਦੀ ਹੈ, ਨਾ ਉਪਰ ਚੰਦਰਮਾ ਦੀ। ਥੱਲਿਓਂ ਪ੍ਰਿਥਵੀ ਖਿੱਚ ਰਹੀ ਹੈ, ਉਪਰੋਂ ਚੰਦਰਮਾ ਖਿੱਚ ਰਿਹੈ ਪਰ ਵਿਚਾਲੇ ਉਹ ਕੁਝ ਹਜ਼ਾਰ ਕਿਲੋਮੀਟਰ ਦਾ ਖੇਤਰ 'ਗੁਰੂਤਾ ਖਿੱਚ ਤੋਂ ਹੀਣ ਖੇਤਰ' ਹੁੰਦੈ। ਇਥੇ ਪੁੱਜ ਕੇ ਅੰਤਰਿਕਸ਼ ਯਾਤਰੀ ਆਪਣੀ ਮਰਜ਼ੀ ਨਾਲ ਪੰਛੀ ਵਾਂਗ ਉੱਡ ਸਕਦੇ ਹਨ, ਮੱਛੀ ਵਾਂਗ ਤੈਰ ਸਕਦੇ ਹਨ। ਤਨ ਪੂਰੀ ਤਰ੍ਹਾਂ ਭਾਰ-ਮੁਕਤ ਹੋ ਜਾਂਦੇ ਹਨ। ਇਹ ਸਵਤੰਤਰ ਖੇਤਰ ਹੈ।

ਗੁਰਬਾਣੀ ਵਿਚ, ਧਰਮ ਸ਼ਾਸਤਰਾਂ ਵਿਚ, 'ਅੰਮ੍ਰਿਤ ਵੇਲਾ' ਸ਼ਬਦ ਦੀ ਕਈ ਥਾਵਾਂ 'ਤੇ ਵਰਤੋਂ ਹੋਈ ਹੈ। ਸਾਧਨਾ-ਸਿੱਖਿਆ ਵਿਚ ਇਹ ਬਹੁਤ ਕੀਮਤੀ, ਕਾਲਖੰਡ ਹੁੰਦੈ... ਇਹ ਥਾਂ ਭਗਤੀ ਦਾ ਸਿਖਰ ਹੁੰਦੈ।... ਸਾਧਕ ਦਾ ਸਵਰਗ ਹੁੰਦੈ। ਇਹ ਥਾਂ ਗਿਆਨ ਖੰਡ ਦਾ ਨਿੱਜ ਥਾਓਂ" ਹੁੰਦੈ। ਇਸੇ ਥਾਂ ਪਹੁੰਚ ਕੇ ਸੰਤ ਰਵਿਦਾਸ ਨੇ ਵਰਣਨ ਕੀਤਾ, "ਬੇਗਮਪੁਰਾ ਸਹਿਰ ਕਉ ਨਾਉ। ਦੂਖਿ ਅੰਦੇਹ ਨਹੀਂ ਤਿਹ ਠਾਉ"।

ਇਥੇ ਪੁੱਜ ਕੇ ਸਾਧਕ ਦੀ ਸਾਰੀ ਥਕਾਵਟ ਮਿਟ ਜਾਂਦੀ ਹੈ। ਕੋਈ ਦੁੱਖ... ਕੋਈ ਭੈਅ... ਅੰਦੇਹ ਨਹੀਂ ਰਹਿ ਜਾਂਦਾ। ਇਹ 'ਆਤਮ-ਨਿਵਾਸ' ਹੈ। ਇਸੇ ਘਰ 'ਚੋਂ ਸਦਾ ਅਨਾਹਤ ਨਾਦ ਦੀਆਂ ਮੱਧਮ-ਮਧੁਰ ਸੰਗੀਤ ਤਰੰਗਾਂ ਸਾਗਰ ਦੀਆਂ ਲਹਿਰਾਂ ਵਾਂਗ ਵਗਦੀਆਂ ਰਹਿੰਦੀਆਂ ਹਨ, ਜੋ ਦੂਰ-ਦੂਰ ਤਕ ਸਾਗਰ ਤੱਟ ਨੂੰ ਰੋਮਾਂਚਿਤ ਕਰਦੀਆਂ ਹਨ।

ਤਾਂ ਤੀਜੇ ਪਾਤਸ਼ਾਹ ਕਹਿੰਦੇ ਹਨ—

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾ ਦਰਿ ਸੁਣੀ ਪੁਕਾਰ
ਮੇਘੈ ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ॥

(ਪੰ.-1285)

ਬਬੀਹਾ ਜਾਂ ਚਾਤ੍ਰਿਕ, ਭਗਤੀ ਖੰਡ ਵਿਚ, ਵਿਯੋਗੀ ਭਾਵ ਦੇ ਬਿੰਬ ਹਨ। ਬਬੀਹਾ ਭਾਵੇਂ ਸਾਰਾ ਦਿਨ ਬੋਲਦੈ, ਬਬੀਹੇ ਵਾਂਗ ਮਨੁੱਖ ਭਾਵੇਂ ਸਾਰਾ ਦਿਨ, ਸਾਰੀ ਰਾਤ ਪ੍ਰਾਰਥਨਾ ਕਰਦੇ ਹਨ, ਅਰਦਾਸਾਂ ਕਰਦੇ ਹਨ ਪਰ ਦਰ 'ਤੇ ਪੁਕਾਰ ਨਹੀਂ ਪੁੱਜਦੀ... ਦਰ 'ਤੇ ਪ੍ਰਵਾਨ ਨਹੀਂ ਹੁੰਦੀ।

ਤੀਜੇ ਪਾਤਸ਼ਾਹ ਕਹਿੰਦੇ ਹਨ, ਇਹ ਪ੍ਰਾਰਥਨਾ ਮਨੁੱਖ ਦੀ ਮੰਗ ਤੋਂ ਪ੍ਰੇਰਿਤ ਹੈ। ਇਹ ਨਿਵੇਦਨ, ਮਨੁੱਖੀ ਮਨ ਕਰ ਰਿਹੈ, ਬੁੱਧੀ ਕਰ ਰਹੀ ਹੈ। ਇਹ ਬਾਹਰਲੇ ਅੰਗ, ਸੰਸਾਰ ਦੇ ਪ੍ਰਭਾਵ ਹੇਠ ਜ਼ਰੂਰਤਾਂ ਅਨੁਸਾਰ ਮੰਗ ਕਰ ਰਹੇ ਹਨ, ਇਹ ਪ੍ਰਭੂ ਨੂੰ ਪਰਵਾਨ ਨਹੀਂ। ਮਨ, ਬੁੱਧੀ, ਸਰੀਰ, ਇੰਦਰੀਆਂ, ਮਾਇਆ ਦੇ ਗੁਰੂਤਾ ਖਿੱਚ ਵਿਚ ਹਨ। ਪੂਰੀ ਤਰ੍ਹਾਂ ਮਾਇਆ ਤੋਂ ਸੰਚਾਲਿਤ ਹੋ ਰਹੇ ਹਨ।

ਪ੍ਰਭੂ ਪ੍ਰੀਤ ਵਿਚ ਵੀ, ਨਫਾ-ਨੁਕਸਾਨ ਦਾ ਲੇਖਾ-ਜੋਖਾ ਵੇਖ ਕੇ ਮੰਗ ਰਹੇ ਹਨ, ਇਹ ਪ੍ਰਭੂ-ਦਰ 'ਤੇ ਸੁਣੀ ਨਹੀਂ ਜਾਂਦੀ। ਅੰਦਰ ਇਕ ਥਾਂ ਹੈ, ਜਿਥੇ ਨਾ ਹਰਖ ਹੈ, ਨਾ ਸੋਗ ਹੈ। ਨਾ ਜਿਊਣ ਦੀ ਲਾਲਸਾ ਹੈ, ਨਾ ਮਰਨ ਦਾ ਭੈਅ ਹੈ। ਨਾ ਦਿਨ ਹੈ, ਨਾ ਰਾਤ ਹੈ। ਉਹ ਆਤਮ-ਲੋਕ ਹੈ। ਮਨੁੱਖ ਦੇ ਅੰਦਰ ਹੀ ਇਕ ਰਹੱਸਮਈ ਪ੍ਰਦੇਸ਼, ਜਿਥੇ ਸਦਾ ਅੰਮ੍ਰਿਤ ਫੁਹਾਰ ਪੈਂਦੀ ਰਹਿੰਦੀ ਹੈ।

ਤੀਜੇ ਪਾਤਸ਼ਾਹ ਬਬੀਹੇ ਨੂੰ ਬਿੰਬ ਬਣਾ ਕੇ ਸੰਕੇਤ ਦਿੰਦੇ ਹਨ। ਬਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰਿ ਸੁਣੀ ਪੁਕਾਰ। ਉਸ ਥਾਂ 'ਤੇ ਪੁੱਜ ਕੇ ਪੁਕਾਰੋ, ਜਿਥੇ ਸੰਸਾਰ ਦਾ, ਪਰਿਵਾਰ ਦਾ, ਸਰੀਰ ਦਾ ਕੋਈ ਵਜੂਦ ਨਾ ਰਹਿ ਜਾਏ। ਸਿਰਫ ਆਤਮਾ ਰਹੇ... ਪ੍ਰਮਾਤਮਾ ਦੀ ਜੋਤ ਰਹੇ। ਅੰਮ੍ਰਿਤ ਵੇਲਾ ਹੋਵੇ। ਭਗਤ ਐਸੇ ਹੀ

ਮੁਕਤ-ਖੇਤਰ ਵਿਚ ਵਿਚਰਦੇ ਰਹੇ। ਮਾਇਆ ਦਾ ਆਕਰਖਣ ਉਨ੍ਹਾਂ ਤੋਂ ਦੂਰ ਰਹਿ ਗਿਆ।

ਗੁਰੂ ਨਾਨਕ ਪਾਤਸ਼ਾਹ ਨੂੰ ਲਾਹੌਰ, ਦੂਨੀ ਚੰਦ ਆਪਣੀ ਸਾਰੀ ਦੌਲਤ ਭਲੇ ਅਰਥ ਲਾਉਣ ਲਈ ਭੇਟ ਦੀ ਪੇਸ਼ਕਸ਼ ਕੀਤੀ ਪਰ ਗੁਰੂ ਨਾਨਕ ਪਾਤਸ਼ਾਹ ਹੁਕਮ ਕੀਤਾ, ਇਹ ਪੁੰਨ-ਕਰਮ ਤੂੰ ਆਪ ਕਰ। ਲੋਕ-ਹਿੱਤ ਵਿਚ ਲਾ ਦੇ। ਸੰਤ ਰਵਿਦਾਸ ਨੂੰ ਕਾਸ਼ੀ ਨਰੇਸ਼ ਨੇ ਬਹੁਤ ਕੀਮਤੀ ਹੀਰਾ ਦੇਣ ਦੀ ਪੇਸ਼ਕਸ਼ ਕੀਤੀ, ਭਗਤ ਨੇ ਕਿਹਾ, ਮੈਨੂੰ ਤਾਂ ਜ਼ਰੂਰਤ ਨਹੀਂ। ਬਹੁਤਾ ਜ਼ੋਰ ਦੇਣ 'ਤੇ ਕਿਹਾ, ਉਤੇ ਕਿਤੇ ਛੱਪਰ ਵਿਚ ਟੰਗ ਦੇ। ਸਾਲ ਮਗਰੋਂ ਉਹੋ ਰਾਜਾ ਵੇਖਣ ਆਇਆ ਕਿ ਹੁਣ ਤਾਂ ਭਗਤ ਦੀ ਆਰਥਿਕ ਦਸ਼ਾ ਸੁਧਰ ਗਈ ਹੋਵੇਗੀ। ਵੇਖਿਆ, ਹੀਰਾ ਉਵੇਂ ਦਾ ਉਵੇਂ ਫੂਸ ਦੇ ਛੱਪਰ ਵਿਚ ਟੰਗਿਆ ਪਿਆ ਸੀ।

ਇਹ ਸਾਰੇ ਭਗਤ ਸਦਾ ਅੰਮ੍ਰਿਤ ਵੇਲੇ ਵਿਚ ਵਸਦੇ ਸਨ। ਜਿਥੇ ਕਿਸੇ ਧਨ ਦੀ ਹੀਰੇ ਅਤੇ ਲਾਲ ਦੀ ਲਾਲਸਾ ਨਹੀਂ ਰਹਿ ਜਾਂਦੀ, ਉਹ ਜੇ ਚਾਹੁਣ ਤਾਂ ਉਨ੍ਹਾਂ ਦੇ ਫੁਰਨੇ ਮਾਤਰ ਨਾਲ ਲਾਲਾਂ ਦੇ ਪਹਾੜ ਹਾਜ਼ਰ ਹੋ ਜਾਣ। ਸਾਰੀ ਕੁਦਰਤ, ਸਾਰੀ ਕਾਇਨਾਤ ਉਨ੍ਹਾਂ ਅੱਗੇ ਹੱਥ ਬੰਨ੍ਹ ਖੜ੍ਹੀ ਰਹਿੰਦੀ ਹੈ—"ਮੇਘੈ ਨੋ ਫੁਰਮਾਨ ਹੋਆ, ਵਰਸਹੁ ਕਿਰਪਾ ਧਾਰਿ॥" ਪ੍ਰਮੇਸ਼ਰ ਦੇ ਹੁਕਮ ਨਾਲ ਸਾਰੀ ਪ੍ਰਕ੍ਰਿਤੀ ਉਨ੍ਹਾਂ ਦੀ ਦਾਸੀ ਹੋ ਜਾਂਦੀ ਹੈ।

# ਕਾਕਉ ਕਹਹੁ ਕਸਾਈ

ਧਰਮ ਦੀ ਯਾਤਰਾ ਬਹੁਤ ਲੰਬੀ ਹੈ। ਮਨੁੱਖੀ ਸੱਭਿਅਤਾ ਦੇ ਵਿਕਾਸ ਦੇ ਨਾਲ-ਨਾਲ ਧਰਮ ਦਾ ਰੂਪ ਵੀ ਤਬਦੀਲ ਹੁੰਦਾ ਰਿਹਾ। ਅੱਗ, ਬੱਦਲ, ਸੂਰਜ-ਚੰਦ, ਸੱਪ, ਬਾਂਦਰ, ਤੇਤੀ ਕਰੋੜ ਦੇਵਤਿਆਂ ਦੀ ਕਲਪਨਾ। ਕਈ ਵਹਿਮਾਂ, ਭਰਮਾਂ, ਅੰਧ ਵਿਸ਼ਵਾਸ ਦੀਆਂ ਤੰਗ ਗਲੀਆਂ 'ਚੋਂ ਲੰਘਿਆ।

ਪੂਜਾ-ਅਰਚਨਾ ਦੀ ਵਿਧੀ ਵੀ ਭਾਂਤ-ਭਾਂਤ ਦੀ ਚਲਦੀ ਰਹੀ। ਬਲੀ ਪ੍ਰਥਾ ਪ੍ਰਾਚੀਨ ਕਾਲ ਤੋਂ ਵੈਦਿਕ ਧਰਮ 'ਤੇ ਕਲੰਕ ਰੂਪ 'ਚ ਚਲਦੀ ਰਹੀ ਹੈ। ਸਮੇਂ ਸਮੇਂ ਪ੍ਰਾਣੀ ਮਾਤਰ ਪ੍ਰਤੀ ਸੰਵੇਦਨਸ਼ੀਲ ਰਿਸ਼ੀ-ਮੁਨੀ ਵਿਰੋਧਤਾ ਦੇ ਸੁਰ ਮੁਖਰਿਤ ਕਰਦੇ ਰਹੇ ਹਨ। ਭਗਤ ਕਬੀਰ ਜੀ ਨੇ ਮੱਧਕਾਲ ਵਿਚ ਧਰਮ-ਸਥਾਨਾਂ 'ਤੇ ਪੂਜਾ ਅਨੁਸ਼ਠਾਨ ਸਮੇਂ ਦਿੱਤੀ ਜਾਣ ਵਾਲੀ ਪਸ਼ੂ ਬਲੀ ਦੇ ਵਿਰੋਧ ਵਿਚ ਇਹ ਬਾਣੀ ਉਚਾਰਣ ਕੀਤੀ

"ਜੀਅ ਬਧਹੁ ਸੁ ਧਰਮ ਕਰਿ ਥਾਪਹੁ, ਅਧਰਮ ਕਹਹੁ ਕਤ ਭਾਈ।
ਆਪਸ ਕਉ ਮੁਨੀਵਰ ਕਰਿ ਥਾਪਹੁ ਕਾਕਉ ਕਹਹੁ ਕਸਾਈ॥
(ਪੰ—1102)

ਮੁਨੀ ਜਨੋ, ਬ੍ਰਾਹਮਣ ਜਨੋ, ਦੇਵਤਿਆਂ ਨੂੰ ਖ਼ੁਸ਼ ਕਰਨ ਦਾ ਨਾਂ ਦੇ ਕੇ ਜੀਵ ਹੱਤਿਆ ਕਰਦੇ ਹੋ, ਉਸ ਨੂੰ ਧਰਮ-ਵਿਧਾਨ ਦੀ ਸੰਗਿਆ ਦਿੰਦੇ ਹੋ, ਤਾਂ ਦੱਸੋ ਜੇ ਇਹ ਧਰਮ ਹੈ, ਤਾਂ ਅਧਰਮ ਕੀ ਹੈ? ਹਿਰਦਾ ਵਿੰਨ੍ਹਣਯੋਗ, ਕਰਮ ਕਰਨ ਵਾਲਿਓ ਆਪਣੇ ਆਪ ਨੂੰ ਮੁਨੀਵਰ ਕਹਿੰਦੇ ਹੋ ਤਾਂ ਦੱਸ ਦਿਓ, ਕਸਾਈ ਕੌਣ ਹੈ ?

ਗੁਰੂ ਨਾਨਕ ਪਾਤਸ਼ਾਹ ਨੇ ਧਰਮ ਦੀ ਮੌਲਿਕ ਵਿਆਖਿਆ ਕੀਤੀ—"ਧੌਲੁ ਧਰਮੁ ਦਇਆ ਕਾ ਪੂਤੁ॥" ਦਇਆ ਮਾਂ ਹੈ ਔਰ ਧਰਮ ਇਸ ਦੀ ਕੁੱਖ 'ਚੋਂ ਜਨਮ ਲੈਂਦਾ ਹੈ। ਜਿਤੇ ਦਇਆ ਨਾ ਹੋਵੇ, ਹਿੰਸਾ ਹੋਵੇ, ਨਿਰਦੈਤਾ ਹੋਵੇ, ਉਥੇ ਧਰਮ ਦੀ ਕਲਪਨਾ ਵਿਅਰਥ ਹੈ। ਧਰਮ ਦੀ ਲੰਬੀ ਯਾਤਰਾ ਦੇ ਦਰਮਿਆਨ ਕਈ ਤਰ੍ਹਾਂ ਦੇ ਵਿਚਾਰਾਂ ਵਾਲੇ ਪੰਡਿਤਾਂ—ਪੁਰੋਹਿਤਾਂ ਅਤੇ ਤੰਤਰ-ਮੰਤਰ ਵਾਲੇ ਸਿੱਧਾਂ-ਨਾਥਾਂ ਦੇ ਪ੍ਰਭਾਵ 'ਚੋਂ ਲੰਘਦਿਆਂ, ਉਨ੍ਹਾਂ ਦੀ ਮਾਨਸਿਕਤਾ ਨਾਲ ਰਚ-ਮਿਚ ਕੇ ਧਰਮ ਦਾ ਅਕਸ ਕਈ ਤਰ੍ਹਾਂ ਬਣਦਾ-ਵਿਗੜਦਾ ਰਿਹਾ। ਗੁਰੂ ਨਾਨਕ ਪਾਤਸ਼ਾਹ ਨੇ ਜੀਵਨ ਨੂੰ ਗਹੁ ਨਾਲ ਵੇਖਿਆ ਤਾਂ ਉਹ ਆਮ ਮਨੁੱਖ ਸੁਧਾਰ ਤੋਂ ਜ਼ਿਆਦਾ ਕਥਿਤ ਧਰਮ ਕੇਂਦਰਾਂ 'ਤੇ ਕਾਬਜ਼ ਸੰਤਾਂ-ਮਹੰਤਾਂ, ਸਿੱਧਾਂ-ਨਾਥਾਂ ਤੇ ਪੰਡਤਾਂ ਪੁਰੋਹਿਤਾਂ ਨੂੰ ਸੁਧਾਰਦੇ-ਜੀਵਵਾਦੀ ਦ੍ਰਿਸ਼ਟੀਕੋਣ ਨੂੰ ਪ੍ਰਚਾਰਦੇ ਨਜ਼ਰ ਆਉਂਦੇ ਹਨ। ਰਾਮ ਤੀਰਥ, ਕੁਰੂਕਸ਼ੇਤਰ, ਹਰਿਦੁਆਰ ਬਨਾਰਸ, ਜਗਨਨਾਥਪੁਰੀ, ਮੱਕਾ, ਮਦੀਨਾ ਹਰ ਥਾਂ 'ਤੇ

ਧਰਮ ਦੇ ਮਨੁੱਖਤਾਵਾਦੀ, ਜੀਵਵਾਦੀ ਦ੍ਰਿਸ਼ਟੀਕੋਣ ਦੀ ਪ੍ਰਸਤਾਵਨਾ ਕਰਦੇ ਹਨ ਤਾਂ ਭਗਤ ਕਬੀਰ ਜੀ ਕਹਿੰਦੇ ਹਨ, ਧਰਮ ਦੇ ਨਾਂ 'ਤੇ ਜੀਵਾਂ ਦੀ ਹੱਤਿਆਂ ਕਰਨ ਵਾਲਿਓ, ਧਰਮ ਕੀ ਹੈ?

ਉਗਰਸੈਨ ਦਵਾਪਰਯੁੱਗ ਦੇ ਅੰਤਿਮ ਮਥੁਰਾ ਨਰੇਸ਼ ਮੰਨੇ ਜਾਂਦੇ ਹਨ। ਭਗਵਾਨ ਕ੍ਰਿਸ਼ਨ ਨੇ ਕੰਸ ਵਧ ਕਰਕੇ ਉਗਰਸੈਨ ਨੂੰ ਰਾਜਗੱਦੀ 'ਤੇ ਪੁਨਰ-ਸਥਾਪਿਤ ਕੀਤਾ। ਇਕ ਯੱਗ ਦੇ ਸਿਲਸਿਲੇ ਵਿਚ ਪ੍ਰੰਪਰਾ ਅਨੁਸਾਰ ਘੋੜੇ ਨੂੰ ਬਲੀ ਲਈ ਲਿਆਂਦਾ ਗਿਆ। ਚਹੁੰ ਪਾਸੇ ਭਰੇ ਹੋਏ ਦਰਸ਼ਕਾਂ-ਪ੍ਰਜਾ ਦੇ ਪੰਡਾਲ ਵਿਚ ਧੂਹ ਕੇ ਬਲੀਵੇਦੀ ਲਿਜਾਂਦਿਆਂ ਮੌਤ ਦੇ ਅਗਾਊਂ-ਅਹਿਸਾਸ ਨਾਲ ਘੋੜਾ ਬੁਰੀ ਤਰ੍ਹਾਂ ਚਿੰਘਾੜਨ ਲੱਗਾ... ਰੱਸਾ ਛੁਡਾ ਕੇ ਭੱਜਣ ਦਾ ਉਪਰਾਲਾ ਕਰਨ ਲੱਗਾ। ਸਿੰਘਾਸਨ ਆਸੀਨ ਸਮਰਾਟ ਉਗਰਸੈਨ ਅਚਾਨਕ ਉੱਠ ਖਲੋਤੇ। ਹੱਥ ਚੁੱਕ ਸੇਵਕਾਂ ਵੱਲ ਘੋੜੇ ਨੂੰ ਆਜ਼ਾਦ ਕਰਨ ਦਾ ਇਸ਼ਾਰਾ ਕੀਤਾ। ਯੱਗ ਦੀ ਪੂਰਨ ਆਹੂਤੀ ਵਿਚ ਲੱਗੇ ਪੰਡਤ ਰਾਜੇ ਕੋਲ ਆਏ, ਇਹ ਤੁਸੀਂ ਕੀ ਕਰ ਰਹੇ ਹੋ ? ਕੁਲਦੇਵੀ ਨਾਰਾਜ਼ ਹੋ ਜਾਵੇਗੀ। ਰਾਜਵੰਸ਼ ਦਾ ਬੜਾ ਵੱਡਾ ਅਹਿਤ ਹੋ ਜਾਏਗਾ। ਪੁਰਾਣੀ ਚੱਲੀ ਆ ਰਹੀ ਪ੍ਰੰਪਰਾ ਟੁੱਟਿਆਂ ਦੇਵਤੇ ਵਿਰੋਧੀ ਹੋ ਜਾਣਗੇ। ਰਾਜਾ ਉਗਰਸੈਨ ਨੇ ਖੜ੍ਹੇ ਹੋ ਕੇ ਰਾਜ ਦਰਬਾਰੀਆਂ ਨੂੰ, ਪ੍ਰਜਾਜਨ ਨੂੰ ਸੰਬੋਧਿਤ ਕਰਦਿਆਂ ਕਿਹਾ, "ਭਾਵੇਂ ਮੇਰੇ 'ਤੇ ਦੇਵਤਿਆਂ ਦੀ ਕਰੋਪੀ ਹੋ ਜਾਏ, ਸਾਡੇ ਤੋਂ ਕੁਲਦੇਵੀ ਨਾਰਾਜ਼ ਹੋ ਜਾਏ। ਭਾਵੇਂ ਮੇਰਾ ਰਾਜਪਾਟ ਸਭ ਨਸ਼ਟ ਹੋ ਜਾਏ। ਇਸ ਸਾਰੇ ਅਨਿਸ਼ਟ ਦਾ ਜ਼ਿੰਮੇਵਾਰ ਮੈਂ ਹੋਵਾਂਗਾ—ਪਰ, ਅੱਜ ਤੋਂ ਮਥੁਰਾ ਰਾਜ ਵਿਚ ਬਲੀ ਪ੍ਰਥਾ ਬੰਦ ਕੀਤੀ ਜਾਂਦੀ ਹੈ।"

ਦਇਆ ਧਰਮੀ ਦੀ ਪਛਾਣ ਹੈ। ਜਿਸ ਦੇ ਦਿਲ ਵਿਚ ਦਇਆ ਨਹੀਂ, ਜੀਵਾਂ ਪ੍ਰਤੀ ਕਰੁਣਾ ਨਹੀਂ, ਉਹ ਭੇਖ ਭਾਵੇਂ ਕੋਈ ਧਾਰ ਲਵੇ ਧਰਮੀ ਨਹੀਂ ਹੋ ਸਕਦਾ। ਕਿਸੇ ਧਰਮ ਸੰਪਰਦਾ ਦਾ ਧਾਰਨੀ ਹੋਵੇ, ਸੰਪਰਦਾਇਕ ਹੋ ਸਕਦੈ। ਧਰਮੀ ਹੋਣ ਦੀ ਲਾਜ਼ਮੀ ਸ਼ਰਤ ਹੈ, ਉਸ ਦੇ ਹਿਰਦੈ ਵਿਚ ਸਾਰੇ ਜੀਵਾਂ ਪ੍ਰਤੀ ਸੰਵੇਦਨਸ਼ੀਲਤਾ ਹੋਵੇ, ਸਰਬੱਤ ਦੇ ਭਲੇ ਦਾ ਭਾਵ ਹੋਵੇ। ਤੁਲਸੀ ਦਾਸ ਜੀ ਨੇ ਰਾਮਾਇਣ ਵਿਚ ਸੰਤ ਦੀ ਬਹੁਤ ਖੂਬਸੂਰਤ ਪਰਿਭਾਸ਼ਾ ਦਿੱਤੀ ਹੈ।

"ਸੰਤ ਹਿਰਦੈ ਨਵਨੀਤ ਸਮਾਨਾ। ਕਹਾ ਕਵੀਨ ਪਰ ਕਹਾ ਨ ਜਾਨਾ।
ਨਿਜਤਾਪ ਲਾਗੀ ਦ੍ਰਵੈ ਨਵਨੀਤਾ। ਪਰ ਦੁਖ ਦ੍ਰਵੈ ਸੰਤ ਸੁ ਪੁਨੀਤਾ॥"

ਅਰਥਾਤ-ਸੰਤਾਂ ਨੂੰ ਕਵੀਆਂ ਨੇ ਮੱਖਣ ਵਾਂਗ ਕੋਮਲ ਹਿਰਦੇ ਵਾਲੇ ਕਿਹਾ ਹੈ ਪਰ ਕਵੀਆਂ ਨੂੰ ਸਹੀ ਉਪਮਾ ਦੇਣੀ ਨਹੀਂ ਆਈ। ਮੱਖਣ ਵਿਚ ਅਤੇ ਸੰਤ ਵਿਚ ਇਕ ਮੌਲਿਕ ਭੇਦ ਹੈ। ਮੱਖਣ ਨੂੰ ਆਪ ਸੇਕ ਲੱਗੇ ਤਾਂ ਪੰਘਰਦੇ ਪਰ ਸੰਤ ਤਾਂ ਦੂਸਰੇ ਦੇ ਦੁੱਖ ਤੋਂ ਹੀ ਦ੍ਰਵਿਤ ਹੋ ਜਾਂਦੇ ਹਨ ਤਾਂ ਗੁਰੂ ਨਾਨਕ ਸੈਦਪੁਰ ਦੇ ਮਲਿਕ ਭਾਗੋ ਨੂੰ ਕਹਿੰਦੇ ਹਨ, ਲਾਹੌਰ ਦੇ ਦੁਨੀਚੰਦ ਨੂੰ ਕਹਿੰਦੇ ਹਨ, ਆਪਣੀ ਸਮੱਰਥਾ ਅਤੇ ਧਨ ਲੋਕਹਿਤ ਵਿਚ ਖਰਚ ਕਰੋ। ਸੰਨ 1905 ਵਿਚ ਅਮੇਰਿਕਾ ਦੇ ਵੱਡੇ ਉਦਯੋਗਪਤੀ ਜਾਨ ਰਾਕ ਫੇਲਰ ਨੇ ਕਿਹਾ, "ਰੱਬ ਮੈਨੂੰ ਧਨ ਦਿੰਦਾ ਹੈ ਕਿਉਂਕਿ ਮੈਂ

ਇਸ ਦੀ ਵਰਤੋਂ ਲੋਕਹਿਤ 'ਚ ਕਰਦਾ। ਮੈਂ ਦਾਨ ਕਰਦਾਂ ਤਾਂ ਰੱਬ ਦਿੰਦੈ।

ਜੇ ਮੈਂ ਦਾਨ ਕਰਨਾ ਬੰਦ ਕਰ ਦਿਆਂ, ਤਾਂ ਰੱਬ ਮੈਨੂੰ ਵੀ ਦੇਣਾ ਬੰਦ ਕਰ ਦਏਗਾ।" ਤਾਂ ਪ੍ਰਮੁੱਖ ਅਰਥਸ਼ਾਸਤਰੀ ਜਾਨ ਸੀ ਰਾਕਸ ਨੇ ਪ੍ਰਤੀਕਿਰਿਆ ਵਿਅਕਤ ਕੀਤੀ, "ਇਹ ਗੱਲ ਅਰਥਸ਼ਾਸਤਰ ਦੇ ਬਿਲਕੁਲ ਉਲਟ ਹੈ। ਮੇਰੇ ਤੋਂ ਕਲਾਸ ਦਾ ਕੋਈ ਵਿਦਿਆਰਥੀ ਪੁੱਛੇ ਕਿ ਮੈਂ ਧਨ ਕਿਵੇਂ ਇਕੱਠਾ ਕਰ ਸਕਦਾਂ? ਤਾਂ ਮੈਂ ਕੀ ਇਹ ਸਲਾਹ ਦਿਆਂ ਕਿ 'ਆਪਣੀ ਪੂੰਜੀ ਲੋਕਾਂ ਵਿਚ ਵੰਡ ਦੇ, ਤੇਰਾ ਧਨ ਵਧ ਜਾਏਗਾ?" ਉਨ੍ਹਾਂ ਦਿਨਾਂ ਵਿਚ ਜਾਨ ਰਾਕ ਫੇਲਰ ਦਾ ਬਿਆਨ ਚਰਚਾ ਦਾ ਵਿਸ਼ਾ ਬਣ ਗਿਆ। ਹਾਵਰਡ ਯੂਨੀਵਰਸਿਟੀ ਵਿਚ ਇਸ ਵਿਸ਼ੇ 'ਤੇ ਇਕ ਖੋਜ ਕਮੇਟੀ ਬਣੀ। ਕਮੇਟੀ ਨੇ 31000 ਦਾਨੀ ਪਰਿਵਾਰਾਂ 'ਤੇ ਅਧਿਐਨ ਕੀਤਾ, ਤਕਰੀਬਨ ਸਾਰਿਆਂ ਹੀ ਇਕ ਸਮਾਨ ਬਿਆਨ ਦਿੱਤੇ। ਕਮੇਟੀ ਦੀ ਰਿਪੋਰਟ ਹੈਰਤਅੰਗੇਜ਼ ਸੀ। ਸਾਰਿਆਂ ਨੇ ਕਿਹਾ, ਅਸੀਂ ਜਿੰਨਾ ਵੰਡਦੇ ਹਾਂ, ਰੱਬ ਪਹਿਲਾਂ ਤੋਂ ਵੱਧ ਦੇਂਦਾ ਹੈ। ਜਦੋਂ ਅਸੀਂ ਦਾਨ ਘਟਾਇਆ, ਸਾਡਾ ਮੁਨਾਫਾ ਵੀ ਘਟ ਗਿਆ। ਹਜ਼ਾਰਾ ਸਾਲ ਪਹਿਲਾਂ ਧਰਮ ਆਚਾਰੀਆਂ ਨੇ ਪ੍ਰਾਰਥਨਾ ਆਰੰਭ ਕੀਤੀ।

ਸਰਵੇ ਭਵੰਤੂ ਸੁਖਿਨ : ਸਰਵੇ ਸੰਤੂ ਨਿਰਾਮਯਾ।
ਸਰਵੇ ਭਦ੍ਰਾਣੀ ਪਸ਼ਯੰਤੂ, ਮਾ ਕਸ਼ਚਿਤ ਦੁਖ ਭਾਗ ਭਵੇਤ॥

ਸੰਸਾਰ 'ਚ ਸਾਰੇ ਸੁਖੀ ਹੋਣ। ਸਾਰੇ ਨਿਰੋਗ ਰਹਿਣ। ਕੋਈ ਕਿਸੇ ਨਾਲ ਈਰਖਾ-ਦਵੇਸ਼ ਨਾ ਰੱਖੇ। ਕਿਸੇ ਨੂੰ ਕੋਈ ਦੁੱਖ ਨਾ ਹੋਵੇ।

ਤਾਂ ਭਗਤ ਕਬੀਰ ਬਲੀ ਦੇ ਨਾਂ 'ਤੇ ਜੀਵ ਹੱਤਿਆ ਕਰਨ ਵਾਲਿਆਂ ਨੂੰ ਕਹਿੰਦੇ ਹਨ, ਜੇ ਜੀਵਨ ਹੱਤਿਆ, ਧਰਮ ਹੈ ਤਾਂ ਅਧਰਮ ਕੀ ਹੈ? ਜੇ ਇਸ ਹਿਰਦੈ ਵਿਦਾਰਕ ਕਾਰਜ ਨੂੰ ਅੰਜਾਮ ਦੇਣ ਵਾਲਿਓ, ਤੁਸੀਂ ਮੁਨੀਵਰ ਕਹਿਲਾਉਂਦੇ ਹੋ ਤਾਂ ਦੱਸ ਦਿਓ, ਕਸਾਈ-ਕਿਸ ਨੂੰ ਕਹਾਂ?

# ਮਨ ਦਾ ਬਿਸ੍ਰਾਮ

ਭਗਤੀ ਮਾਰਗ ਵਿਚ ਸਭ ਤੋਂ ਵੱਡੀ ਰੁਕਾਵਟ ਮਨ ਹੈ। ਮਨੁੱਖੀ ਜੀਵਨ ਦੇ ਕੁਝ ਆਦਰਸ਼, ਮਨ ਨੇ ਆਪ ਮਿੱਥ ਲਏ ਹਨ। ਘਰ, ਪਰਿਵਾਰ, ਪੁੱਤਰ, ਪਤਨੀ, ਸੰਸਾਰਕ ਸੁੱਖ ਦੇ ਸਾਧਨ, ਪ੍ਰਚੂਰ ਧਨ ਆਦਿ ਸਾਰੇ ਸੁੱਖ ਦੇ ਸਾਧਨ ਮਨ ਨੇ ਨਿਰਧਾਰਿਤ ਕੀਤੇ ਹਨ।

ਭਗਤੀ ਮਾਰਗ 'ਤੇ ਚੱਲਦਿਆਂ ਥੋੜ੍ਹੀ ਦੇਰ ਤੋਂ ਬਾਅਦ 'ਦੋਰਾਹਾ' ਆਉਂਦਾ ਹੈ। ਇਕ ਰਾਹ, ਸੰਸਾਰਕ ਸੁੱਖ-ਭੋਗਾਂ ਨਾਲ ਸਜਿਆ ਹੋਇਐ। ਇਹ ਰਾਹ ਮਨ- ਲੁਭਾਵਨ ਹੈ। ਇਹ ਮਨ ਨੂੰ ਆਕਰਸ਼ਿਤ ਕਰਦੈ। ਔਰ ਮਨ ਦੇ ਪਿੱਛੇ ਲੱਗੇ ਬਹੁਤੇ ਮਨੁੱਖ ਇਸੇ ਰਾਹ ਨੂੰ ਭਗਤੀ ਦਾ ਮੰਤਵ ਸਮਝ ਕੇ ਤੁਰਦੇ ਹਨ। ਇਹ ਰਾਹ ਸੰਸਾਰ ਦਾ ਹੈ, ਦੂਜਾ ਰਾਹ ਨਿਰੰਕਾਰ ਦਾ ਹੈ। ਇਹ ਰਾਹ ਸੰਸਾਰਕ ਸਮੱਗਰੀਆਂ ਤੋਂ ਬਿਲਕੁਲ ਖਾਲੀ ਹੈ। ਭੋਗ-ਵਿਲਾਸ ਦੀ ਕੋਈ ਚਮਕ-ਦਮਕ ਨਹੀਂ। ਸੰਸਾਰਕ ਆਸਕਤੀ (ਮਾਇਆ) ਪਿੱਛੇ ਰਹਿ ਜਾਂਦੀ ਹੈ, ਇਹ ਵਿਰੱਕਤੀ ਦਾ ਮਾਰਗ ਹੈ। ਘਰ ਨਹੀਂ, ਪਰਿਵਾਰ ਨਹੀਂ, ਕੋਈ ਦੁਨਿਆਵੀ ਕਾਰ-ਵਿਹਾਰ ਨਾਲ ਮੋਹ ਨਹੀਂ। ਵਿਹਾਰ ਵੀ ਕਰਦੈ ਤਾਂ ਯੰਤਰ ਸਮਾਨ। ਗੁਰਬਾਣੀ ਵਿਚ ਵੀ ਕਈ ਥਾਵਾਂ 'ਤੇ 'ਜੀਅ-ਜੰਤ' ਸ਼ਬਦ ਦਾ ਪ੍ਰਯੋਗ ਹੋਇਐ। ਇਹ ਸ਼ਬਦ ਭਗਤੀ ਮਾਰਗੀਆਂ ਲਈ ਆਤਮ-ਪ੍ਰੇਰਕ ਟਿਪਸ ਹੈ।

ਜੰਤ ਦਾ ਅਰਥ ਹੈ ਮਸ਼ੀਨ। ਮਸ਼ੀਨ ਚੱਲ ਰਹੀ ਹੈ, ਵਸਤੂ ਦਾ ਉਤਪਾਦਨ ਹੋ ਰਿਹੈ ਪਰ ਮਸ਼ੀਨ ਨੂੰ ਘੱਟ-ਵੱਧ ਦਾ ਹਰਖ-ਸੋਗ ਨਹੀਂ। ਮਸ਼ੀਨ ਆਪ ਮਨ ਕਰਕੇ ਸੰਲਿਪਤ ਨਹੀਂ। ਤਾਂ ਧਰਮ ਸ਼ਾਸਤਰ ਕਹਿੰਦੇ ਹਨ, ਹੇ ਜੀਅ ਤੂੰ ਜੰਤ ਹੈਂ, ਮਸ਼ੀਨ ਵਾਂਗ ਨਿਰਲੇਪ ਭਾਵਨਾ ਨਾਲ ਚੱਲੀ ਜਾ। ਭਗਤੀ ਮਾਰਗ ਦਾ ਰਾਹੀ ਗ੍ਰਹਿਸਥ ਜੀਵਨ ਵਿਚ ਵੀ, ਕਾਰ-ਵਿਹਾਰ ਵਿਚ ਵੀ ਨਿਰਲੇਪ ਰਹਿ ਕੇ ਕਮਲ ਫੁੱਲ ਵਾਂਗ ਜੀਵਨ ਜਿਊਂਦਾ ਹੈ। ਸੰਸਾਰਕ ਸੁੱਖ-ਦੁੱਖ ਦੀ ਅਨੁਭੂਤੀ ਦਾ ਕੇਂਦਰ 'ਮਨ' ਹੈ। ਭਗਤੀ ਦਾ ਮਾਰਗ ਹੀ ਨਿਵੇਕਲਾ ਹੈ। ਇਹ ਅਵਸਥਾ ਮਨ ਦੇ ਸੰਵੇਦਨ ਕੇਂਦਰ ਤੋਂ ਉਪਰ ਹੈ। ਸੰਸਾਰਕ ਜੀਵਨ ਦੇ ਦੁੱਖ-ਸੁੱਖ ਦੀ ਕੋਈ ਸੰਵੇਦਨਾ ਇਥੇ ਨਹੀਂ ਪਹੁੰਚ ਸਕਦੀ। ਮਨ ਥੱਲੇ ਰਹਿ ਗਿਆ, ਮਨ ਦੀਆਂ ਮਾਨਤਾਵਾਂ ਪਿੱਛੇ ਛੁੱਟ ਗਈਆਂ। 'ਰਾਮਾਇਣ' ਦੇ 'ਸੁੰਦਰ ਕਾਂਡ' ਵਿਚ ਬੜਾ ਹੀ ਖ਼ੂਬਸੂਰਤ ਪ੍ਰਸੰਗ ਹੈ। ਹਨੂੰਮਾਨ ਜੀ ਸ੍ਰੀਲੰਕਾ ਤੋਂ ਵਾਪਿਸ ਆਏ। ਭਗਵਾਨ ਰਾਮ ਲਕਸ਼ਮਣ, ਸੁਗਰੀਵ, ਜਾਮਵੰਤ ਆਦਿ ਨਾਲ ਇੰਤਜ਼ਾਰ ਕਰ ਰਹੇ ਸਨ। ਮਾਤਾ ਜਾਨਕੀ ਦੀ ਭੇਟ ਚੂੜਾਮਣੀ ਪ੍ਰਭੂ ਦੇ ਚਰਨਾਂ 'ਤੇ ਰੱਖ ਚਰਨ ਵੰਦਨਾ ਕਰਦੇ ਹਨ। ਭਗਵਾਨ ਸ੍ਰੀ ਦੇ ਹਾਲ-ਚਾਲ ਪੁੱਛਣ 'ਤੇ ਕਹਿੰਦੇ ਹਨ—

ਕਹਿ ਹਨੂੰਮਤ ਵਿਪਤ ਪ੍ਰਭੂ ਸੋਈ, ਤਵ ਸਿਮਰਨ ਜਬ ਭਗਤ ਨ ਹੋਈ॥

ਹੇ ਪ੍ਰਭੂ, ਵਿਪੱਤੀ ਤਾਂ ਉਦੋਂ ਹੀ ਹੈ, ਦੁੱਖ ਤਾਂ ਉਦੋਂ ਹੀ ਹੈ, ਜਦੋਂ ਤੁਹਾਡੀ ਯਾਦ ਭੁੱਲ ਜਾਏ, ਤੁਹਾਡੀ ਭਗਤੀ ਛੁੱਟ ਜਾਏ। ਇਹ ਅਵਸਥਾ ਰਾਮ ਭਗਤ ਹਨੂੰਮਾਨ ਦੀ, ਮਨ ਦੇ ਸੰਵੇਦਨ ਕੇਂਦਰ ਤੋਂ ਉਪਰ ਦੀ ਅਵਸਥਾ ਹੈ, ਜਿਥੇ ਸੰਸਾਰਕ ਦੁੱਖ ਆਤਮਾ ਨੂੰ ਨਹੀਂ ਛੂਹ ਸਕਦੇ। ਮਨ ਤਕ ਪੁੱਜ ਕੇ ਨਿਸ਼ਪ੍ਰਭਾਵ ਰਹਿ ਜਾਂਦੇ ਹਨ। ਉਜੈਨ ਸਮਰਾਟ ਭਰਥ੍ਰੀਹਰੀ ਦਾ ਮਨ ਕਿਸੇ ਪ੍ਰਸੰਗ ਤੋਂ ਬਾਅਦ ਉਚਾਟ ਹੋ ਗਿਆ। ਸੰਸਾਰਕ ਸੁੱਖ ਸਮੱਗਰੀ, ਦੇਹ ਅਤੇ ਦੇਹ ਨਾਲ ਜੁੜੀਆਂ ਮਨ ਦੀਆਂ ਇੰਦਰੀਆਂ ਵਿਅਰਥ ਜਾਪੀਆਂ। ਵਿਚਾਰ ਆਇਆ ਇਕ ਦਿਨ ਇਹ ਦੇਹ ਹੀ ਨਹੀਂ ਰਹਿਣੀ ਤਾਂ ਦੇਹ ਨਾਲ ਜੁੜੀਆਂ ਸੰਸਾਰਕ ਵਾਸਨਾਵਾਂ ਵੀ ਵਿਅਰਥ ਹਨ। ਰਾਜਾ ਭਰਥ੍ਰੀ ਰਾਜ-ਮਹੱਲ ਅਤੇ ਰਾਜਸੀ ਵਸਤਰ ਤਿਆਗ ਕੇ ਇਕ ਲੰਗੋਟੀ ਨਾਲ ਨਿਕਲ ਪਿਆ। ਭਰਥ੍ਰੀ ਵਿਦਵਾਨ ਸਨ। ਰਾਜ ਮਹੱਲ ਵਿਚ ਰਹਿ ਕੇ 'ਸ਼੍ਰਿੰਗਾਰ ਸ਼ਤਕ' ਲਿਖਿਆ ਸੀ। ਜਦੋਂ ਮਨ ਦੇ ਕੇਂਦਰ ਤੋਂ ਅੱਗੇ ਵਧ ਗਏ ਤਾਂ ਆਸਕਤੀ ਦਾ ਸਥਾਨ ਵਿਰੱਕਤੀ ਨੇ ਲੈ ਲਿਆ। ਹੁਣ ਰਾਹ ਦੇ ਪੱਥਰ ਪੈਰਾਂ ਵਿਚ ਚੁੱਭਦੇ ਹਨ, ਭੁੱਖ-ਪਿਆਸ ਲੱਗਦੀ ਹੈ। ਪਰ ਅਨਾਸਕਤ ਆਤਮਾ ਤਕ ਕੋਈ ਦੁੱਖ ਨਹੀਂ ਪਹੁੰਚਦਾ। ਭਗਤੀ ਸ਼ਾਸਤਰ ਦੇ ਕੋਸ਼ ਵਿਚ ਦੋ ਮਹਾਨ ਕਾਵਿਯ, ਨੀਤੀ ਸ਼ਤਕ ਅਤੇ ਵੈਰਾਗ ਸ਼ਤਕ ਭੇਟ ਕੀਤੇ। ਵੈਰਾਗ ਸ਼ਤਕ ਦਾ ਸ਼ਲੋਕ—ਭੋਗਾ ਨ ਭੁਗਤਾ, ਵਯਮੇਵ ਭੁਗਤਾ।

"ਭੋਗਾਂ ਨੇ ਨਹੀਂ ਮੁੱਕਣਾ, ਅਸਾਂ ਮੁੱਕ ਜਾਣੈ। ਸਮੇਂ ਨੇ ਨਹੀਂ ਲੰਘਣਾ, ਅਸਾਂ ਸੰਸਾਰ ਤੋਂ ਲੰਘ ਜਾਣੈ। ਤਪ ਨੇ ਨਹੀਂ ਤਪਣਾ, ਅਸਾਂ ਤਪ ਜਾਣੈ ਤ੍ਰਿਸ਼ਣਾ ਨੇ ਕਦੇ ਬੁੱਢਿਆ ਨਹੀਂ ਹੋਣਾ, ਅਸਾਂ ਬੁੱਢਿਆਂ ਹੋ ਜਾਣੈ।"

ਇਸ ਸ਼ਲੋਕ ਨੇ ਭਗਤੀ ਮਾਰਗੀਆਂ ਦੀ ਰਾਹ ਤੋਂ ਬਹੁਤ ਸਾਰੇ ਰੋੜੇ-ਕੰਡੇ ਚੁੱਗ ਲਏ। ਰਾਜਾ ਭਰਥ੍ਰੀ ਹੁਣ ਆਪ ਭਗਵਾਨ, 'ਭਰਥ੍ਰੀਹਰੀ' ਹੋ ਗਿਆ। ਤਾਂ ਪੰਜਵੇਂ ਪਾਤਸ਼ਾਹ ਸੁਖਮਨੀ ਵਿਚ ਸੂਤਰ ਦਿੰਦੇ ਹਨ—

ਨਾਮ ਜਪਤ ਪਾਵਹਿ ਬਿਸ੍ਰਾਮ। ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨ॥

ਮਨ ਦਾ ਸ਼ਾਂਤ ਹੋਣਾ, ਭਗਤ ਦਾ ਉਚੇਰੀ ਕਲਾਸ ਵਿਚ ਪ੍ਰਵੇਸ਼ ਦਾ ਲਖਾਇਕ ਹੈ।

# ਕਵਨ ਸੁ ਪੂਜਾ

ਸਾਰਾ ਸੰਸਾਰ ਪੂਜਾ ਕਰ ਰਿਹੈ। ਇਹ ਪੂਜਾ ਜੀਵਨ ਦੀਆਂ ਜ਼ਰੂਰਤਾਂ ਦੀ ਪੂਰਤੀ ਦਾ ਵਸੀਲਾ ਹੈ। ਜੀਵਨ ਵਿਚ ਜਿਸ ਚੀਜ਼ ਦੀ ਕਮੀ ਹੈ, ਉਸ ਦੀ ਪੂਰਤੀ ਲਈ ਪੂਜਾ। ਲੋੜੀਂਦੀ ਪਦਾਰਥ ਦੀ ਆਪੂਰਤੀ, ਜਿਸ ਵਿਭਾਗ ਦੇ ਦੇਵੀ-ਦੇਵਤੇ ਤੋਂ ਹੋਣੀ ਹੈ, ਉਸ ਦੀ ਪੂਜਾ। ਵਿੱਦਿਆ ਲਈ ਸਰਸਵਤੀ ਦੀ ਪੂਜਾ। ਧਨ ਲਈ ਲਕਸ਼ਮੀ ਦੀ ਪੂਜਾ। ਸਰੀਰਕ ਤਾਕਤ ਲਈ ਹਨੂਮਾਨ ਪੂਜਾ ਅਤੇ ਵਿਘਨ-ਵਿਨਾਸ਼ ਲਈ ਗਣੇਸ਼ ਪੂਜਾ। ਇਹ ਪੂਜਾ ਸੰਸਾਰਕ ਸਮੱਗਰੀ ਦੀ ਮੰਗ ਤੋਂ ਪ੍ਰੇਰਿਤ ਹੈ।

ਤੀਜੇ ਪਾਤਸ਼ਾਹ ਕਹਿੰਦੇ ਹਨ, ਇਹ ਕਰਮ-ਕਾਂਡ ਹੈ ਅਤੇ ਦੂਜੇ ਭਾਵ ਤੋਂ ਪ੍ਰੇਰਿਤ ਹੈ। ਪਹਿਲਾ ਭਾਵ ਕਰਤਾਰ ਦਾ ਹੈ, ਦੂਜਾ ਭਾਵ ਸੰਸਾਰ ਦਾ ਹੈ। "ਬਰਤ ਨੇਮ ਨਿਤਾਪ੍ਰਤੀ ਪੂਜਾ, ਬਿਨ ਬੂਝੇ ਸਭਿ ਭਾਵ ਹੈ ਦੂਜਾ।" ਤੀਰਥ ਸਥਾਨਾਂ 'ਤੇ, ਮੰਦਿਰਾਂ ਵਿਚ ਪੰਡਿਤ, ਪੁਰੋਹਿਤ ਧਰਮ ਸ਼ਾਸਤਰਾਂ ਦੇ ਵਿਧੀ ਵਿਧਾਨ ਅਨੁਸਾਰ ਪੂਜਾ ਕਰਵਾ ਰਹੇ ਹਨ। ਇਸ ਧਰਮ ਕਿਰਿਆ ਵਜੋਂ ਦੱਖਣਾ ਭੇਟ ਲੈ ਰਹੇ ਹਨ। ਕੀਰਤਨੀਏ ਕੀਰਤਨ ਕਰ ਰਹੇ ਹਨ, ਪਾਠੀ ਪਾਠ ਕਰ ਰਹੇ ਹਨ। ਬਦਲੇ ਵਿਚ ਮੋਖ ਲੈ ਰਹੇ ਹਨ। ਕਬੀਰ ਜੀ ਕਹਿੰਦੇ ਹਨ, "ਪੰਡਿਤ ਲੋਗਹ ਕਉ ਬਿਉਹਾਰ। ਗਿਆਨਵੰਤ ਕਉ ਤਤੁ ਬੀਚਾਰ।" ਇਹ ਪੂਜਾ ਬਾਹਰੀ ਪ੍ਰਕਿਰਿਆ ਹੈ। ਸੰਸਾਰਕ ਮੰਗ ਅਤੇ ਪੂਰਤੀ ਦਾ ਉਪਕ੍ਰਮ ਹੈ, ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ—

ਕਵਨ ਸੁ ਪੂਜਾ ਤੇਰੀ ਕਰਉ॥
ਕਵਨ ਸੁ ਬਿਧਿ, ਜਿਤ ਭਵਜਲ ਤਰਉ॥" (ਪੰ—186)

ਪੂਜਾ ਤਾਂ ਆਤਮਾ ਦੀ ਪ੍ਰਾਰਥਨਾ ਹੈ। ਇਸ ਦਾ ਆਰੰਭ ਤਾਂ ਬਾਹਰੋਂ ਹੋਵੇਗਾ। ਹੱਥ ਨਾਲ, ਰਸਨਾ ਨਾਲ, ਸਰੀਰਕ ਕਰਮ, ਇੰਦਰੀਆਂ ਅਤੇ ਗਿਆਨ ਇੰਦਰੀਆਂ ਦੁਆਰਾ ਪੂਜਾ। ਪੂਜਾ ਦਾ ਇਹ ਪਹਿਲਾ ਪਾਏਦਾਨ ਹੈ। ਜਿਵੇਂ ਨਵੇਂ ਬੋਰ ਕੀਤੇ ਹੈਂਡਪੰਪ ਵਿਚ ਆਰੰਭ ਵਿਚ ਪਾਣੀ ਬਾਹਰੋਂ ਪਾਉਂਦੇ ਹਾਂ। ਇਹ ਇਕ ਤਕਨੀਕ ਹੈ। ਪੰਪ ਦੇ ਅੰਦਰ ਜਿਵੇਂ-ਜਿਵੇਂ ਪਾਣੀ ਭਰਦਾ ਜਾਏਗਾ, ਉਸ ਦੀ ਹਵਾ ਬਾਹਰ ਨਿਕਲਦੀ ਜਾਵੇਗੀ। ਜਦੋਂ ਪੂਰਾ ਪੰਪ ਪਾਣੀ ਨਾਲ ਭਰ ਜਾਏਗਾ, ਪੂਰੀ ਏਅਰ ਬਾਹਰ ਨਿਕਲ ਜਾਵੇਗੀ ਔਰ ਧਰਤੀ ਦਾ ਜਲ ਸੁਤੇ ਸਿੱਧ ਬਾਹਰ ਆਉਣ ਲੱਗੇਗਾ।

ਪੂਜਾ ਸਰੀਰ ਦੇ ਬਾਹਰਲੇ ਅੰਗਾਂ ਨਾਲ ਆਰੰਭ ਹੋਵੇਗੀ। ਇਹ ਤਕਨੀਕ ਹੈ ਅੰਦਰਲੀ ਮਾਇਆ ਨੂੰ, ਅੰਦਰਲੀ ਏਅਰ ਨੂੰ ਬਾਹਰ ਕੱਢਣ ਲਈ। ਪੂਜਾ ਨਿਤ-ਨੇਮ ਦੀ ਰਸਮ ਤਕ ਸੀਮਤ ਨਹੀਂ ਰਹਿਣੀ ਚਾਹੀਦੀ। ਜੰਗਲ-ਪਾਣੀ, ਇਸ਼ਨਾਨ ਆਦਿ ਵਾਂਗ ਪੂਜਾ-ਪਾਠ ਵੀ ਇਕ ਦਿਨਚਰਿਆ ਬਣ ਕੇ ਨਹੀਂ ਰਹਿ ਜਾਣੀ ਚਾਹੀਦੀ।

ਇਹ ਪੂਜਾ ਧਰਮ ਸਿੱਖਿਆ ਦੀ ਪਹਿਲੀ ਜਮਾਤ ਹੈ, ਹੱਥ ਵਿਚ ਸਲੇਟ ਲੈ ਕੇ ਸਕੂਲ ਜਾਂਦੇ ਬੱਚੇ ਵਾਂਗ।

ਅਗਲੀ ਜਮਾਤ ਵਿਚ ਪ੍ਰਵੇਸ਼ ਯੋਗ ਹੋਣ 'ਤੇ ਸਲੇਟ ਦੀ ਥਾਂ ਕਾਪੀ ਆ ਜਾਣੀ ਚਾਹੀਦੀ ਏ। ਜਿਵੇਂ-ਜਿਵੇਂ ਸਿੱਖਿਆ ਦੀ ਯੋਗਤਾ ਵਧਦੀ ਜਾਂਦੀ ਹੈ, ਪੁਸਤਕਾਂ ਫੇਰ ਵੱਡੇ-ਵੱਡੇ ਗ੍ਰੰਥ ਹੱਥ ਵਿਚ ਆਉਂਦੇ ਜਾਂਦੇ ਹਨ ਅਤੇ ਅੰਤ ਸਾਰੇ ਗ੍ਰੰਥਾਂ ਦਾ ਗਿਆਨ ਅੰਦਰ, ਵਿਵੇਕ ਵਿਚ ਸ਼ਾਮਲ ਹੋ ਜਾਣਾ ਚਾਹੀਦਾ ਏ ਪਰ ਜੇ ਵਿਦਿਆਲੇ ਵਿਚ ਦਾਖਲੇ ਤੋਂ ਦਸ ਸਾਲ ਬਾਅਦ ਵੀ ਕੋਈ ਬੱਚਾ ਸਲੇਟ ਲੈ ਕੇ ਸਕੂਲ ਜਾਂਦਾ ਦਿਖੇ, ਤਾਂ ਇਕ ਪ੍ਰਸ਼ਨਵਾਚਕ ਚਿੰਨ੍ਹ ਬਣ ਜਾਂਦਾ ਹੈ। ਸਕੂਲ ਦੀ ਸਿੱਖਿਆ ਪ੍ਰਤੀ, ਉਸ ਵਿਦਿਆਰਥੀ ਦੀ ਦਿਮਾਗੀ ਯੋਗਤਾ ਪ੍ਰਤੀ, ਪੂਜਾ ਅੰਦਰਮੁਖੀ ਹੋ ਜਾਣੀ ਚਾਹੀਦੀ ਏ। ਅੰਦਰ ਗਹਿਰੇ ਵਿਚ, ਆਤਮਾ ਦੀ ਛੋਹ ਪ੍ਰਾਪਤ ਹੁੰਦਿਆਂ ਹੀ ਉਸ ਗਿਆਨ ਦਾ ਉਦੈ ਹੁੰਦਾ ਹੈ, ਜਿਸ ਨੂੰ ਸ਼ਾਸਤਰਾਂ ਵਿਚ ਤੱਤ ਗਿਆਨ, ਬ੍ਰਹਮ ਗਿਆਨ, ਨਿਰਵਾਣ, ਪ੍ਰਗਿਆ ਅਤੇ ਮੋਕਸ਼ ਜਿਹੇ ਸ਼ਬਦਾਂ ਨਾਲ ਸੰਬੋਧਿਕ ਕੀਤਾ ਗਿਆ ਹੈ।

ਤਾਂ ਪੰਜਵੇਂ ਪਾਤਸ਼ਾਹ ਕਹਿੰਦੇ ਹਨ, "ਕਵਨ ਸੁ ਪੂਜਾ ਤੇਰੀ ਕਰਉ।"

ਆਦਿਸ਼ੰਕਰਾਚਾਰੀਆ ਨੇ ਬਨਾਰਸ-ਪ੍ਰਵਚਨ ਵਿਚ ਸੰਬੋਧਿਤ ਕੀਤਾ, ਤੁਸੀਂ ਸਾਰੇ ਪ੍ਰਤੀ ਦਿਨ ਪੂਜਾ ਕਰਦੇ ਹੋ। ਆਪਣੇ ਆਪ ਤੋਂ ਪੁੱਛੋ, ਤੁਸੀਂ ਕੀ ਚਾਹੁੰਦੇ ਹੋ ? ਪੁੱਤਰ, ਧਨ ਪ੍ਰਭੂਤਾ, ਦੇਹ ਅਰੋਗਤਾ, ਇਹ ਸੰਸਾਰਕ ਤੱਤ ਹਨ। ਇਨ੍ਹਾਂ ਲਈ ਤੁਸੀਂ ਜਿਵੇਂ ਦੁਕਾਨ 'ਤੇ ਜਾਂਦੇ ਹੋ, ਵੈਦ-ਹਕੀਮ ਕੋਲ ਜਾਂਦੇ ਹੋ, ਉਵੇਂ ਮੰਦਿਰ-ਤੀਰਥਾਂ 'ਤੇ ਗਏ। ਮੰਤਵ ਇਕ ਸਮਾਨ ਹੈ। ਇਹ ਸਭ ਸੰਸਾਰ ਵਿਚ ਸੁਖੀ ਰਹਿਣ ਦੇ ਉਪਰਾਲੇ ਹਨ ਪਰ ਕੀ ਤੁਸੀਂ ਮੁਕਤੀ ਚਾਹੁੰਦੇ ਹੋ ? "ਮੁਕਤਿਮ ਇੱਛਸੀ ? ਚਏਤਾਤ ਵਿਸ਼ਯਾਨ, ਵਿਸ਼ਵਤ ਤਅਜਿਅ॥"

ਤਾਂ ਸਾਸਰ ਦੀ ਵਿਸ਼ੈ ਵਾਸਨਾ ਨੂੰ ਵਿਸ਼ (ਜ਼ਹਿਰ) ਸਮਝ ਕੇ ਤਿਆਗ ਕਰ ਦਿਓ।

ਪਤੰਜਲੀ ਨੇ "ਯੋਗ ਸੂਤਰ" ਲਿਖਿਆ। ਯੋਗ ਦਾ ਅਰਥ ਹੈ ਮੇਲ। ਪ੍ਰਾਣੀ ਅਤੇ ਪ੍ਰਮੇਸ਼ਰ ਦਾ ਯੋਗ... ਆਤਮਾ ਅਤੇ ਪ੍ਰਮਾਤਮਾ ਦਾ ਯੋਗ। ਪਹਿਲਾ ਸੂਤਰ ਦਿੱਤਾ।

ਯੋਗਸ਼ਚਿਤ ਵ੍ਰਿਤੀ ਨਿਰੋਧ : ਤਦਾ ਦ੍ਰਸ਼ਟੁ ਸਵਰੁਪੇ ਅਵਸਥਾਨਮ੍॥ ਚਿਤ ਦੀ ਬਿਰਤੀ ਸੰਸਾਰਕ ਵਿਸ਼ੇ-ਵਾਸਨਾਵਾਂ ਵਿਚ ਖਿੰਡਰੀ ਹੋਈ ਹੈ। ਪਹਿਲਾ ਸੂਤਰ ਹੈ, ਸੰਸਾਰ ਮੁਖੀ ਹੋਈ ਚਿਤ-ਵ੍ਰਿਤੀ ਦਾ ਨਿਰੋਧ ਕਰੋ। ਇਹ ਚਿਤ ਅੰਦਰ ਨੂੰ ਵਧਣਾ ਚਾਹੀਦਾ ਏ... ਸਤਿ ਦੇ ਸਮੀਪ। ਸਤਿ ਔਰ ਚਿਤ ਦਾ ਮੇਲ ਹੁੰਦਿਆਂ ਆਨੰਦ ਦੀ ਫੁਹਾਰ ਫੁੱਟਦੀ ਹੈ... ਪਰਮ ਆਨੰਦ ਸਤਿ-ਚਿਤ ਆਨੰਦ ਦੀ ਵਰਖਾ।

ਇਥੇ ਪੁੱਜ ਕੇ ਪੂਜਾ ਆਤਮਾ ਦਾ ਨਿਵੇਦਨ ਬਣ ਜਾਂਦੀ ਹੈ।...

ਇਸ ਥਾਂ 'ਤੇ ਪੂਜਾ ਪ੍ਰਾਰਥਨਾ ਬਣ ਜਾਂਦੀ ਹੈ।

# ਵਿਚਹੁ ਆਪੁ ਗਵਾਇ

ਅਲਬਰਟ ਆਈਨਸਟੀਨ ਨੂੰ ਕਿਸੇ ਦੱਸਿਆ ਕਿ ਹਿੰਦੁਸਤਾਨ ਦੇ ਧਰਮ ਗ੍ਰੰਥਾਂ 'ਚ ਪ੍ਰਕ੍ਰਿਤੀ ਦੀਆਂ ਰਹੱਸਮਈ ਸ਼ਕਤੀਆਂ ਦਾ ਰਾਜ਼ ਛੁਪਿਆ ਹੋਇਆ ਹੈ। ਉਨ੍ਹਾਂ ਰਹੱਸਮਈ ਸ਼ਕਤੀਆਂ ਦੀ ਖੋਜ 'ਚ ਉਹ ਹਿੰਦੁਸਤਾਨ ਆ ਕੇ ਵੇਦਾਂਤ ਅਤੇ ਉਪਨਿਸ਼ਦਾਂ ਦਾ ਗਹਿਰਾ ਅਧਿਐਨ ਕਰਦਾ ਰਿਹਾ। ਸ਼੍ਰੀਮਦ ਭਗਵਤ ਗੀਤਾ ਦੇ ਦੂਜੇ ਅਧਿਆਇ ਦਾ ਸੰਤਾਲੀਵਾਂ ਸ਼ਲੋਕ "ਕਰਮਨਯੇਵਾਧਿਕਾਰਸਤੇ ਮਾ ਫਲੇਸੁ ਕਦਾਚਨ" ਤੇ ਆ ਕੇ ਰੁਕ ਗਿਆ। ਭਗਵਾਨ ਕ੍ਰਿਸ਼ਨ ਅਰਜੁਨ ਨੂੰ ਪ੍ਰਮਾਤਮਾ ਦੀਆਂ ਅਨੰਤ ਸ਼ਕਤੀਆਂ ਦਾ ਸੁਆਮੀ ਬਣਨ ਦਾ ਉਪਦੇਸ਼ ਦੇ ਰਹੇ ਹਨ।

ਮਨੁੱਖ ਨੂੰ ਸਾਰਾ ਦੁੱਖ ਉਸਦੀ ਦੇਹ ਅਤੇ ਦੇਹ ਨਾਲ ਜੁੜੇ ਹੰਕਾਰ ਦਾ ਹੈ। ਸਾਰਾ ਜਪ-ਤਪ ਯੋਗ-ਛੇਮ ਦੇ ਰੂਪ 'ਚ ਜੋ ਮੇਰੇ ਕੋਲ ਹੈ, ਉਸ 'ਚ ਹੋਰ ਯੋਗ ਹੋਵੇ, ਵਾਧਾ ਹੋਵੇ ਅਤੇ ਛੇਮ ਅਰਥਾਤ ਜੋ ਹੈ, ਉਹ ਸੁਰੱਖਿਅਤ ਰਹੇ। ਮੇਰਾ ਧਨ, ਜੋਬਨ, ਪਰਿਵਾਰ, ਕਾਰੋਬਾਰ ਹਰ ਰੂਪ 'ਚ ਮੇਰਾ ਹੰਕਾਰ ਮੇਰੀ ਸ਼ਕਤੀ ਸੁਰੱਖਿਅਤ ਰਹੇ ਪਰ ਭਗਵਾਨ ਕ੍ਰਿਸ਼ਨ ਨੇ ਪ੍ਰਕ੍ਰਿਤੀ ਦੇ ਬੜੇ ਗੁਪਤ ਰਹੱਸ ਦਾ ਭੇਦ ਅਰਜੁਨ ਨੂੰ ਦੱਸਿਆ 'ਤੂੰ ਕਰਮ ਕਰ ਪਰ ਫਲ ਦੀ ਆਸ ਨਾ ਰੱਖ "ਆਈਨਸਟੀਨ ਇਸ ਸ਼ਲੋਕ ਨੂੰ ਕਈ ਦਿਨ ਪੜ੍ਹਦਾ, ਘੋਖਦਾ ਰਿਹਾ।

ਮਹਾਭਾਰਤ ਦਾ ਯੁੱਧ ਆਰੰਭ ਹੋਣ ਵਾਲਾ ਹੈ। ਦੁਰਯੋਧਨ ਭੀਸ਼ਮਪਿਤਾਮਾ ਆਚਾਰੀਆਂ ਦ੍ਰੋਣ, ਕ੍ਰਿਪਾਚਾਰੀਆ, ਮਹਾਰਥੀ ਕਰਣ ਸਾਰੇ ਅਜੇਯ ਸਮਝੇ ਜਾਣ ਵਾਲੇ ਯੋਧਿਆਂ ਨਾਲ ਕੌਰਵਾਂ ਦੀ ਵਿਸ਼ਾਲ ਸੈਨਾ। ਭਗਵਾਨ ਕ੍ਰਿਸ਼ਨ ਦੀ ਸਾਰੀ ਸੈਨਾ ਵੀ ਦੁਰਯੋਧਨ ਨੇ ਮੰਗ ਲਈ। ਅਰਜਨ ਦਾ ਮਾਮਾ ਸ਼ਲਯ, ਦੁਰਯੋਧਨ ਦਾ ਸਾਰਥੀ ਬਣ ਗਿਆ। ਇਕ ਪਾਸੇ ਕੌਰਵਾਂ ਦਾ ਵਿਸ਼ਾਲ ਸੈਨਾ ਸੰਗਠਨ, ਦੂਜੇ ਪਾਸੇ ਪੰਜ ਪਾਂਡਵ ਅਤੇ ਉਨ੍ਹਾਂ ਦੇ ਨਾਲ ਥੋੜ੍ਹੇ ਜਿਹੇ ਸਹਿਯੋਗੀ। ਕੋਈ ਮੁਕਾਬਲਾ ਨਹੀਂ। ਭਗਵਾਨ ਕ੍ਰਿਸ਼ਨ ਦੀ ਪ੍ਰਬਲ ਇੱਛਾ ਸ਼ਕਤੀ ਹੀ ਨਿਰਣਾਇਕ ਹੋਵੇਗੀ ਅਤੇ ਜੰਗ ਤੋਂ ਪਹਿਲਾਂ ਦਾ ਇਹ ਉਪਦੇਸ਼ ਨਿਰਸੰਦੇਹ ਬਹੁਤ ਹੀ ਰਹੱਸਮਈ ਸ਼ਕਤੀ ਦਾ ਸੰਚਾਰ ਕਰੇਗਾ। ਕਿਉਂ ਕਿਹਾ ਕਿ ਤੂੰ ਕਰਮ ਕਰ, ਪਰ ਵਿੱਚੋਂ ਆਪ ਨੂੰ ਕੱਢ ਦੇ।

ਕਈ ਦਿਨਾਂ ਤੋਂ ਬਾਅਦ ਗੀਤਾ ਦੇ ਹੋਰ ਅਗਲੇ ਪਿਛਲੇ ਸ਼ਲੋਕਾਂ ਦਾ ਵਿਸ਼ਲੇਸ਼ਣ ਕਰਨ ਤੋਂ ਬਾਅਦ ਇਕ ਦਿਨ ਅਚਾਨਕ ਆਈਨਸਟੀਨ ਨੇ ਇਸ ਸ਼ਲੋਕ 'ਚ ਛੁਪੇ ਹੋਏ ਸੂਤਰ ਨੂੰ ਫੜ ਲਿਆ। ਪ੍ਰਾਣੀ, ਪ੍ਰਮਾਤਮਾ, ਦਾ ਹੀ ਸੂਖਮ ਅੰਸ਼ ਹੈ। ਦੇਹ ਰੂਪ 'ਚ ਮਾਇਆ ਰੁਕਾਵਟ ਹੈ। ਮਨੁੱਖ ਹਰ ਕੰਮ ਦੇ ਫਲ ਰੂਪ 'ਚ ਹੰਕਾਰ ਦਾ ਵਿਸਥਾਰ ਚਾਹੁੰਦੈ ਪਰ ਮਨੁੱਖ ਦੀ ਸ਼ਕਤੀ ਦਾ ਦਾਇਰਾ ਬਹੁਤ ਹੀ ਸੀਮਤ ਹੈ।

ਜਿੰਨੀ ਮਨੁੱਖੀ ਸਮੱਰਥਾ ਦੀ ਪੂੰਜੀ ਉਸ ਕੋਲ ਹੈ, ਉਸ ਨਾਲ ਬਹੁਤ ਸੀਮਤ ਸਫਲਤਾ ਦੀ ਪ੍ਰਾਪਤੀ ਹੋ ਸਕਦੀ ਹੈ। ਅਰਜੁਨ ਤੂੰ ਹੰਕਾਰ ਦੇ ਭਾਰ ਤੋਂ ਰਹਿਤ ਹੋ ਜਾ, ਆਪਣੀ ਦੇਹ ਦੀ ਮਾਇਆ ਤੋਂ ਰਿਕਤ ਹੋ ਜਾ, ਆਪਣੇ ਅੰਦਰ ਇਕ ਸ਼ੂਨਯ, ਇਕ ਆਕਾਸ਼ ਨੂੰ ਉਤਰ ਜਾਣ ਦੇ। ਇਹ ਆਕਾਸ਼ ਅਨੰਤ ਹੋਵੇਗਾ ਕਿਉਂਕਿ ਆਕਾਸ਼ ਦੀ ਕੋਈ ਸੀਮਾ ਨਹੀਂ। ਤੇਰੇ ਪ੍ਰਾਣ ਦੇ ਨਾਲ ਪ੍ਰਮਾਤਮਾ ਦੀਆਂ ਅਨੰਤ ਸ਼ਕਤੀਆਂ ਆ ਜਾਣਗੀਆਂ। ਤੂੰ ਪ੍ਰਕ੍ਰਿਤੀ ਦੀਆਂ ਅਸੀਮ ਸ਼ਕਤੀਆਂ ਦਾ ਸੁਆਮੀ ਬਣ ਜਾਏਂਗੀ। ਗੀਤਾ 'ਚ ਦਰਜ ਇਸੇ ਸ਼ਲੋਕ ਦੇ ਆਧਾਰ 'ਤੇ ਆਈਨਸਟੀਨ ਨੇ ਵਿਗਿਆਨ ਜਗਤ ਨੂੰ ਸਿਧਾਂਤ ਦਿੱਤਾ "As mass tends to 0 (zero), Velocity tends to infinite." "ਜੇ ਪਦਾਰਥ ਦੇ ਭਾਰ ਨੂੰ ਸ਼ੂਨਯ ਤਕ ਲਿਆ ਸਕੀਏ ਤਾਂ, ਉਸ ਪਦਾਰਥ 'ਚ ਅਨੰਤ ਸ਼ਕਤੀਆਂ ਆ ਜਾਣਗੀਆਂ।"

ਤਾਂ ਤੀਜੇ ਪਾਤਸ਼ਾਹ ਕਹਿੰਦੇ ਹਨ—

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਿਗੁਰ ਪੂਛਉ ਜਾਇ।
ਸਤਿਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ। (ਪੰ. 34)

ਕਿਸ ਦੀ ਪੂਜਾ ਕਰਾਂ? ਹਰ ਦੇਵੀ-ਦੇਵਤੇ ਕਿਸੇ ਨਾ ਕਿਸੇ ਮੰਗ ਨਾਲ ਜੁੜੇ ਹਨ। ਧਨ ਦੀ ਦੇਵੀ ਲੱਛਮੀ, ਵਿੱਦਿਆ ਦੀ ਦੇਵੀ ਸਰਸਵਤੀ, ਸਰੀਰਕ ਬਲ ਦੇ ਦੇਵਤਾ ਹਨੂਮਾਨ ਦੀ ਪੂਜਾ। ਇਹ ਸਾਰੀ ਅਰਚਨਾ ਮਨ, ਬੁੱਧੀ ਦੀ ਯੋਜਨਾ ਹੁੰਦੀ ਹੈ ਪਰ ਜੇ ਪੂਰੇ ਸਤਿਗੁਰੂ ਤੋਂ ਪੁੱਛੀਏ ਤਾਂ ਉਹ ਕਹਿੰਦੇ ਹਨ ਸਾਰਾ ਆਕਾਸ਼ ਥਾਲ ਹੈ ਸੂਰਜ ਅਤੇ ਚੰਦਰਮਾ ਉਸ ਥਾਲ 'ਚ ਦੀਪਕ ਵਾਂਗ ਬਲ ਰਹੇ ਹਨ। ਲੜੀ ਵਾਂਗ ਦਮਕਦੇ ਸਿਤਾਰੇ, ਸ੍ਰਿਸ਼ਟੀ ਦੀ ਸਾਰੀ ਬਨਸਪਤੀ, ਵਗਦੀ ਹੋਈ ਪਵਨ ਸਭ ਕੁਝ ਤਾਂ ਉਸੇ ਨੂੰ ਸਮਰਪਿਤ ਹਨ। ਸਤਿਗੁਰ ਕਹਿੰਦੇ ਹਨ, ਤੂੰ ਬਸ ਇਕ ਕੰਮ ਕਰ, ਆਪਣੇ 'ਚੋਂ "ਮੈਂ" ਨੂੰ ਕੱਢ ਦੇ... ਹੰਕਾਰ ਤੋਂ ਰਹਿਤ ਹੋ ਜਾ ਆਪਣੇ ਅੰਦਰ ਇਕ ਖਾਲੀਪਣ ਇਕ ਸ਼ੂਨਯ ਸਿਰਜਤ ਹੋ ਜਾਣ ਦੇ।

ਗੀਤਾ ਦੇ ਇਸੇ ਭਾਵ ਨੂੰ ਪੰਜਵੇਂ ਪਾਤਸ਼ਾਹ 'ਸੁਖਮਨੀ' 'ਚ ਪ੍ਰਗਟ ਕਰਦੇ ਹਨ—

ਕਰਮ ਕਰਤ ਹੋਵੈ ਨਿਹਕਰਮ, ਨਾਨਕ ਤਿਸ ਬੈਸਨੋ ਕਾ ਨਿਰਮਲ ਧਰਮ॥

ਸਾਰੇ ਸਵਾਰਥ ਸਿਖਾ ਰਹੇ ਹਨ। ਸਾਰੀ ਭਗਤੀ ਮੰਗਾਂ ਦੀ ਮੈਲ ਨਾਲ ਲਿਬੜੀ ਹੋਈ ਹੈ। ਹੇ ਮਨੁੱਖ ਤੂੰ ਕਰਮ ਕਰ ਪਰ ਜਿਵੇਂ ਸੂਰਜ ਰੋਜ਼ ਉਦੈ ਹੁੰਦੈ, ਅਸਤ ਹੁੰਦੈ, ਉਦੈ ਹੋਣ ਦਾ ਹੰਕਾਰ ਨਹੀਂ, ਅਸਤ ਹੋਣ ਦੀ ਨਿਰਾਸ਼ਾ ਨਹੀਂ। ਪਵਨ ਨਿਰੰਤਰ ਵਗ ਰਹੀ ਹੈ, ਜੀਆਂ 'ਚ ਪ੍ਰਾਣ ਦਾ ਸੰਚਾਰ ਕਰ ਰਹੀ ਹੈ... ਨਦੀ ਪ੍ਰਵਾਹਿਤ ਹੋ ਰਹੀ ਹੈ, ਹੰਕਾਰ ਤੋਂ ਰਹਿਤ, ਆਸ਼ਾ ਨਿਰਾਸ਼ਾ ਦੇ ਮਨੋਵਿਗਿਆਨ ਤੋਂ ਪਰ੍ਹੇ... ਮੰਗਾਂ ਦੀ ਮੈਲ ਨਹੀਂ... ਪ੍ਰਕ੍ਰਿਤੀ ਦਾ ਨਿਰਮਲ ਪ੍ਰਵਾਹ... ਨਿਰਮਲ ਧਰਮ।

# ਧਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ

ਨਾਮ ਹੈ, ਪ੍ਰਮਾਤਮਾ ਦਾ ਅਤੇ ਜਪਣ ਵਾਲੀ ਹੈ ਆਤਮਾ, ਇਹ ਸਹੀ ਕਮੈਸਟਰੀ ਹੈ, ਸਹੀ ਯੁਗਲਬੰਦੀ ਹੈ। ਜੀਅ ਦੀ ਆਤਮਾ ਨਿਹੰਸਗਿ ਹੈ, ਨਿਰਲਿਪਤ ਹੈ, ਨਿਰਲੋਭ ਅਤੇ ਨਿਹਕਲੰਕ ਹੈ, ਸਰੀਰ ਸੰਸਾਰ ਦਾ ਤੱਤ ਹੈ। ਮਨ, ਬੁੱਧੀ ਸੰਸਾਰ ਦੇ ਸੰਗ 'ਚ ਹਨ ਅਤੇ ਵਾਸਨਾ ਦੇ ਪ੍ਰਭਾਵ ਤੋਂ ਉਪਜੇ-ਪੰਜ ਵਿਕਾਰ ਤੋਂ ਗ੍ਰਸਤ ਹਨ। ਇਹ ਪ੍ਰਭੂ ਭਗਤੀ ਦੇ ਯੋਗ ਨਹੀਂ। ਜੇ ਕਿਸੇ ਵੇਲੇ, ਵੇਖਾ-ਵੇਖੀ ਜਾਂ ਮਨ ਦੀ ਇਸ ਮੰਤ੍ਰਣਾ ਹੇਠ, ਕਿ ਰਾਮ-ਨਾਮ ਜਪਿਆਂ, ਸੰਸਾਰ ਦੇ ਸਾਰੇ ਸੁਖ ਸਾਧਨ ਪ੍ਰਾਪਤ ਹੋ ਜਾਂਦੇ ਹਨ, ਪ੍ਰਾਣੀ ਸਿਮਰਨ, ਪਾਠ ਤੇ ਸੇਵਾ 'ਚ ਸੰਲਿਪਤ ਹੁੰਦਾ ਵੀ ਹੈ, ਤਾਂ ਨਾਲ ਹੀ ਅਰਦਾਸਾਂ ਦੀ ਲਿਸਟ ਵੀ ਪੇਸ਼ ਕਰ ਦਿੰਦੈ। ਇਹ ਸਿਮਰਨ ਪ੍ਰਭੂ ਦਰ 'ਤੇ ਪਰਵਾਨ ਨਹੀਂ। ਭਗਤ ਕਬੀਰ ਜੀ ਕਹਿੰਦੇ ਹਨ—

ਮਾਲਾ ਤੋ ਕਰ ਮਹਿ ਫਿਰੈ, ਜਿਹਵਾ ਫਿਰੈ ਮੁਖਿ ਮਾਹਿ॥
ਮਨੂਆ ਤੋ ਦਹਿਦਿਸ ਫਿਰੈ, ਇਹ ਤੌਂ ਸਿਮਰਨ ਨਾਹਿ॥

ਹੱਥ 'ਚ ਮਾਲਾ ਫਿਰ ਰਹੀ ਹੈ, ਮੂੰਹ 'ਚ ਰਸਨਾ ਹਿਲ ਰਹੀ ਹੈ ਅਤੇ ਮਨ ਆਪਣੇ ਸੁਭਾਅ ਅਨੁਸਾਰ ਦਸਾਂ ਦਿਸ਼ਾਵਾਂ 'ਚ ਦੌੜ ਰਿਹੈ। ਕਬੀਰ ਜੀ ਕਹਿੰਦੇ ਹਨ ਇਹ ਸਿਮਰਨ ਨਹੀਂ। ਦੁਕਾਨ ਤੇ ਦਫਤਰ 'ਚ ਸਫਲਤਾ ਨਹੀਂ ਮਿਲ ਰਹੀ। ਨਾਮ ਜਪੋ, ਕੁਝ ਪਾਠ ਕਰਕੇ ਪ੍ਰਾਰਥਨਾ ਕਰੋ-ਫਲ ਮਿਲੇਗਾ। ਇਹ ਤਾਂ ਵਪਾਰ ਹੋ ਗਿਆ। ਇਕ ਹੱਥ ਕੁਝ ਦੇ, ਦੂਜੇ ਹੱਥ ਮੰਗ ਲੈ। ਤਾਂ ਭਗਤ ਕਬੀਰ ਜੀ ਕਹਿੰਦੇ ਹਨ—

ਰਾਮ ਜਪਉ ਜੀਅ ਐਸੇ ਐਸੇ।
ਧ੍ਰਪ੍ਰਹਿਲਾਦ ਜੀਪਓ ਹਰਿ ਜੈਸੇ॥ (ਪੰ. 337)

ਭਗਤ ਧ੍ਰੂ ਅਤੇ ਪ੍ਰਹਿਲਾਦ ਨੇ ਆਪਣੀ ਉਮਰ ਵਿਚ ਭਗਤੀ ਦੇ ਕੀਰਤੀਮਾਨ ਸਥਾਪਿਤ ਕੀਤੇ।

ਧਰੁਵ ਰਾਜਾ ਓਤਾਨਪਾਦ ਦਾ ਪੁੱਤਰ ਸੀ। ਪੰਜ ਸਾਲ ਦਾ ਬਾਲਕ ਇਕ ਦਿਨ ਆਪਣੇ ਰਾਜਾ ਪਿਤਾ ਦੀ ਗੋਦ ਬੈਠਿਆ ਵੇਖ ਮਤਰੇਈ ਮਾਂ ਨੇ ਬਾਹੋਂ ਫੜ ਉਤਾਰ ਦਿੱਤਾ। ਕਿਹਾ ਜੇ ਰਾਜੇ ਦੀ ਗੋਦ ਬੈਠਣਾ ਸੀ, ਤਾਂ ਮੇਰੀ ਕੁੱਖ 'ਚੋਂ ਜਨਮ ਲੈਣਾ ਸੀ। ਮਾਂ ਸੁਨੀਤਿ ਨੇ ਰੋਂਦੇ ਪੁੱਤਰ ਨੂੰ ਕਿਹਾ, "ਹਾਂ ਪੁੱਤਰ ਮੈਂ ਪ੍ਰਮੇਸ਼ਰ-ਭਗਤੀ ਨਹੀਂ ਕੀਤੀ ਜਿਸ ਕਰਕੇ ਰਾਣੀ ਹੁੰਦਿਆਂ ਵੀ ਦਾਸੀ ਦਾ ਦਰਜਾ ਭੋਗ ਰਹੀ ਹਾਂ। ਤੈਨੂੰ ਇਕ ਰਾਜਕੁਮਾਰ ਦਾ ਹੱਕ ਨਹੀਂ ਦਿਵਾ ਸਕਦੀ। ਤੂੰ ਬੰਦਗੀ ਕਰਕੇ ਇਹ ਦਰਜਾ ਹਾਸਿਲ ਕਰ।"

ਦ੍ਰਿੜ੍ਹ ਨਿਸ਼ਚਾ ਕਰ ਛੋਟਾ ਜਿਹਾ ਬਾਲਕ ਜੰਗਲ ਦੀ ਰਾਹ ਤੁਰ ਪਿਆ। ਕਰੁਣਾਵੱਸ ਨਾਰਦ ਜੀ ਨੇ "ਓਮ ਨਮੋ-ਭਗਵਤੇ ਵਾਸੁਦੇਵਾਯ" ਦਾ ਗੁਰੂਮੰਤਰ ਦਿੱਤਾ। ਯੋਗ ਗੁਰੂ ਮਿਲਿਆ ਤਾਂ ਇੱਛਾ ਸ਼ਕਤੀ ਹੋਰ ਪ੍ਰਬਲ ਹੋ ਗਈ। ਰਾਜੇ ਨੂੰ ਪਤਾ ਲੱਗਾ ਤਾਂ ਵਜ਼ੀਰ ਭੇਜ ਕੇ ਵਾਪਸ ਲਿਆਉਣ ਦੀ ਕੋਸ਼ਿਸ਼ ਕੀਤੀ... ਰਾਜਪਾਟ ਦਾ ਵੀ ਪ੍ਰਲੋਭਨ ਦਿੱਤਾ। ਪਰ ਸ਼੍ਰੀਮਦ ਭਾਗਵਤ ਵਿਚ ਅਤੇ ਵਿਸ਼ਨੂੰ ਪੁਰਾਣ ਦੇ ਪ੍ਰਸੰਗ ਅਨੁਸਾਰ, ਬਾਲਕ ਨੇ ਰਾਜਪਾਟ, ਘਰ, ਪਰਿਵਾਰ ਦੀ ਸੁਰੱਖਿਆ ਸਾਰੇ ਸੁਖਾਂ ਨੂੰ ਤਿਆਗ, ਪ੍ਰਭੂ ਭਗਤੀ ਦਾ ਮਾਰਗ ਚੁਣਿਆ। ਪ੍ਰਭੂ-ਪ੍ਰੀਤ ਤੋਂ ਬਗੈਰ, ਦੂਸਰੀ ਕੋਈ ਚਾਹਤ ਨਹੀਂ, ਕੋਈ ਵਿਕਲਪ ਨਹੀਂ। ਮਨ, ਬੁੱਧੀ, ਸਰੀਰ ਦੀ ਕੋਈ ਪ੍ਰਵਾਹ ਨਹੀਂ-ਸੁਧ ਨਹੀਂ।.... ਇਹ ਕੈਵਲਯ ਹੈ। ਕੇਵਲ ਆਤਮਾ... ਕੇਵਲ ਪ੍ਰਮਾਤਮਾ!

ਪ੍ਰਹਿਲਾਦ ਦਾ ਪਿਤਾ ਹਰਨਾਕਸ਼ ਸਮੇਂ ਦਾ ਅਜੇਯ ਯੋਧਾ ਸੀ। ਧਰਤੀ ਤੋਂ ਲੈ ਕੇ ਦੇਵਪੁਰੀ ਤਕ ਅੱਛਤ ਰਾਜ ਕਾਇਮ ਕਰ ਲਿਆ। ਪ੍ਰਮੇਸ਼ਰ ਤੋਂ ਵਰ ਪ੍ਰਾਪਤ ਹਰਨਾਕਸ਼ ਆਪ ਸੈਭੰ ਬਣ ਬੈਠਾ। ਭੌਤਿਕਵਾਦੀ-ਦ੍ਰਿਸ਼ਟੀਕੋਣ ਨਾਲ ਇਕੋ-ਇਕ ਲੜਕੇ ਲਈ ਵਾਰਿਸ ਰੂਪ ਵਿਚ ਇਤਨੀ ਵੱਡੀ ਵਿਰਾਸਤ ਸੰਸਾਰਕ ਪੱਧਰ ਤੇ ਇਹ, ਭਾਗਾਂ 'ਤੇ ਨਾਜ਼ ਕਰਨ ਯੋਗ ਹੈ। ਪਰ ਪ੍ਰਹਿਲਾਦ ਨੇ ਪ੍ਰਭੂ-ਰਾਮ ਦੀ ਪ੍ਰਭੂਸੱਤਾ ਨੂੰ ਸਵੀਕਾਰ ਕੀਤਾ ਸੀ, ਜੋ ਕਣ-ਕਣ ਵਿਚ ਰਮਿਆ ਹੋਇਐ। ਆਤੰਕੀ, ਅਹੰਕਾਰੀ ਪਿਤਾ ਦਾ ਭੈਅ, ਰਾਜ ਦਰਬਾਰੀਆਂ ਦਾ ਸਮਝਾਉਣਾ, ਸਾਰਾ ਵਿਅਰਥ ਰਿਹਾ। ਨਿੱਕੇ ਜਿਹੇ ਪ੍ਰਾਣ ਪਿਆਰੇ ਪੁੱਤਰ 'ਤੇ ਤਰ੍ਹਾਂ-ਤਰ੍ਹਾਂ ਦੇ ਹੋ ਰਹੇ ਅੱਤਿਆਚਾਰ ਤੋਂ ਘਬਰਾਈ ਮਾਂ ਨੇ ਹੱਠ ਛੱਡ ਕੇ ਪਿਤਾ ਦੀ ਸੱਤਾ ਸਵੀਕਾਰ ਕਰ ਲੈਣ ਦੀ ਸਲਾਹ ਦਿੱਤੀ। ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੜਾ ਖ਼ੂਬਸੂਰਤ ਵਰਣਨ ਕੀਤਾ ਹੈ—

ਮਾਤਾ ਉਪਦੇਸੈ, ਪ੍ਰਹਿਲਾਦ ਪਿਆਰੇ, ਪੁੱਤਰ ਰਾਮ ਨਾਮੁ ਛੋਡਉ ਜੀਉ ਲੇਹੁ ਉਬਾਰੇ।

ਪ੍ਰਹਿਲਾਦ ਕਹੈ, ਸੁਨਹੁ ਮੇਰੀ ਮਾਇ, ਰਾਮ ਨਾਮ ਨ ਛੋਡਾਂ ਗੁਰ ਦੀਆਂ ਬੁਝਾਇ॥

(ਪੰ.-1133)

ਨਾ ਕੁਝ ਪ੍ਰਾਪਤ ਕਰਨ ਦਾ ਲੋਭ ਹੈ... ਨਾ ਮੌਤ ਦਾ ਭੈਅ। ਭਗਤ ਪ੍ਰਹਿਲਾਦ ਕਹਿੰਦੈ—ਰਾਮ ਨਾਮ ਨਹੀਂ ਛੱਡਣਾ, ਭਾਵੇਂ ਜੋ ਹੋ ਜਾਏ।

ਅੰਤ, ਜਦੋਂ ਅੱਗ ਨਾਲ ਲਾਲ ਹੋਏ ਲੋਹ-ਸਤੰਭ 'ਚੋਂ ਨਰਸਿੰਘ ਰੂਪ ਪ੍ਰਮੇਸ਼ਰ ਨੇ ਪ੍ਰਗਟ ਹੋ ਕੇ ਹਰਨਾਕਸ਼ ਮਾਰ ਕੇ, ਪ੍ਰਹਿਲਾਦ ਗੋਦ ਵਿੱਚ ਚੁੱਕਿਆ ਤੇ ਕਿਹਾ, "ਪੁੱਤਰ! ਮੰਗ ਕੀ ਚਾਹੁੰਦੈ।" ਪ੍ਰਹਿਲਾਦ ਕਹਿੰਦੈ-ਸਭਿ ਕੁਝ ਤਾਂ ਮੇਰੇ ਪਿਤਾ ਨੇ ਤੁਹਾਥੋਂ ਮੰਗ ਲਿਆ ਸੀ, ਬਾਹੂ ਬਲ ਸੈਨਯ ਬਲ... ਅਜੇਯ ਹੋਣ ਦਾ ਵਰ।... ਨਾ ਦਿਨੇ ਨਾ ਰਾਤ, ਨਾ ਜ਼ਮੀਨ 'ਤੇ, ਨਾ ਅਕਾਸ਼ 'ਤੇ, ਨਾ ਅਸਤ੍ਰ ਨਾਲ, ਨਾ ਸ਼ਸਤ੍ਰ ਨਾਲ ਮਰਨ ਦਾ ਵਰ।... ਅਮਰ ਹੋਣ ਦਾ ਯੋਗ! ਪਰ ਕੀ ਹਸ਼ਰ ਹੋਇਆ?

ਹੇ ਪ੍ਰਭੂ, ਪ੍ਰਾਣੀ ਸਰੀਰ ਦੀ ਵਾਸਨਾ ਅਤੇ ਭੌਤਿਕ ਸਮੱਗਰੀ ਪ੍ਰਤੀ ਇਤਨਾ ਆਸਕਤ ਹੈ ਕਿ ਮੌਤੋਂ ਬਾਅਦ ਦਾ ਜੀਵਨ ਭੁੱਲ ਗਿਆ। ਤਾਂ ਹੇ ਪ੍ਰਭੂ! ਜੇ ਤੁਸੀਂ ਦੇਣਾ ਹੈ ਤਾਂ ਉਹ ਪ੍ਰੀਤ ਦਿਓ ਜਿਵੇਂ ਸੰਸਾਰੀ ਮਨੁੱਖ ਵਾਸਨਾਵਾਂ ਪ੍ਰਤੀ ਰੱਖਦੈ। ਰਿਸ਼ਤੇ, ਨਾਤੇ, ਭੈਣ-ਭਰਾ, ਕੁਟੰਬ, ਮਿੱਤਰ ਕੁਝ ਨਹੀਂ ਵੇਖਦਾ—

ਯਾ ਪ੍ਰੀਤਿ ਅਵਿਵੇਕਾਨਾਂ ਵਿਸੈਇਸ਼ਵ ਨਾ ਪਾਇਨੀ
ਤਵਮ ਅਨੁਅਸਮਰਤ : ਸਾ ਮੇ ਹਿਰਦੈਯਾਂ ਨ ਅਪਿ ਸਰਪਤੂ॥

(ਵਿਸ਼ਨੂ ਪੁਰਾਣ) 1:20:19

ਇਹੀ ਮੰਗ ਭਗਤ ਨਾਮਦੇਵ ਪ੍ਰਮੇਸ਼ਰ ਤੋਂ ਮੰਗਦੇ ਹਨ—

"ਜੈਸੀ ਪ੍ਰੀਤਿ ਮੂੜਿ ਪਰਾਇਣ। ਤੈਸੀ ਨਾਮੇ ਪ੍ਰੀਤਿ ਨਰਾਇਣ॥"

ਤਾਂ ਭਗਤ ਕਬੀਰ ਜੀ ਕਹਿੰਦੇ ਹਨ—ਭਗਵਤ ਪ੍ਰੀਤ ਕਰੋ ਤਾਂ ਉਸ ਵਿਚ ਕੋਈ ਮਿਲਾਵਟ ਨਾ ਹੋਵੇ... ਕੋਈ ਮੰਗ ਨਾ ਹੋਵੇ... ਸੌਦੇਬਾਜ਼ੀ ਨਾ ਹੋਵੇ—ਨਾਮ ਜਪੋ, ਤਾਂ ਧ੍ਰੂ ਪ੍ਰਹਿਲਾਦ ਵਾਂਗ, ਨਿਰਵਾਸਨਾ... ਨਿਰਵਿਕਲਪ ਭਗਤੀ!

# ਰਜ਼ਾ ਵਿਚ ਰਾਜ਼ੀ ਭਗਤ

ਅੰਮ੍ਰਿਤਸਰ ਸਰੋਵਰ ਦੀ ਉਸਾਰੀ ਚੱਲ ਰਹੀ ਸੀ। ਧੰਨ ਗੁਰੂ ਰਾਮਦਾਸ ਪਾਤਸ਼ਾਹ ਆਪ ਇਕ ਦਿਨ ਸ਼ਾਮ ਦੇ ਦੀਵਾਨ ਉਪਰੰਤ ਕਥਾ ਕਰ ਰਹੇ ਸਨ। ਪ੍ਰਸੰਗ ਸੀ-ਗੁਰਮੁਖ ਅਤੇ ਮਨਮੁਖ ਦਾ। ਬਚਨ ਕੀਤਾ—ਗੁਰੂ ਨੂੰ ਮੁੱਖ ਰੱਖ ਕੇ ਦੁੱਖ-ਸੁੱਖ ਨੂੰ ਸਮ ਕਰ ਪ੍ਰਵਾਨ ਕਰਨ ਵਾਲੇ ਗੁਰਮੁਖ ਹੁੰਦੇ ਹਨ ਅਤੇ ਆਪਣੇ ਮਨ ਅਨੁਸਾਰ ਭੌਤਿਕ ਸੁੱਖਾਂ ਦੀ ਕਾਮਨਾ ਕਰਦੇ ਰਹਿਣ ਵਾਲੇ ਮਨਮੁਖ ਹੁੰਦੇ ਹਨ।

ਕਥਾ ਦੇ ਭੋਗ ਉਪਰੰਤ ਇਕ ਪੇਸ਼ਾਵਰੀ ਸਿੱਖ ਨੇ ਅਰਜ਼ ਕੀਤੀ—ਪਾਤਸ਼ਾਹ, ਅੱਜ ਦੇ ਭਿਆਨਕ ਸਮੇਂ ਵੀ ਇਸ ਤਰ੍ਹਾਂ ਦਾ ਗੁਰਮੁਖ ਕੋਈ ਹੈ? ਪਾਤਸ਼ਾਹ ਬਚਨ ਕੀਤਾ—ਅੱਜ ਵੀ ਗੁਰੂ ਨਾਨਕ ਦੀ ਪ੍ਰੰਪਰਾ ਵਿਚ ਇਸ ਤਰ੍ਹਾਂ ਦੇ ਗੁਰਮੁਖ ਹੈਣ ਪਰ ਬਹੁਤ ਥੋੜ੍ਹੇ।

ਸਿੱਖ ਨੇ ਬੇਨਤੀ ਕੀਤੀ—ਮੈਨੂੰ ਦਰਸ਼ਨ ਕਰਾਓ। ਪਾਤਸ਼ਾਹ ਨੇ ਪਤਾ ਦੱਸਿਆ—ਪੱਛਮੀ ਪੰਜਾਬ, ਗੁਜਰਾਤ ਵਿਚ ਭਾਈ ਭਿਖਾਰੀ ਗੁਰਮੁਖ ਸਿੱਖ ਰਹਿੰਦਾ ਹੈ। ਉਹ ਸਿੱਖ ਤੁਰ ਪਿਆ। ਆਪਣੀ ਕਰਨੀ ਅਤੇ ਸੁਭਾਅ ਕਰਕੇ ਦੂਰ-ਦੂਰ ਤਕ ਮਸ਼ਹੂਰ ਭਾਈ ਭਿਖਾਰੀ ਦੇ ਘਰ ਪਹੁੰਚ ਗਿਆ। ਘਰ ਵਿਚ ਬਹੁਤ ਚਹਿਲ-ਪਹਿਲ ਸੀ। ਕਿਤੇ ਹਲਵਾਈ ਮਠਿਆਈਆਂ ਕੱਢ ਰਹੇ ਸਨ, ਕਿਤੇ ਦਰਜ਼ੀ ਨਵੇਂ ਕੱਪੜੇ ਤਿਆਰ ਕਰ ਰਹੇ ਸਨ। ਪਤਾ ਲੱਗਾ, ਭਾਈ ਭਿਖਾਰੀ ਦੇ ਪੁੱਤਰ ਦਾ ਵਿਆਹ ਹੈ।

ਲੋਕਾਂ ਤੋਂ ਪੁੱਛਦੇ ਹੋਏ ਉਸ ਥਾਂ 'ਤੇ ਪੁੱਜਿਆ, ਜਿਥੇ ਭਾਈ ਭਿਖਾਰੀ ਬਾਂਸ ਦਾ ਇਕ ਝੂਲ ਤਿਆਰ ਕਰ ਰਹੇ ਸਨ, ਜਿਸ ਉਤੇ ਕਿਸੇ ਮ੍ਰਿਤਕ ਦੀ ਦੇਹ ਨੂੰ ਮੜ੍ਹੀਆਂ ਤਕ ਲੈ ਜਾਈਦਾ ਹੈ। ਹੈਰਾਨ ਹੋ ਕੇ ਵਿਆਹ ਦੀ ਸ਼ੁੱਭ ਘੜੀ ਵਿਚ ਇਸ ਅਸ਼ੁੱਭ ਕਾਜ ਦਾ ਪ੍ਰਯੋਜਨ ਪੁੱਛਿਆ।

ਭਗਤ ਜੀ ਨੇ ਕਿਹਾ—ਤੁਸੀਂ ਲੰਗਰ ਛਕੋ, ਆਰਾਮ ਕਰੋ, ਪ੍ਰਮੇਸ਼ਰ ਦਾ ਭਾਣਾ ਵੇਖ ਲੈਣਾ। ਵਿਆਹ ਹੋਇਆ, ਗਾਜੇ-ਵਾਜੇ ਨਾਲ। ਬਰਾਤ ਘਰ ਵਾਪਿਸ ਆਈ। ਲੜਕੇ ਨੂੰ ਹੈਜ਼ਾ ਹੋ ਗਿਆ। ਕਿਸੇ ਵੈਦ ਦਾ ਉਪਚਾਰ ਕੰਮ ਨਾ ਆਇਆ, ਲੜਕਾ ਚੜ੍ਹਾਈ ਕਰ ਗਿਆ। ਭਾਈ ਭਿਖਾਰੀ ਦੇ ਤਿਆਰ ਕੀਤੇ ਝੂਲ 'ਤੇ ਮ੍ਰਿਤਕ ਲੜਕੇ ਦੀ ਦੇਹ ਨੂੰ ਲੈ ਕੇ ਸਾਰੇ ਕੁਟੰਬੀ ਮੜ੍ਹੀਆਂ ਨੂੰ ਤੁਰ ਪਏ। ਪੇਸ਼ਾਵਰੀ ਸਿੱਖ ਨੂੰ ਗੁਰਮੁਖ ਦਾ ਹੋਰ ਕੋਈ ਪ੍ਰਮਾਣ ਨਹੀਂ ਚਾਹੀਦਾ ਸੀ।

"ਤੈਸਾ ਹਰਖ, ਤੈਸਾ ਉਸ ਸੋਗ। ਸਦਾ ਅਨੰਦ ਤਹ ਨਹੀਂ ਵਿਯੋਗ।"

ਇਕ ਵਾਰ ਭਗਵਾਨ ਸ਼ਿਵ ਅਤੇ ਪਾਰਵਤੀ ਆਕਾਸ਼ ਮਾਰਗ 'ਤੇ ਵਿਚਰ ਰਹੇ ਸਨ। ਪਾਰਵਤੀ ਤੇ ਸ਼ਿਵਜੀ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਭਗਤਾਂ ਦੀ

ਚਰਚਾ ਕਰ ਰਹੇ ਸਨ। ਪਾਰਵਤੀ ਨੇ ਕਿਹਾ—ਐਸਾ ਕੋਈ ਭਗਤ ਹੈ? ਭਗਵਾਨ ਆਸ਼ੂਤੋਸ਼ ਨੇ ਗੰਗਾ ਕਿਨਾਰੇ ਪ੍ਰਭੂ-ਸਿਮਰਨ ਵਿਚ ਲੀਨ ਇਕ ਭਗਤ ਵੱਲ ਇਸ਼ਾਰਾ ਕੀਤਾ। ਪਾਰਵਤੀ ਇਹ ਨਿਸ਼ਕਾਮ ਭਗਤ ਹੈ।

ਆਗਿਆ ਲੈ ਕੇ ਪਾਰਵਤੀ ਭਗਤ ਕੋਲ ਗਈ ਕਿਹਾ—ਵਤਸ, ਮੈਂ ਤੇਰੇ 'ਤੇ ਪ੍ਰਸੰਨ ਹਾਂ। ਰਾਜ-ਪਾਟ, ਸੁੱਖ, ਵੈਭਵ ਜੋ ਮੰਗਣਾ ਹੈ, ਮੰਗ ਲੈ। ਉਹ ਭਗਤ ਸਰਲ ਭਾਵ ਵਿਚ ਬੋਲਿਆ—ਮਾਤੇ, ਸਭ ਕੁਝ ਤਾਂ ਪ੍ਰਮੇਸ਼ਰ ਨੇ ਦਿੱਤਾ ਹੈ। ਇਹ ਵਗਦੀ ਹੋਈ ਪਵਨ, ਗੰਗਾ ਦਾ ਪਵਿੱਤਰ ਜਲ, ਦਰੱਖਤਾਂ 'ਤੇ ਲੱਦੇ ਹੋਏ ਫਲ, ਕੰਦ-ਮੂਲ... ਸਭ ਕੁਝ ਤਾਂ ਇਥੇ ਉਪਲਬਧ ਹੈ। ਧੰਨਵਾਦ ਮਾਤਾ, ਮੈਨੂੰ ਕੁਝ ਨਹੀਂ ਚਾਹੀਦਾ। ਵਾਰ-ਵਾਰ ਮੰਗਣ ਲਈ ਜ਼ੋਰ ਦੇਣ 'ਤੇ ਵੀ ਉਸ ਭਗਤ ਨੇ ਕੁਝ ਨਾ ਮੰਗਿਆ ਤਾਂ ਕ੍ਰੋਧ ਵਿਚ ਸਰਾਪ ਦੇ ਦਿੱਤਾ—'ਗਰਧਭੋ-ਭਵ!' ਅਰਥਾਤ ਗਧਾ ਬਣ ਜਾ। ਭਗਤ ਗਧਾ ਬਣ ਗਿਆ।

ਕੁਝ ਸਮੇਂ ਬਾਅਦ ਮਾਤਾ ਫਿਰ ਉਸ ਥਾਂ 'ਤੇ ਆਈ। ਸੋਚਿਆ, ਲੰਬਾ ਸਮਾਂ ਬਤੀਤ ਹੋ ਗਿਐ, ਹੰਕਾਰੀ ਭਗਤ ਦੀ ਮਤ ਟਿਕਾਣੇ ਆ ਗਈ ਹੋਵੇਗੀ। ਦੂਰੋਂ ਹੀ ਉਸ ਗਧੇ ਨੂੰ ਪਛਾਣ ਲਿਆ।

"ਕਿਉਂ ਬਈ ਭਗਤਾ! ਹੁਣ ਕੀ ਹਾਲ ਹੈ?" "ਮਾਤਾ ਧੰਨਵਾਦ ਤੁਹਾਡਾ। ਬੜਾ ਸੁੱਖ ਬਣ ਗਿਐ। ਪਹਿਲਾਂ ਤਾਂ ਹਾਜਤ-ਮਦਾਨ ਲਈ ਕੋਈ ਓਹਲਾ ਥਾਂ ਲੱਭਣਾ ਪੈਂਦਾ ਸੀ, ਹੁਣ ਤਾਂ ਲੋੜ ਹੀ ਨਹੀਂ, ਜਿਥੇ ਜ਼ਰੂਰਤ ਪਈ, ਓਥੇ ਹੀ ਨਿਪਟ ਲਿਆ। ਮਾਤਾ ਨੂੰ ਹੋਰ ਕ੍ਰੋਧ ਆਇਆ, ਸਰਾਪ ਦੇ ਦਿੱਤਾ, 'ਉਸਟੋ-ਭਵ"। ਊਠ ਬਣ ਜਾ। ਉਹ ਭਗਤ ਊਠ ਬਣ ਗਿਆ। ਫਿਰ ਕੁਝ ਸਮੇਂ ਬਾਅਦ ਮਾਤਾ ਆਈ। ਕਿਉਂ ਬਈ ਭਗਤਾ, ਕਿਵੇਂ? ਮਾਤਾ, ਤੁਸਾਂ ਹੋਰ ਸੁੱਖ ਦੇ ਦਿੱਤੈ। ਪਹਿਲਾਂ ਗਧਾ ਸਾਂ, ਧਰਤੀ ਦੀ ਘਾਹ ਅਤੇ ਛੋਟੇ ਛੋਟੇ ਪੌਦਿਆਂ ਤਕ ਪਹੁੰਚ ਸੀ। ਹੁਣ ਤਾਂ ਉੱਚੇ ਉੱਚੇ ਦਰੱਖਤ, ਸੁੱਕੀਆਂ, ਕੰਡਿਆਲੀਆਂ ਝਾੜੀਆਂ ਸਭ ਖਾਂ ਲੈਂਦਾ। ਮਾਤਾ ਦਾ ਹੰਕਾਰ ਟੁੱਟ ਗਿਆ।

ਤੂੰ ਕਿੰਨਾ ਨਿਸ਼ਠੁਰ ਭਗਤ ਹੈਂ? ਮੈਂ ਸ਼ਿਵਜੀ ਦੇ ਨਾਲ ਐਨਿਆਂ ਤਪੀਸਰਾਂ ਯੋਗੀਆਂ ਨੂੰ ਵੇਖਿਐ। ਸਭ ਨੂੰ ਕੁਝ ਨਾ ਕੁਝ ਚਾਹੀਦੈ, ਇਕ ਤੈਨੂੰ ਕੁਝ ਨਹੀਂ ਚਾਹੀਦਾ। ਅੱਜ ਤਕ ਇਸ ਸ਼ਿਵਾ ਨੇ ਸਾਰੇ ਸੰਸਾਰ ਨੂੰ ਦਿੱਤਾ ਹੈ... ਅੱਜ ਪਹਿਲੀ ਵਾਰ ਪੱਲੂ ਫੈਲਾ ਕੇ ਪਾਰਵਤੀ ਤੈਥੋਂ ਮੰਗਦੀ ਹੈ... ਤੂੰ ਮੇਰੀ ਕੁੱਖ 'ਚੋਂ ਜਨਮ ਲੈ। ਤੈਨੂੰ ਮੈਂ ਪੁੱਤਰ ਰੂਪ ਵਿਚ ਪ੍ਰਾਪਤ ਕਰਾਂ। "ਏਵਮ ਅਸਤੂ ਮਾਂ।" ਉਸੇ ਵੇਲੇ ਊਠ ਰੂਪ ਵਿਚ ਉਸ ਭਗਤ ਨੇ ਪ੍ਰਾਣ ਤਿਆਗ ਦਿੱਤੇ। ਮਾਂ ਪਾਰਵਤੀ ਦੀ ਕੁੱਖ 'ਚੋਂ ਜਨਮ ਲਿਆ... ਇਹ ਸ਼ਿਵ-ਪਾਰਵਤੀ ਪੁੱਤਰ ਕਾਰਤੀਕੇਅ ਹੋਇਐ।

ਸ਼ੇਖ ਸਾਦੀ ਨੇ ਲਿਖਿਐ। ਛੋਟੇ ਹੁੰਦੇ ਪੜ੍ਹਨ ਲਈ ਮਦਰੱਸੇ ਵਿਚ ਰੇਗਿਸਤਾਨ ਦੀ ਤਪਦੀ ਰੇਤ 'ਚੋਂ ਲੰਘ ਕੇ ਜਾਣਾ ਪੈਂਦਾ ਸੀ। ਅੱਧ ਰਾਹ ਵਿਚ ਇਕ ਮਸਜਿਦ

ਵਿਚ ਜਾਂਦਿਆਂ-ਆਉਂਦਿਆਂ ਅੱਲਾਹ ਤਾਲਾ ਨਾਲ ਸ਼ਿਕਾਇਤ ਕਰਦਾ... ਮੈਨੂੰ ਪੈਰਾਂ ਵਿਚ ਜੁੱਤੀ ਵੀ ਨਹੀਂ ਦਿੱਤੀ। ਇਕ ਦਿਨ ਮਦਰੱਸੇ ਤੋਂ ਵਾਪਸੀ 'ਤੇ ਉਸੇ ਮਸਜਿਦ ਦੇ ਬਾਹਰ ਇਕ ਅਪੰਗ, ਜਿਸ ਦੇ ਪੈਰ ਹੀ ਨਹੀਂ ਸਨ, ਬੈਠਿਆਂ ਵੇਖਿਆ ਤਾਂ ਬੋਧ ਹੋਇਆ। ਅੱਜ ਖ਼ੁਦਾ ਦਾ ਸੱਚੇ ਦਿਲੋਂ ਸ਼ੁਕਰਾਨਾ ਕੀਤਾ।

"ਯਾ ਖ਼ੁਦਾ, ਮੈਂ ਤਾਂ ਪੈਰਾਂ ਲਈ ਜੁੱਤੀ ਮੰਗਦਾ ਰਿਹਾਂ... ਇਥੇ ਤਾਂ ਉਹ ਵੀ ਹਨ, ਜਿਨ੍ਹਾਂ ਦੇ ਪੈਰ ਹੀ ਨਹੀਂ।"

ਤਾਂ ਚੌਥੇ ਪਾਤਸ਼ਾਹ ਨੇ ਕਥਾ ਕਰਦਿਆਂ ਬਾਣੀ ਉਚਾਰਣ ਕੀਤੀ—

ਸਤਿਗੁਰੂ ਬੋਹਿਥ ਹਰਿ ਨਾਵ ਹੈ, ਕਿਤ ਬਿਧਿ ਚੜਿਆ ਜਾਇ।

ਇਹ ਸੰਸਾਰ ਅਗਨ-ਸਾਗਰ ਹੈ। ਬਹੁਤ ਦੁੱਖ ਹੈ, ਤਪਸ਼ ਹੈ। ਇਸ ਸਾਗਰ ਨੂੰ ਲੰਘਣੈ ਤਾਂ 'ਸਤਿਗੁਰ' ਦੀ ਬੇੜੀ ਚੜ੍ਹ ਜਾ ਪਰ ਇਸ ਬੋਹਿਥ ਵਿਚ ਪ੍ਰਵੇਸ਼ ਲਈ ਲਾਜ਼ਮੀ ਸ਼ਰਤ ਹੈ—

ਸਤਿਗੁਰ ਕੈ ਭਾਣੈ ਜੋ ਚਲੈ, ਵਿਚਿ ਬੋਹਿਥ ਬੈਠਾ ਆਇ॥ (ਪੰਨਾ-40)

ਪ੍ਰਭੂ ਰਜ਼ਾ ਵਿਚ ਰਾਜ਼ੀ ਮਨੁੱਖ ਸਤਿਗੁਰ ਦੀ ਸੰਗਤ ਵਿਚ ਪ੍ਰਵਾਨ ਹੈ... ਤਾਂ ਇਸ ਬੇੜੀ ਵਿਚ ਬੈਠੋ।

# ਕਵਨ ਸੁ ਬਿਧਿ ਜਿਤ ਭਵਜਲ ਤਰਉ

ਜੀਵਨ ਇਕ ਦਰਿਆ ਹੈ। ਜਨਮ ਤੋਂ ਲੈ ਕੇ ਮੌਤ ਤਕ ਸੰਘਰਸ਼ ਦਾ ਸਾਗਰ। ਇਸ ਸੰਸਾਰ ਸਾਗਰ 'ਚ ਹਰ ਜੀਅ ਆਪਣੇ ਵਜੂਦ ਦੀ ਲੜਾਈ ਲੜ ਰਿਹੈ। ਭਗਵਾਨ ਕ੍ਰਿਸ਼ਨ ਅਰਜੁਨ ਨੂੰ ਕਹਿੰਦੇ ਹਨ—

ਇੰਦ ਸ਼ਰੀਰਮ ਕੌਂਤੇਯ ਛੇਤਰਮਇਤੀ ਅਭੀਦੀਯਤੇ।"

ਹੇ ਕੌਂਤੇਯ, ਕੁੰਤੀ ਪੁੱਤਰ ਅਰਜੁਨ! ਇਹ ਸੰਸਾਰ ਮਹਾਭਾਰਤ ਦੀ ਸਮਰ ਭੂਮੀ ਹੈ। ਹਰ ਸਰੀਰ ਇਕ ਕੁਰੂਖੇਤਰ ਹੈ। ਤੂੰ ਇਕੱਲਾ ਆਪਣੇ ਵਜੂਦ ਦੀ ਲੜਾਈ ਨਹੀਂ ਲੜ ਰਿਹੈਂ। ਹਰ ਮਨੁੱਖ ਆਪਣੇ ਘਰ-ਪਰਿਵਾਰ ਵਿਚ, ਵਪਾਰ ਦੇ ਬਾਜ਼ਾਰ ਵਿਚ, ਦਫਤਰ ਵਿਚ, ਖੇਤ-ਖਲਿਹਾਨ 'ਚ ਸਫਲਤਾ ਲਈ ਸੰਘਰਸ਼ਸ਼ੀਲ ਹੈ।

ਤਾਂ ਪੰਜਵੇਂ ਪਾਤਿਸ਼ਾਹ ਕਹਿੰਦੇ ਹਨ—

"ਕਵਨੁ ਸੁ ਬਿਧਿ, ਜਿਤ ਭਵਜਲ ਤਰਉਂ॥"

ਇਹ ਜੀਵਨ ਭਵਜਲ ਹੈ। ਇਕ ਭਿਆਨਕ ਸਾਗਰ, ਜਿਸ 'ਚ ਪੰਜ ਸਮੁੰਦਰੀ ਮਗਰਮੱਛ ਪਲ 'ਚ ਦਬੋਚਣ ਲਈ ਤਿਆਰ ਹਨ। ਇਸ ਜੀਵਨ-ਸਾਗਰ ਤੋਂ ਪਾਰ ਹੈ, ਪ੍ਰੀਤਮ ਦਾ ਦੇਸ਼। ਸਾਰੇ ਭਗਤ, ਇਸ ਦਰਿਆ ਤੋਂ ਸੁਰੱਖਿਅਤ ਪਾਰ ਲੰਘਾਉਣ ਦੀ ਬੇਨਤੀ ਕਰਦੇ ਰਹੇ। ਭਗਤ ਨਾਮਦੇਵ ਕਹਿੰਦੇ ਹਨ—

ਸੰਸਾਰੁ ਸਮੁੰਦੇ ਤਾਰ ਗੋਬਿੰਦੇ, ਤਾਰ ਲੈ ਬਾਪ ਬੀਠਲਾ॥ (ਪੰ. 1196)

ਜੀਵਨ ਸਾਗਰ ਵਿਚ, ਹਰ ਪਲ ਮਨੋਕਾਮਨਾਵਾਂ ਦਾ ਨਵਾਂ ਤੂਫਾਨ ਉੱਠ ਰਿਹੈ। ਸਮੁੰਦਰ ਵਿਚ ਪਿਆ ਹੋਇਆ ਕੋਈ ਸੂਰਮਾ ਸੁਰੱਖਿਅਤ ਪਾਰ ਲੰਘ ਜਾਣ ਦਾ ਦਮ ਨਹੀਂ ਭਰ ਸਕਦਾ।

"ਅਜਹੁੰ ਨਾਵ ਸਮੁੰਦ ਮੇਂ, ਕਿਆ ਜਾਣਾ ਕਿਆ ਹੋਇ।"

ਯੋਗੀ ਮਛੰਦਰ ਨਾਥ, 84 ਸਾਲ ਦੀ ਉਮਰ ਵਿਚ ਕਾਮ ਦੇ ਵਸ ਹੋ ਨਾਰੀ-ਭੋਗ ਵਿਚ ਲਿਪਤ ਹੋ ਗਏ। ਤਾਂ ਪੰਜਵੇਂ ਪਾਤਿਸ਼ਾਹ ਕਹਿੰਦੇ ਹਨ, ਕਿਵੇਂ ਇਸ ਭਵਜਲ ਤੋਂ ਪਾਰ ਲੰਘੀਏ?

ਕਠਿਨ ਤਪ ਕਰ ਰਹੇ ਨਾਰਦ ਜੀ ਨੂੰ ਕਾਮਦੇਵ ਵਿਚਲਿਤ ਨਹੀਂ ਕਰ ਸਕਿਆ ਤਾਂ ਕਾਮਜਈ ਹੋਣ ਦਾ ਹੰਕਾਰ ਹੋ ਗਿਆ। ਵਿਸ਼ਵ ਮੋਹਿਨੀ ਸਵੰਬਰ ਦੀ ਮਾਇਆ ਰਚ ਕੇ ਭਗਵਨ ਨੇ ਨਾਰਦ ਜੀ ਨੂੰ ਸੰਦੇਸ਼ ਦਿੱਤਾ—

"ਅਤਿ ਪ੍ਰਚੰਡ ਰਘੂਪਤਿ ਕੀ ਮਾਇਆ, ਜੇਹਿ ਨ ਮੋਹ, ਅਸਿ ਕੋ ਜਗ ਜਾਇਆ।"

ਜਗ ਵਿਚ ਐਸਾ ਕੌਣ ਹੈ, ਜਿਸ ਨੂੰ ਮਾਇਆ ਮੋਹਿਤ ਨ ਕਰ ਦੇਵੇ।

ਇਕ ਵਾਰ ਭਾਈ ਡੱਲੇ ਨੇ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਤੋਂ ਪੁੱਛਿਆ, "ਭਵਜਲ ਕਿਵੇਂ ਤਰੀਏ ?॥"

ਪਾਤਿਸ਼ਾਹ ਜਵਾਬ ਦਿੱਤਾ, "ਜੀਵਤ ਮਰੀਏ ਭਵਜਲ ਤਰੀਏ॥"

ਮਨ ਦੇ ਸਾਗਰ 'ਚੋਂ ਨਿਰੰਤਰ ਉੱਠ ਰਹੀਆਂ ਕਾਮਨਾ ਦੀਆਂ ਤਰੰਗਾਂ ਨੂੰ ਸ਼ਾਂਤ ਕਰਨਾ ਜ਼ਰੂਰੀ ਹੈ। ਮਨ ਨੂੰ ਨਿਸ਼ਕ੍ਰਿਯ ਕਰ ਦੇਣਾ ਹੀ ਜੀਵਤ ਮਰਨਾ ਹੈ। ਇਹ ਵਿਧੀ ਬੜੀ ਔਖੀ ਹੈ। ਸਾਗਰ 'ਚ ਵਿਕਾਰਾਂ ਦੇ ਮਗਰਮੱਛਾਂ ਨਾਲ ਘਿਰੇ ਜੀਅ ਨੂੰ ਗੁਰੂ ਨਾਨਕ ਪਾਤਿਸ਼ਾਹ ਸੂਤਰ ਦਿੰਦੇ ਹਨ—

"ਸਤਿਗੁਰੂ ਹੈ ਬੋਹਿਥਾ, ਵਿਰਲੈ ਕਿਨੈ ਵੀਚਾਰਿਆ।
ਕਰਿ ਕਿਰਪਾ ਪਾਰਿ ਉਤਾਰਿਆ।"

(ਆਸਾ ਦੀ ਵਾਰ)

ਭਿਆਨਕ ਸਮੁੰਦਰੀ ਘੜਿਆਲਾਂ, ਮਗਰਮੱਛਾਂ ਨਾਲ ਘਿਰੇ ਹੋਏ ਮਨੁੱਖ ਨੂੰ ਜਹਾਜ਼ ਮਿਲ ਜਾਏ। ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਹਨ, ਸਤਿਗੁਰ ਸਮੁੰਦਰੀ ਬੇੜਾ ਹੈ, ਸੁਰੱਖਿਅਤ ਪਾਰ ਲੰਘਾਉਣ ਵਾਲਾ ਜਹਾਜ਼।

ਸਤਿਗੁਰੂ ਕੋਲ ਵਿਧੀ ਹੈ, ਜੀਵਦਿਆਂ ਮਨ ਨੂੰ ਸੰਵੇਦਨ ਸ਼ੂਨਯ ਕਰ ਦੇਣ ਦੀ। ਪਰ ਪੂਰੇ ਗੁਰੂ ਦਾ ਮਿਲਣਾ ਅਤੇ ਹਿਰਦੇ ਤੋਂ ਐਸੇ ਗੁਰੂ ਨੂੰ ਧਾਰਨਾ ਬੜੀ ਔਖੀ ਕਾਰ ਹੈ। ਸਤਿਗੁਰ ਦੇ ਬੇੜੇ 'ਤੇ ਚੜ੍ਹਨ ਤੋਂ ਪਹਿਲਾਂ, ਪ੍ਰਵੇਸ਼-ਪ੍ਰੀਖਿਆ ਦੇਣੀ ਪੈਂਦੀ ਹੈ। ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਗੁਰੂ ਧਾਰਨ ਤੋਂ ਪੂਰਵ ਸ਼ਰਤ ਨੂੰ ਉਜਾਗਰ ਕਰਦੇ ਹਨ—

ਸਤਿਗੁਰ ਬੋਹਿਥ ਹਰਿ ਨਾਵ ਹੈ, ਕਿਤ ਬਿਧਿ ਚੜ੍ਹਿਆ ਜਾਏ।
ਸਤਿਗੁਰ ਕੇ ਭਾਣੇ ਜੋ ਚਲੈ, ਬੋਹਿਥ ਬੈਠਾ ਆਏ॥

ਸੰਸਾਰਕ ਜ਼ਰੂਰਤਾਂ ਦੀ ਪੂਰਤੀ ਲਈ ਸਤਿਗੁਰ ਨਹੀਂ ਪ੍ਰਾਪਤ ਹੋ ਸਕਦਾ। ਇਹ ਕੋਈ ਉਪਚਾਰਿਕ ਵਿਵਸਥਾ ਨਹੀਂ ਹੈ। ਹਰ ਦੁੱਖ-ਭੁੱਖ ਨੂੰ, ਪ੍ਰਮੇਸ਼ਰ ਦੇ ਹਰ ਭਾਣੇ ਨੂੰ ਸਤਿਗੁਰ ਦੀ ਰਜ਼ਾ ਮੰਨ, ਸਹਿਜ ਪ੍ਰਵਾਨ ਕਰਨਾ, ਸ਼ਰਤ ਹੈ ਬੇੜੇ ਵਿਚ ਬੈਠਣ ਲਈ।

ਸਤਿਗੁਰ ਕੇ ਭਾਣੇ ਜੋ ਚਲੈ, ਬੋਹਿਥ ਬੈਠਾ ਆਇ॥

ਸਤਿ ਦਾ ਅਰਥ ਹੈ, ਪ੍ਰਮੇਸਰ, ਪਰਮ ਤੱਤ ਅਤੇ ਗੁਰੂ ਦਾ ਅਰਥ ਹੈ ਗਿਆਨ। ਪਰਮ ਤੱਤ ਗਿਆਨ, ਪੂਰਨ ਸਤਿਗੁਰ ਦੀ ਪ੍ਰਾਪਤੀ, ਸਹਿਜ, ਸਰਲ ਵਿਧੀ ਹੈ, ਭਵਜਲ ਤਰਨ ਲਈ।

ਕਵਨ ਸੁ ਬਿਧਿ ਜਿਤ ਭਵਜਲ ਤਰਉ॥





ਮਨੁੱਖ ਸ਼ਿਖਰ ਹੈ, ਪ੍ਰਾਣੀ ਜਗਤ ਦਾ। ਪ੍ਰਭੂ ਮਿਲਨ ਦੀ ਅੰਤਮ ਪਉੜੀ! ਪਰਬਤ ਦੀ ਅੰਤਮ ਚੋਟੀ ! ਅੱਗੇ, ਗਹਿਰੇ-ਅਨੰਤ ਦਾ ਵਿਰਾਟ ਅਸਤਿਤਵ! ਬਸ, ਇਕ ਕਦਮ, ਗੁਰੂ-ਮਤਿ ਅਨੁਸਾਰ... ਔਰ ਗਹਿਰੇ ਸੁੰਨ ਵਿਚ ਵਿਲਯ। ਇਹ ਬ੍ਰਹਮਾਂਡੀ ਚੇਤਨਾ ਦਾ ਗਗਨ ਮੰਡਲ ਹੂੰਦੈ। ਇਹ ਮਨੁੱਖ ਦੇਹ, ਬਹੁਤ ਉਪਯੋਗੀ ਹੈ। ਇਸ ਵਿਚ ਦੋ ਲੋਕਾਂ ਦੇ ਤੱਤ ਮੌਜੂਦ ਹਨ।ਮਿੱਟੀ ਸੰਸਾਰ ਦੀ...ਰੂਹ ਨਿਰੰਕਾਰ ਦੀ। ਤੁਰਦਾ ਫਿਰਦਾ, ਪ੍ਰਭੂ ਦਾ ਮੰਦਰ!

-ਗੁਰੂਬਚਨ ਸਿੰਘ ਨਾਮਧਾਰੀ

ਮੁੱਲ: ₹ 200/-